# ਸਿਰਜਣਾ

ਅਕਤੂਬਰ-ਦਸੰਬਰ 2010 (ਅੰਕ 158)

October- December 2010

ਸੰਪਾਦਕ: ਰਘਬੀਰ ਸਿੰਘ

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: ________

ਪਤਾ –Address: 1728, ਸੈਕਟਰ 43-ਬੀ, ਚੰਡੀਗੜ੍ਹ - 160022

1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

158

ਅਕਤੂਬਰ-ਦਸੰਬਰ 2010

ਸੰਪਾਦਕ : **ਰਘਬੀਰ ਸਿੰਘ**
Editor : **Raghbir Singh**

*

ਪਤਾ

**1728, ਸੈਕਟਰ 43-ਬੀ,**
**ਚੰਡੀਗੜ੍ਹ - 160 022**
**ਫੋਨ : +91-172-2601693**

*

**SIRJANA**

**1728, Sector 43-B,**
**Chandigarh-160 022**
**INDIA**
**Phone : +91-172-2601693**
**E-mail :**
**raghbirssirjana@yahoo.com**
**raghbirsingh_chd@dataone.in**

*

SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


ਇਸ ਅੰਕ ਵਿਚ


ਰਘਬੀਰ ਸਿੰਘ/ਸੰਪਾਦਕੀ/'ਸ਼੍ਰੋਮਣੀ ਸਾਹਿਤਕ ਪੱਤਰਕਾਰ ਪੁਰਸਕਾਰ ਮਿਲਣ 'ਤੇ/1
ਸ਼ਸ਼ੀ ਸਮੁੰਦਰਾ/ਦੋ ਕਵਿਤਾਵਾਂ/3
ਤ੍ਰੈਲੋਚਨ 'ਲੋਚੀ'/ਦੋ ਗ਼ਜ਼ਲਾਂ/4
ਹਰਕੰਵਲਜੀਤ ਸਾਹਿਲ/ਪੰਜ ਕਵਿਤਾਵਾਂ/ਪਾਣੀ/5
ਮਨਮੋਹਨ ਸਿੰਘ ਦਾਊਂ/ਕਵਿਤਾ/ਪਿੰਡ ਦੇ ਅੱਥਰੂ/6
ਰਵਿੰਦਰ ਰਵੀ/ਕਵਿਤਾ/ਚਿੜੀ ਵਰਗੀ ਕੁੜੀ/7
ਬਲਵਿੰਦਰ ਗਰੇਵਾਲ/ ਕਹਾਣੀ/ ਨੋ ਹੈੱਡਜ਼ ਡਾਊਨ, ਡੈਡੀ/9
ਜਿੰਦਰ/ਕਹਾਣੀ/ ਦਰਦ/27
ਦਰਸ਼ਨ ਸਿੰਘ/ਕਹਾਣੀ/ ਬਾਰੀ 'ਚੋਂ ਛਾਲ/37
ਜ਼ੋਰਾ ਸਿੰਘ ਸੰਧੂ/ਕਹਾਣੀ/ਅਦਨਾ ਮਾਲਕ/44
ਬਲਜੀਤ ਬਾਸੀ /ਨਿਬੰਧ/ਵਾਹ ਵਾਹ ਬਲੈਕ ਸ਼ੀਪ /49
ਸਤਨਾਮ ਸਿੰਘ ਢਾਹ/ ਇਕ ਮੁਲਾਕਾਤ ਡਾ. ਸਾਧੂ ਸਿੰਘ ਨਾਲ/53
ਸੁਰਜੀਤ ਹਾਂਸ/ਨਿਬੰਧ/ਸੋਵੀਅਤ ਯੂਨੀਅਨ ਦੇ ਪਤਨ ਮਗਰੋਂ ਰਾਜਨੀਤੀ ਸ਼ਾਸਤਰ ਵਿਚ ਹਲਚਲ/64
ਉਮਾ ਸੇਠੀ/ਨਿਬੰਧ/ਨਾਟ-ਪਾਠ ਦੀਆਂ ਸੰਚਾਰ ਜੁਗਤਾਂ/71
ਗੁਲਜ਼ਾਰ ਸਿੰਘ ਸੰਧੂ/ ਰਿਵਿਊ/ਮੈਂ ਦੀਵੇ ਕਿਸ ਤਰ੍ਹਾਂ ਬਾਲ਼ਾਂ /82
ਚੰਦਰ ਮੋਹਨ/ਰਿਵਿਊ/ਪਛਾਣ ਬਦਲ ਗਈ/85
ਜੇ. ਬੀ. ਸੇਖੋਂ/ਰਿਵਿਊ/ਈਸ਼ਵਰ ਦਾ ਜਨਮ/88
ਲਾਲ ਸਿੰਘ/ਰਿਵਿਊ/ਪਾਪਾ ਆਪਾਂ ਬਰਾੜ ਹੁੰਨੇ ਆਂ !/91
ਜਸਬੀਰ/ਰਿਵਿਓ/ਮਿੱਤਰਾਂ ਦਾ ਮੈਂ/93
ਮਨਦੀਪ ਸਿੰਘ/ਰਿਵਿਊ/ ਰਤਨ ਕੋਠੜੀ ਖੁੱਲ੍ਹੀ ਅਨੂਪਾ/95



ਟਾਈਟਲ ਚਿੱਤਰ : **ਦੇਵ** ਟਾਈਪ-ਸੈਟਿੰਗ ਅਤੇ ਡਿਜ਼ਾਈਨਿੰਗ: **ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 300 ਰੁਪਏ, ਵਾਰਸ਼ਿਕ : 120 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲ




## ਸ਼੍ਰੋਮਣੀ ਸਾਹਿਤਕ ਪੱਤਰਕਾਰ ਪੁਰਸਕਾਰ ਮਿਲਣ 'ਤੇ

ਪੰਜਾਬ ਸਰਕਾਰ ਨੇ ਇਸ ਵਰ੍ਹੇ 'ਸਿਰਜਣਾ' ਦੇ ਸੰਪਾਦਨ ਲਈ ਇਹਨਾਂ ਸਤਰਾਂ ਦੇ ਲੇਖਕ ਨੂੰ ਭਾਸ਼ਾ ਵਿਭਾਗ ਦੇ ਸ਼੍ਰੋਮਣੀ ਪੁਰਸਕਾਰ ਨਾਲ ਨਿਵਾਜਿਆ ਹੈ। ਸਾਹਿਤਕ ਪੱਤਰਕਾਰੀ ਲਈ ਸਥਾਪਤ ਕੀਤਾ ਗਿਆ ਇਹ ਪ੍ਰਥਮ ਪੁਰਸਕਾਰ 'ਸਿਰਜਣਾ' ਨੂੰ ਹਾਸਲ ਹੋਣ 'ਤੇ ਵੱਖ ਵੱਖ ਸਾਹਿਤਕ ਹਲਕਿਆਂ ਵੱਲੋਂ ਖੁਸ਼ੀ ਦਾ ਇਜ਼ਹਾਰ ਕੀਤਾ ਗਿਆ ਹੈ ਅਤੇ 'ਸਿਰਜਣਾ' ਪਰਿਵਾਰ ਨੂੰ ਅਨੇਕਾਂ ਸਾਹਿਤਕਾਰ ਦੋਸਤਾਂ ਤੇ ਸੱਜਣਾਂ ਮਿੱਤਰਾਂ ਵੱਲੋਂ ਵਧਾਈਆਂ ਦਿੱਤੀਆਂ ਗਈਆਂ ਹਨ। ਕੁਦਰਤੀ ਹੀ ਸਾਨੂੰ ਇਹ ਪੁਰਸਕਾਰ ਪ੍ਰਾਪਤ ਕਰਨ 'ਤੇ ਇਕ ਸੰਤੁਸ਼ਟੀ ਦਾ ਅਹਿਸਾਸ ਹੋਇਆ ਹੈ। ਪਿਛਲ-ਝਾਤ ਰਾਹੀਂ ਵੇਖਿਆਂ ਸਾਨੂੰ ਖੁਦ ਹੈਰਾਨੀ ਭਰੀ ਖੁਸ਼ੀ ਹੁੰਦੀ ਹੈ ਕਿ ਚਾਰ ਦਹਾਕਿਆਂ ਦਾ ਏਨਾ ਲੰਮਾ ਸਫਰ ਕਿਵੇਂ ਤੈਅ ਹੋ ਗਿਆ! 'ਸਿਰਜਣਾ' ਦੇ ਪ੍ਰਕਾਸ਼ਨ ਵਿਚ ਕਦੇ ਵੀ ਕੋਈ ਵਿਹਾਰਕ ਉਦੇਸ਼ ਸਾਹਵੇਂ ਨਹੀਂ ਸੀ, ਮਹਿਜ਼ ਇਕ ਲਲ੍ਹਕ ਸੀ ਸਮਾਜਕ ਸਾਰਥਕਤਾ ਵਾਲੇ ਨਰੋਏ ਸਾਹਿਤ ਨੂੰ ਉਭਾਰਨ ਦੀ। ਸਾਂਝੀ ਸੋਚ ਵਾਲੇ ਕੁਝ ਮਿੱਤਰਾਂ ਦੇ ਉਪਰਾਲੇ ਨਾਲ ਸ਼ੁਰੂ ਕੀਤੇ ਇਸ ਉਦਮ ਦੀ ਮੁੱਢਲੇ ਦੋ ਅੰਕਾਂ ਦੇ ਪ੍ਰਕਾਸ਼ਨ ਮਗਰੋਂ ਹੀ ਆਪਣੇ ਸਿਰ ਆ ਪਈ ਸਾਰੀ ਜ਼ਿੰਮੇਵਾਰੀ ਨੂੰ ਹਰ ਹੀਲੇ ਚੁੱਕੀ ਰੱਖਣਾ ਅਚੇਤ ਹੀ ਜਿਵੇਂ ਸੰਪਾਦਕ 'ਸਿਰਜਣਾ' ਦਾ ਮਿਸ਼ਨ ਬਣ ਗਿਆ। ਕਿੰਨ੍ਹਾਂ ਕਿੰਨ੍ਹਾਂ ਮੁਸ਼ਕਲ ਹਾਲਤਾਂ ਵਿਚ ਇਹ ਜ਼ਿੰਮੇਵਾਰੀ ਨਿਭਾਈ ਜਾਂਦੀ ਰਹੀ, ਇਸਦਾ ਵਖਾਨ ਕਰਨ ਦੀ ਏਥੇ ਕੋਈ ਇੱਛਾ ਨਹੀਂ। ਏਨਾ ਦੱਸਣਾ ਹੀ ਕਾਫੀ ਹੈ ਕਿ ਇਸ ਤੱਥ ਦੇ ਬਾਵਜੂਦ ਕਿ 'ਸਿਰਜਣਾ' ਅਤੇ ਇਸਦੇ ਸੰਪਾਦਕ ਨੂੰ ਇਹਨਾਂ ਵਰ੍ਹਿਆਂ ਵਿਚ ਪੰਜਾਬੀ ਸਾਹਿਤ-ਸੰਸਾਰ ਨੇ ਭਰਪੂਰ ਆਦਰ-ਸਤਿਕਾਰ ਤੇ ਮਾਣ-ਸਨਮਾਨ ਦਿੱਤਾ ਹੈ, ਤਦ ਵੀ ਅੱਜ ਤਕ ਇਹ ਪਰਚਾ ਆਰਥਿਕ ਪੱਖ ਤੋਂ ਘਾਟੇਵੰਦਾ ਹੀ ਰਿਹਾ ਹੈ।

'ਸਿਰਜਣਾ' ਦੇ ਪ੍ਰਕਾਸ਼ਨ ਦੇ ਚਾਰ ਦਹਾਕਿਆਂ ਦੌਰਾਨ ਬਾਕੀ ਸੰਸਾਰ ਦੇ ਨਾਲ ਨਾਲ ਸਾਹਿਤਕ ਖੇਤਰ ਵਿਚ ਵੀ ਬਹੁਤ ਕੁਝ ਬਦਲਦਾ ਗਿਆ ਹੈ। ਸਾਲ 1965 ਵਿਚ ਜਦੋਂ ਇਹ ਪਰਚਾ ਸ਼ੁਰੂ ਕੀਤਾ ਗਿਆ ਸੀ ਉਦੋਂ ਸਾਡੀ ਸਮਝ ਅਨੁਸਾਰ ਪ੍ਰਗਤੀਵਾਦੀ ਸਾਹਿਤਕ ਕਦਰਾਂ-ਕੀਮਤਾਂ ਉੱਤੇ ਪਹਿਰਾ ਦੇਣ ਦੀ ਬਹੁਤ ਲੋੜ ਸੀ। ਵਿਚਾਰਧਾਰਕ ਅਤੇ ਸਿਰਜਣਾਤਮਕ ਪੱਧਰ ਉੱਤੇ ਆਪਣੀ ਸਮਝ ਤੇ ਸਮਰੱਥਾ ਅਨੁਸਾਰ ਅਸੀਂ ਇਹ ਕੁਝ ਕੀਤਾ ਵੀ। ਸਮੇਂ ਦੇ ਬੀਤਣ ਨਾਲ ਸਾਹਿਤ ਨੂੰ ਵੇਖਣ-ਪਰਖਣ ਦੇ ਮਾਮਲੇ ਵਿਚ ਸਾਡੀ ਸੋਚ ਵਿਚ ਅਵੱਸ਼ ਤਬਦੀਲੀ ਵਾਪਰਦੀ ਰਹੀ ਹੈ, ਜਿਸਦਾ ਸੁਭਾਵਕ ਹੀ 'ਸਿਰਜਣਾ' ਦੇ ਪੰਨਿਆਂ ਵਿਚ ਪ੍ਰਗਟਾਅ ਵੀ ਹੁੰਦਾ ਰਿਹਾ ਹੈ। ਸਿੱਟੇ ਵਜੋਂ ਹੌਲੀ ਹੌਲੀ ਉਹ ਸਿਰਜਕ ਵੀ 'ਸਿਰਜਣਾ' ਦੇ ਕਾਇਲ ਹੁੰਦੇ ਗਏ ਜੋ ਦੁਵੱਲੇ ਭੁਲੇਖੇ ਵੱਸ ਕਿਸੇ ਸਮੇਂ ਇਸਤੋਂ ਦੂਰੀ ਉੱਤੇ ਵਿਚਰਦੇ ਸਨ। ਲੋੜ ਅਨੁਸਾਰ ਗੰਭੀਰ ਵਾਦ-ਵਿਵਾਦ ਤੇ ਸੰਵਾਦ ਰਚਾਉਣ ਸਮੇਤ ਅਜਿਹੇ ਪ੍ਰਤਿਭਾਸ਼ੀਲ ਰਚਨਾਕਾਰਾਂ ਤੇ ਚਿੰਤਕਾਂ ਵੱਲ 'ਸਿਰਜਣਾ' ਦੀ ਪਹੁੰਚ ਵੀ ਤੜਾਗੀਵਾਦੀ ਵਿਰੋਧ ਦੀ ਥਾਂ ਆਪਸੀ ਸੂਝ ਬੂਝ ਨੂੰ ਵਿਕਸਤ ਕਰਨ ਵੱਲ ਵਧਦੀ ਰਹੀ ਹੈ।

ਸਾਹਿਤਕ ਰਚਨਾ ਦੀਆਂ ਬਰੀਕੀ ਵਾਲੀਆਂ ਕਲਾਤਮਕ ਲੋੜਾਂ ਨੂੰ ਪਛਾਣਨ ਅਤੇ ਉਹਨਾਂ ਨੂੰ ਪ੍ਰਵਾਨਗੀ ਦੇਣ ਦੇ ਨਾਲ ਨਾਲ ਸਾਡੀ ਇਹ ਪਰਿਪੱਕ ਪਹੁੰਚ ਬਣੀ ਰਹੀ ਹੈ ਕਿ ਸਾਹਿਤ ਇਕ ਸਮਾਜਕ ਕਾਰਜ ਵੀ ਨਿਭਾਉਂਦਾ ਹੈ, ਜੋ ਬਿਲਾਸ਼ੱਕ ਸਾਰਥਕ ਹੋਣਾ ਚਾਹੀਦਾ ਹੈ। ਸਾਡੀ ਇਸ ਪਹੁੰਚ ਨੇ ਸਵੱਛ ਸੋਚ ਵਾਲੇ ਪ੍ਰਤਿਭਾਸ਼ੀਲ ਸਿਰਜਕਾ ਤੇ ਚਿੰਤਕਾਂ ਦੇ ਇਕ ਵੱਡੇ ਸਮੂਹ ਨੂੰ ਲਾਮਬੰਦ ਕਰਕੇ ਠੀਕ ਸੇਧ ਵਿਚ ਸਾਹਿਤ-ਸਿਰਜਣਾ ਦੇ ਰਾਹ ਤੋਰਿਆ। ਸਾਨੂੰ ਬੇਹੱਦ ਖੁਸ਼ੀ ਹੈ ਕਿ ਸਾਡੀ ਇਸ ਪਹੁੰਚ ਸਦਕਾ ਜਿੱਥੇ ਸੰਤ ਸਿੰਘ ਸੇਖੋਂ, ਪ੍ਰੋ.ਮੋਹਨ ਸਿੰਘ, ਕੁਲਵੰਤ ਸਿੰਘ ਵਿਰਕ,

ਬਾਵਾ ਬਲਵੰਤ, ਕਰਤਾਰ ਸਿੰਘ ਦੁੱਗਲ ਅਤੇ ਸੰਤੋਖ ਸਿੰਘ ਧੀਰ ਵਰਗੇ ਸਥਾਪਤ ਸਿਰਜਕਾਂ ਨਾਲ ਗੂੜ੍ਹੇ ਨੇੜ ਵਾਲਾ ਸੰਬੰਧ ਬਣਿਆ ਰਿਹਾ, ਉਥੇ ਆਦਰਯੋਗ ਸਾਹਿਤਕ ਬੁਲੰਦੀਆਂ ਛੋਹਣ ਵਾਲੇ ਦਲੀਪ ਕੌਰ ਟਿਵਾਣਾ, ਗੁਲਜ਼ਾਰ ਸਿੰਘ ਸੰਧੂ, ਮੋਹਨ ਭੰਡਾਰੀ, ਗੁਰਬਚਨ ਸਿੰਘ ਭੁੱਲਰ ਅਤੇ ਡਾ. ਜਗਤਾਰ ਤੋਂ ਲੈ ਕੇ ਵਰਿਆਮ ਸਿੰਘ ਸੰਧੂ, ਅਜਮੇਰ ਸਿੰਘ ਔਲਖ ਅਤੇ ਦੇਵ ਤਕ ਅਨੇਕਾਂ ਸਾਹਿਤਕਾਰਾਂ ਦਾ ਸਹਿਯੋਗ ਹਾਸਲ ਹੁੰਦਾ ਰਿਹਾ ਹੈ। ਨਵੀਂ ਪੀੜ੍ਹੀ ਦੇ ਬਹੁਤ ਸਾਰੇ ਲੇਖਕਾਂ ਨੂੰ 'ਸਿਰਜਣਾ' ਦੁਆਰਾ ਲੇਖਕ ਵਜੋਂ ਪਰਿਚਤ ਕਰਾਉਣ ਜਾਂ ਉਭਾਰਨ ਵਾਲਿਆਂ ਦੀ ਵੀ ਇਕ ਲੰਮੀ ਸੂਚੀ ਹੈ।

ਵਕਤੀ ਤੌਰ 'ਤੇ ਚਰਚਾ ਨੂੰ ਉਭਾਰਨ ਵਾਲੀ ਕਿਸੇ ਸਨਸਨੀਖੇਜ਼ ਰਚਨਾ ਨੂੰ ਥਾਂ ਦੇਣ ਜਾਂ ਪਰਾ ਸਾਹਿਤਕ ਉਦੇਸ਼ ਨਾਲ ਕਿਸੇ ਵਿਅਕਤੀ, ਸਮੂਹ ਜਾਂ ਵਰਤਾਰੇ ਨੂੰ ਕੇਂਦਰ ਵਿਚ ਰੱਖ ਕੇ ਚੰਗੀ ਮੰਦੀ ਗੱਲ ਕਰਨ ਦੀ ਬਿਰਤੀ ਤੋਂ ਬਚਦਿਆਂ ਹੋਇਆਂ 'ਸਿਰਜਣਾ' ਨੇ ਇਕ ਗਹਿਰ-ਗੰਭੀਰ ਸਾਹਿਤਕ ਪਰਚੇ ਦੇ ਆਪਣੇ ਬਿੰਬ ਨੂੰ ਬਣਾਈ ਰੱਖਣ ਦੀ ਪੂਰੀ ਕੋਸ਼ਿਸ਼ ਕੀਤੀ ਹੈ। 'ਸਿਰਜਣਾ' ਨੇ ਜਿੱਥੇ ਨਵੇਂ ਪ੍ਰਤਿਭਾਸ਼ੀਲ ਸਿਰਜਕਾਂ ਨੂੰ ਹਲਾਸ਼ੇਰੀ ਦੇਣ ਦੇ ਭਾਵ ਨਾਲ ਆਪਣੇ ਪੰਨਿਆਂ ਉੱਤੇ ਉਭਾਰਿਆ, ਉਥੇ ਆਪਣੀ ਸਿਰਜਣਾਤਮਕ ਸਮਰੱਥਾ ਬਾਰੇ ਭਰਮ-ਭੁਲੇਖੇ ਦੇ ਸ਼ਿਕਾਰ ਲੋਕਾਂ ਨੂੰ ਆਪਣੀਆਂ ਸੀਮਾਵਾਂ ਨੂੰ ਸਮਝਣ ਵਿਚ ਵੀ ਸਹਾਇਤਾ ਦਿੱਤੀ। ਅੱਜ ਸੰਸਾਰ ਦੇ ਵੱਖ ਵੱਖ ਦੇਸ਼ਾਂ ਵਿਚ, ਜਿੱਥੇ ਵੀ ਸਾਹਿਤਕ ਲਗਾਉ ਅਤੇ ਸਮਾਜਕ ਚੇਤਨਾ ਵਾਲੇ ਪੰਜਾਬੀਆਂ ਦੇ ਸਮੂਹ ਮੌਜੂਦ ਹਨ, ਉੱਥੇ ਸਭ ਥਾਈਂ, ਭਾਵੇਂ ਥੋੜ੍ਹੀ ਗਿਣਤੀ ਵਿਚ ਹੀ, 'ਸਿਰਜਣਾ' ਦੇ ਪਾਠਕ ਤੇ ਪ੍ਰਸ਼ੰਸਕ ਵੀ ਮੌਜੂਦ ਹਨ। ਇਸ ਰੂਪ ਵਿਚ ਚਿੰਤਨਸ਼ੀਲ ਪੰਜਾਬੀ ਸਾਹਿਤ-ਜਗਤ ਵੱਲੋਂ 'ਸਿਰਜਣਾ' ਨੂੰ ਸਨਮਾਨ ਪਹਿਲਾਂ ਹੀ ਮਿਲਿਆ ਹੋਇਆ ਹੈ, ਪੰਜਾਬ ਸਰਕਾਰ ਦੇ ਸ਼੍ਰੋਮਣੀ ਪੁਰਸਕਾਰ ਨੇ ਤਾਂ ਜਿਵੇਂ ਇਸ ਤੱਥ ਉੱਤੇ ਮੁਹਰ ਲਾਈ ਹੈ।

ਪੁਰਸਕਾਰ ਪ੍ਰਾਪਤ ਕਰਨ ਪਿੱਛੋਂ ਪਹਿਲਾਂ ਹੀ ਚਿੰਤਾ ਦਾ ਵਿਸ਼ਾ ਬਣੀ ਸੰਪਾਦਕ 'ਸਿਰਜਣਾ' ਦੀ ਸੋਚ ਨੇ ਹੋਰ ਤੀਖਣਤਾ ਹਾਸਲ ਕਰ ਲਈ ਹੈ। ਪੰਜਾਬੀ ਵਿਚ ਨਿਰੋਲ ਸਾਹਿਤਕ ਪਰਚਾ ਚਲਾਉਣਾ ਇਕ ਬਹੁਤ ਬਿਖਮ ਕਾਰਜ ਹੈ-ਮੁਹਾਵਰੇ ਅਨੁਸਾਰ 'ਘਰ ਫੂਕ ਤਮਾਸ਼ਾ ਵੇਖਣ' ਵਰਗੀ ਗੱਲ। ਅਸੀਂ ਭਾਵੇਂ 'ਸਿਰਜਣਾ' ਦੇ ਜਾਰੀ ਰੱਖਣ ਨੂੰ ਇਸ ਤਰ੍ਹਾਂ ਦੀ ਸੋਚ ਤੋਂ ਦੂਰ ਹੀ ਰੱਖਿਆ ਹੈ, ਕਿਉਂਕਿ ਸਾਡਾ ਇਹ ਮੰਨਣਾ ਹੈ ਕਿ 'ਸਿਰਜਣਾ' ਦੀ ਪ੍ਰਾਪਤੀ ਇਸਦੇ ਆਰਥਿਕ ਘਾਟੇ ਦੇ ਸਾਹਵੇਂ ਬਹੁਤ ਵੱਡੀ ਰਹੀ ਹੈ। ਐਪਰ ਪੰਜਾਬੀ ਵਿਚ ਦੂਜੇ ਚੰਗੇ ਸਾਹਿਤਕ ਪਰਚਿਆਂ ਦਾ ਜੋ ਹਸ਼ਰ ਹੋਇਆ ਹੈ, ਉਹ ਕੋਈ ਸੁਖਾਵੀਂ ਆਸ ਨਹੀਂ ਬੰਨ੍ਹਾਉਂਦਾ। ਪ੍ਰੋ. ਮੋਹਨ ਸਿੰਘ ਵੱਲੋਂ ਜਾਰੀ 'ਪੰਜ ਦਰਿਆ', ਗਿਆਨੀ ਹੀਰਾ ਸਿੰਘ ਦਰਦ ਵੱਲੋਂ ਸਥਾਪਤ 'ਫੁਲਵਾੜੀ', ਸ਼. ਨਾਨਕ ਸਿੰਘ ਵੱਲੋਂ ਸੰਪਾਦਤ 'ਲੋਕ ਸਾਹਿਤ', ਅੰਮ੍ਰਿਤਾ ਪ੍ਰੀਤਮ ਦੀ 'ਨਾਗਮਣੀ' ਅਤੇ ਭਾਪਾ ਪ੍ਰੀਤਮ ਸਿੰਘ ਦੇ 'ਆਰਸੀ' ਵਰਗੇ ਆਪਣੇ ਸਮੇਂ ਦੇ ਆਦਰਯੋਗ ਸਾਹਿਤਕ ਪਰਚਿਆਂ ਦਾ ਇਹਨਾਂ ਦੇ ਸੰਚਾਲਕਾਂ ਦੇ ਜੀਵਨਕਾਲ ਦੌਰਾਨ ਜਾਂ ਉਹਨਾਂ ਦੇ ਜੀਵਨ ਨਾਲ ਹੀ ਭੋਗ ਪੈ ਜਾਣ ਦਾ ਤੱਥ ਪੰਜਾਬੀ ਸਾਹਿਤਕ ਪੱਤਰਕਾਰੀ ਲਈ ਇਕ ਅਜਿਹਾ ਤ੍ਰਾਸਦਕ ਵਰਤਾਰਾ ਹੈ ਜਿਸਦੇ ਸਾਰਥਕ ਸੇਧ ਵਿਚ ਪਰਿਵਰਤਨ ਲਈ ਗੰਭੀਰ ਚਿੰਤਨ ਤੇ ਕੋਸ਼ਿਸ਼ ਦੀ ਲੋੜ ਹੈ। ਸਾਨੂੰ ਡਰ ਹੈ ਕਿ 'ਸਿਰਜਣਾ' ਦੇ ਨਾਲ ਵੀ ਕੁਝ ਏਸੇ ਤਰ੍ਹਾਂ ਦੀ ਗੱਲ ਨਾ ਵਾਪਰ ਜਾਵੇ। ਅਸੀਂ ਕਾਫੀ ਪਹਿਲਾਂ ਤੋਂ ਇਸ ਸਮੱਸਿਆ ਦਾ ਕੋਈ ਸਮਾਧਾਨ ਢੂੰਡਣ ਦੇ ਆਹਰ ਵਿਚ ਹਾਂ ਤਾ ਜੁ ਭਵਿੱਖ ਵਿਚ ਇਹਨਾਂ ਸਤਰਾਂ ਦੇ ਲੇਖਕ ਦੇ 'ਸਿਰਜਣਾ' ਦੀ ਜ਼ਿੰਮੇਵਾਰੀ ਤੋਂ ਮੁਕਤ ਹੋਣ ਉਪਰੰਤ ਕੋਈ ਉਚਿਤ ਬਦਲਵਾਂ ਪ੍ਰਬੰਧ ਹੋ ਸਕੇ। ਹਾਲੇ ਤਕ ਅਜਿਹਾ ਬਦਲਵਾਂ ਪ੍ਰਬੰਧ ਹੋਣ ਦਾ ਕੋਈ ਠੋਸ ਆਧਾਰ ਤਾਂ ਨਹੀਂ ਬਣਿਆ। ਸ਼ਾਇਦ ਪੁਰਸਕਾਰ ਤੇ ਇਸਦੀ ਰਾਸ਼ੀ ਇਸ ਸੇਧ ਵਿਚ ਕੁਝ ਸਹਾਈ ਹੋ ਸਕੇ।

ਉਮੀਦ ਕੀਤੀ ਜਾਣੀ ਚਾਹੀਦੀ ਹੈ ਕਿ ਸਾਹਿਤਕ ਪੱਤਰਕਾਰੀ ਦਾ ਪੁਰਸਕਾਰ ਸਥਾਪਤ ਹੋਣ ਨਾਲ ਚੰਗੇ ਸਾਹਿਤਕ ਪਰਚਿਆਂ ਨੂੰ ਹਲਾਸ਼ੇਰੀ ਮਿਲੇਗੀ ਅਤੇ ਉਹਨਾਂ ਦਾ ਘੇਰਾ ਮੋਕਲਾ ਹੋ ਸਕੇਗਾ।

– ਰਘਬੀਰ ਸਿੰਘ



# ਦੋ ਕਵਿਤਾਵਾਂ / ਸ਼ਸ਼ੀ ਸਮੁੰਦਰਾ

## ਮੇਰੀ ਬਾਰੀ ਕੋਲ

ਟਿਕੀ ਰਾਤ/ਮੇਰੀ ਬਾਰੀ ਕੋਲ ਬੈਠਾ ਇਕ ਨਿੱਕਾ ਜਿਹਾ ਡੱਡੂ
ਗਾ ਰਿਹਾ ਹੈ: "ਰਿਬਟ, ਰਿਬਟ, ਰਿਬਟ...
ਸ਼ੁਕਰ ਹੈ, ਮਸਾਂ ਮਸਾਂ ਹੀ ਰੁਕੀ ਹੈ ਮਾਹੌਲ 'ਚੋਂ
ਕਾਰਾਂ, ਮਸ਼ੀਨਾਂ ਤੇ ਇਨਸਾਨਾਂ ਦੀ ਕਾਵਾਂਰੌਲੀ
ਕਿਸ ਸਬਰ ਨਾਲ ਸਾਰਾ ਦਿਨ ਉਡੀਕਿਆ ਹੋਊ ਇਹਨੇ ਇਸ ਵੇਲੇ ਨੂੰ
ਤੇ ਹੁਣ, ਕਿੰਨਾ ਖੁਸ਼, ਆਪਣੀ ਮਸਤੀ ਵਿਚ ਗਾ ਰਿਹਾ ਹੈ।
ਸੁਣਾ ਰਿਹਾ ਹੈ ਗਾਉਣ ਉਹ ਆਪਣੇ ਆਪ ਨੂੰ
ਰੁੱਖਾਂ ਨੂੰ, ਹਵਾਵਾਂ ਨੂੰ
ਜਾਂ ਉਸ ਸਮੁੱਚੀ ਕੁਦਰਤ ਨੂੰ ਜੀਹਦਾ ਉਹ ਵੀ ਇਕ ਹਿੱਸਾ ਹੈ
ਕਾਸ਼, ਮੈਂ ਉਹਦੇ ਰਾਗ ਨੂੰ ਸਮਝਾਂ ਜਾਂ ਡੀਕੋਡ ਕਰਾਂ!
ਪਰ ਨਹੀਂ, ਇਹਦੀ ਕੋਈ ਲੋੜ ਨਹੀਂ
ਉਹ ਜੋ ਵੀ ਗਾਉਂਦਾ ਹੈ, ਉਹਦੇ ਅਰਥ ਮੇਰੇ ਅਰਥਾਂ ਤੋਂ ਬਹੁਤ ਡੂੰਘੇ ਹੋਣਗੇ
ਕੀ ਜਾਣੇ ਕੋਈ ਕਵੀ ਜਾਂ ਸਾਇੰਸਦਾਨ, ਕੁਦਰਤ ਦੇ ਰੰਗਾਂ ਨੂੰ, ਅਰਥਾਂ ਨੂੰ
ਚੁੱਪ ਪਈ, ਮੈਂ ਉਹਨੂੰ ਗਾਉਂਦਿਆਂ ਸੁਣਦੀ ਹਾਂ
ਤੇ ਮਨ ਹੀ ਮਨ ਲੱਖ ਲੱਖ ਸ਼ੁਕਰ ਕਰਦੀ ਹਾਂ
ਇਸ ਸਾਥੀ ਦਾ/ ਇਸ ਕੁਦਰਤ ਦਾ
ਜੋ ਕਿਸੇ ਨਾ ਕਿਸੇ ਰੂਪ ਵਿਚ / ਇਸ ਵੇਲੇ ਮੇਰੇ ਨਾਲ ਹੈ।

## ਕਾਂਗੋ ਦੇ ਜੰਗਲ ਵਿਚ

ਕਾਂਗੋ ਦੇ ਜੰਗਲ ਵਿਚ
ਇਕ ਗੋਰੀਲਾ ਮਾਂ, ਆਪਣੇ ਬੱਚੇ ਨੂੰ ਛਾਤੀ ਨਾਲ ਲਾਈ
ਰੁੱਖਾਂ ਵਿਚ ਲੁਕ ਕੇ ਬੈਠੀ ਸੀ
ਪਰ ਕਾਲੇ ਬਾਜ਼ਾਰ ਨੂੰ
ਉਹਨਾਂ ਦੇ ਹੱਥਾਂ ਦੀ ਲੋੜ ਸੀ
ਪੈਰਾਂ ਦੀ ਲੋੜ ਸੀ, ਖੱਲ ਦੀ ਲੋੜ ਸੀ
ਖ਼ੌਰੇ ਕਿਧਰੋਂ ਗੋਲੀਆਂ ਆਈਆਂ
ਤੇ ਠਾਹ! ਠਾਹ! ਕਰਦੀਆਂ
ਜਿਸਮ ਦੋਵੇਂ ਵਿੰਨ੍ਹ ਗਈਆਂ
ਖ਼ੂਨ 'ਚ ਲੱਥ-ਪੱਥ, ਮਾਂ ਇਕ ਪਾਸੇ ਡਿੱਗੀ
ਤੇ ਬੱਚਾ ਦੂਜੇ ਪਾਸੇ।
ਇਹ ਲਾਲਚ ਤੇ ਖ਼ੁਦਗਰਜ਼ੀ ਦੀਆਂ ਗੋਲੀਆਂ
ਬੇ-ਜ਼ੁਬਾਨ, ਮਜ਼ਲੂਮਾਂ ਨੂੰ ਮਾਰਨ ਨਾਲੋਂ
ਸਾਨੂੰ ਆਪਣੀਆਂ ਅੰਨ੍ਹੀਆਂ ਸੋਚਾਂ ਨੂੰ
ਮਾਰਨ ਦੀ ਲੋੜ ਹੈ।

[P.O. Box 27, Santa Rosa, CA 95402 USA]

## ਦੋ ਗ਼ਜ਼ਲਾਂ / ਤ੍ਰੈਲੋਚਨ 'ਲੋਚੀ'

### ਇਕ

ਆਪਣੇ ਨਾਲ ਹੀ ਲੜਦਾ ਰਹਿੰਨਾ
ਖ਼ਬਰੇ ਇਹ ਕੀ ਕਰਦਾ ਰਹਿੰਨਾ।
ਮੈਨੂੰ ਰੇਗਿਸਤਾਨ ਉਡੀਕੇ,
ਮੈਂ ਨਦੀਆਂ 'ਤੇ ਵਰ੍ਹਦਾ ਰਹਿੰਨਾ।
ਬਾਜ਼ਾਂ ਤੋਂ ਮੈਂ ਲੁਕ ਜਾਂਦਾ ਹਾਂ,
ਚਿੜੀਆਂ ਨੂੰ ਹੀ ਫੜਦਾ ਰਹਿੰਨਾ।
ਚਿਹਰਾ ਫਿਰ ਮੈਲੇ ਦਾ ਮੈਲਾ,
ਜਿਸਨੂੰ ਉਜਲਾ ਕਰਦਾ ਰਹਿੰਨਾ।
ਲਿਖੇ ਲਿਖਾਏ ਕੰਮ ਨਾ ਆਏ,
ਹੁਣ ਅਣਲਿਖਿਆ ਪੜ੍ਹਦਾ ਰਹਿੰਨਾ।
ਦੇਖੋ, ਮੈਂ ਵੀ ਬੁਜ਼ਦਿਲ ਕਿੰਨਾ,
ਆਪਣੀ ਅੱਗ 'ਚ ਸੜਦਾ ਰਹਿੰਨਾ।
ਭੁੱਲੇ ਵੇਦ, ਕਤੇਬਾਂ ਸਾਰੇ,
ਤੇਰਾ ਚਿਹਰਾ ਪੜ੍ਹਦਾ ਰਹਿੰਨਾ।
ਫੁੱਲ ਕਿਤੇ ਮੁਰਝਾ ਨਾ ਜਾਵਣ,
ਤਾਂ ਹੀ ਹਉਕੇ ਭਰਦਾ ਰਹਿੰਨਾ।
'ਲੋਚੀ' ਵਾਂਗੂੰ ਜੁਗਨੂੰ ਫੜਕੇ
ਗ਼ਜ਼ਲਾਂ ਦੇ ਵਿਚ ਜੜਦਾ ਰਹਿੰਨਾ।

### ਦੋ

ਘਰਾਂ ਦਾ ਸ਼ੋਰ ਸੁਣਕੇ ਡਰਦੀਆਂ ਨੇ।
ਇਹ ਕੰਧਾਂ ਜਿਉਂਦੀਆਂ ਨਾ ਮਰਦੀਆਂ ਨੇ।
ਕਦੇ ਇਹਨਾਂ ਦੀ ਵੀ ਸੁਣ ਪੀੜ ਬਹਿਕੇ,
ਇਹ ਦੀਵਾਰਾਂ ਵੀ ਗੱਲਾਂ ਕਰਦੀਆਂ ਨੇ।
ਅਸਾਡੇ ਵਾਸਤੇ ਹੀ ਪਿੰਜਰੇ ਕਿਉਂ?
ਇਹ ਚਿੜੀਆਂ ਬੈਠ ਹਉਕੇ ਭਰਦੀਆਂ ਨੇ।
ਹਜ਼ਾਰਾਂ ਮੀਲ ਪਿੱਛੇ ਛੱਡ ਬੱਚੇ,
ਇਹ ਖ਼ੁਦ 'ਤੇ ਜ਼ੁਲਮ ਕੂੰਜਾਂ ਕਰਦੀਆਂ ਨੇ।
ਤੂੰ ਆਪਣੀ ਅੱਖ ਮੈਲੀ ਨੂੰ ਹਟਾ ਲੈ,
ਨਦੀ 'ਚੋਂ ਨੀਰ ਧੀਆਂ ਭਰਦੀਆਂ ਨੇ।
ਇਹਨਾਂ ਤੋਂ ਆਸ ਤਾਂ ਇਨਸਾਫ ਦੀ ਸੀ,
ਜਬਰ ਦਾ ਨਾਮ ਹੀ ਕਿਉਂ ਵਰਦੀਆਂ ਨੇ।
ਤਿਰੇ ਲੇਖਾਂ 'ਤੇ 'ਲੋਚੀ' ਰਸ਼ਕ ਆਉਂਦੈ,
ਕਿ ਗ਼ਜ਼ਲਾਂ ਪਿਆਰ ਤੈਨੂੰ ਕਰਦੀਆਂ ਨੇ।

[20-ਸੈਕਿੰਡ ਫਲੋਰ, ਐੱਚ. ਆਈ. ਜੀ., ਰਾਜਗੁਰੂ ਨਗਰ, ਲੁਧਿਆਣਾ]



## ਪਾਣੀ : ਪੰਜ ਕਵਿਤਾਵਾਂ / ਹਰਕੰਵਲਜੀਤ ਸਾਹਿਲ

### ਇਕ-ਪਿਆਸ

ਉੱਡ ਉੱਡ ਜਾਵਾਂ-
ਵਹਿ ਵਹਿ ਗਾਵਾਂ-
ਫੁੱਟ ਫੁੱਟ ਝਰਾਂ-
ਰਹਿ ਰਹਿ ਵਰ੍ਹਾਂ-
ਬੁਝਾਵਣ ਲਈ ਪਿਆਸਾਂ ਨੂੰ-
.............
ਸਾਗਰ-ਏਨੀ ਵੱਡੀ ਪਿਆਸ....
ਬੁਝਾਉਂਦਾ ਬੁਝਾਉਂਦਾ ਏਸ ਨੂੰ
ਹੋ ਜਾਵਾਂ ਖ਼ੁਦ, ਸਾਗਰ।

### ਦੋ-ਤ੍ਰਿਪਤੀ

ਔਝੜ ਤੋਂ ਸਮੁੰਦਰ ਤਕ....
ਪਰਬਤ-ਡੂੰਘਾਈਆਂ ਤੋਂ ਪਤਾਲ-ਉਚਾਈਆਂ ਤਕ
ਸਫ਼ਰ ਦਰ ਸਫ਼ਰ-ਜਿਉਂਦਾ ਹਾਂ
ਪਿਆਸ ਦੇ ਬੁਝਣ, ਬੁਝਾਉਣ ਦੇ ਅਹਿਸਾਸ ਜਿਹੀ
ਤ੍ਰਿਪਤ ਜ਼ਿੰਦਗੀ

### ਤਿੰਨ-ਪਹਿਲਾ ਜਨਮ

ਜਦ ਲੋੜ ਪਈ
ਵਹਿ ਤੁਰਿਆ....
ਤੇ ਵਹਿੰਦਾ ਰਿਹਾ....
ਕਿਸੇ ਅਨੰਤ ਹੁਕਮ 'ਚ ਅਟੱਲ
ਰੁਕ ਗਿਆ, ਰੁਕਿਆ ਰਿਹਾ, ਹੋ ਅਹਿਲ
ਸਦੀਆਂ ਤੋਂ... ਸਦੀਆਂ ਤਕ....
ਕਦੇ ਉੱਡ ਤੁਰਿਆ-ਪਿਆਸਾਂ ਦੇ ਮਗਰ ਮਗਰ
ਧਰਤੀਆਂ, ਹਵਾਵਾਂ, ਆਕਾਸ਼ਾਂ ਹੀ ਲਈਂ
ਸਾਗਰਾਂ 'ਚੋਂ ਵੀ ਸ਼ੁਰੂ ਹੁੰਦਾ ਹੈ ਸਫ਼ਰ—
ਧਰਤ ਦੇ ਪੇਟ 'ਚ ਵੀ
ਖਲੋਤਾ, ਕਦੇ ਚਲਦਾ, ਤੇ ਕਦੇ ਬਾਹਰ ਝਰ ਨਿਕਲਦਾ
ਚੋਵਾਂ, ਧੋਵਾਂ, ਮੈਲ ਵੀ ਜੱਗ ਦੀ
ਫਿਰ ਵੀ ਰਹਾਂ ਨਿਰਮਲ
ਪਹੁੰਚਾਂ ਹਰ ਜੀਵ ਨਾਲ ਪਰੋਸਣ ਜ਼ਿੰਦਗੀ ਕੋਲ
ਮਰ ਮਿਟਾਂ ਬੁਝਾਉਣ ਲਈ ਤ੍ਰਿਹਾਂ ਸਾਰੀ ਉਮਰ

ਫਿਰ ਵੀ ਮਿਟਦਾ ਨਹੀਂ ਹਾਂ...
ਮੈਂ ਪਹਿਲਾ ਜੀਓ ਪਾਣੀ ਹਾਂ।

## ਚਾਰ-ਸੰਯੋਗ ਵਿਜੋਗ

ਨੀਵਾਣਾਂ ਸੰਗ ਸੰਜੋਗ-
ਉਚਾਣਾਂ ਸੰਗ ਵਿਜੋਗ
ਪਲ ਹਰ ਪਲ...
ਏਸ ਤਰ੍ਹਾਂ
ਜੀਵਨ ਦੀ ਨਿਰੰਤਰਤਾ ਹੰਢਾਵਾਂ-
ਜ਼ਿੰਦਗੀ ਦਾ ਕੋਈ ਖਾਸ ਭੇਦ ਸਮਝਾਵਾਂ-
ਪਿਆਸਾਂ ਮਿਟਾਵਾਂ

## ਪੰਜ- ਪਾਣੀ ਦੇ ਹਸਤਾਖ਼ਰ

ਆਪਣਾ ਰੰਗ ਛੱਡ ਦੇਵਾਂ
ਜਿਸ ਵਿਚ ਮਿਲਾਂ ਉਸੇ ਜਿਹਾ ਹੋ ਜਾਵਾਂ
ਸਹਿਜ ਸਹਿਜ
'ਹਰ ਸ਼ੈਅ' ਨੂੰ ਘੋਲ ਲਵਾਂ ਆਪਣੇ 'ਚ...!
...ਪਾਣੀ ਹਾਂ!!

# ਪਿੰਡ ਦੇ ਅੱਥਰੂ/ ਮਨਮੋਹਨ ਸਿੰਘ ਦਾਊਂ

ਮੈਂ ਜਦ ਵੀ/ ਆਪਣੇ ਪਿੰਡ ਜਾਂਦਾ ਹਾਂ
ਸੰਸੇ ਫ਼ਿਕਰਾਂ ਦੀ ਪੰਡ/ ਮਨ 'ਚ ਚੁੱਕ ਲਿਆਉਂਦਾ ਹਾਂ।
ਉਦਾਸੀ ਦਾ ਰੁੱਗ/ ਮੈਨੂੰ ਬੇਚੈਨ ਕਰਦਾ ਹੈ
ਬਚਪਨ ਦੀਆਂ ਯਾਦਾਂ ਦਾ ਟੋਬਾ
ਨਿਮਰਲ ਪਾਣੀ, ਤਰਦੀਆਂ ਮੱਛੀਆਂ
ਹੁਣ ਕਿੰਨੀ ਬਦਬੂ ਦਿੰਦਾ ਹੈ

ਨੈਣੀ ਅੱਥਰੂ ਵਹਿ ਜਾਂਦਾ ਹੈ/ ਖੂਹ ਜੋ ਰੌਣਕਾਂ ਭਰਿਆ
ਪਵਿੱਤਰ ਰਸਮਾਂ ਦਾ/ ਖੁਆਜਾ ਪੀਰ ਹੁੰਦਾ ਸੀ
ਸੁੱਕਾ ਹੋਇਆ/ ਟੁੱਟਾ-ਫੁੱਟਾ ਤਿੜਿਆ ਹੋਇਆ
ਬੋੜਾ ਖੂਹ ਲਗਦਾ ਹੈ/ ਜਿਸ 'ਚੋਂ ਪਾਣੀ ਕਿਧਰੇ ਨਿੱਘਰ ਗਿਆ ਹੈ।
ਗੁੰਮ-ਗੁਆਚੀਆਂ/ ਛਿੱਟਮ-ਛਿੱਟੀਆਂ/ ਨੱਢੇ-ਨੱਢੀਆਂ, ਬੱਚੇ-ਬੁੱਢੇ
ਅਤੇ ਕੰਜਕਾਂ।

ਖੇੜੇ ਨੇੜੇ ਖੜ੍ਹਾ ਪਿੱਪਲ ਕੋਈ ਗੱਲ ਨਹੀਂ ਕਰਦਾ
ਚੌਤਰੇ ਉੱਤੋਂ ਉੱਖੜੀਆਂ ਇੱਟਾਂ/ ਛਾਵਾਂ ਮਾਨਣ ਕਿਸ ਨੇ ਆਉਣਾ



ਘਰੋਂ-ਘਰੀਂ ਬੰਦ ਹੋਏ ਬੰਦੇ/ ਸਾਥ ਸੱਥ ਦਾ ਮਨਫ਼ੀ ਹੋਇਆ
ਦਰਵਾਜ਼ੇ 'ਤੇ ਹੁਣ ਹਾਕ ਨਾ ਪੈਂਦੀ/ ਚੌਕੀਦਾਰ ਵੀ ਚੌਕ ਗਿਆ ਹੈ।

'ਪ੍ਰੇਮ' ਝਿਊਰੀ ਬੁੱਢੀ ਹੋਈ/ ਮੈਰਿਜ-ਪੈਲੇਸ ਕੌਣ ਲੈ ਜਾਵੇ
ਲਾਗ ਲੈਣ ਦੀਆਂ ਰਸਮਾਂ/ ਹੁਣ ਕੌਣ ਪੁਗਾਏ
ਧੂਮ-ਧੜੱਕਾ ਖੌਰੂ ਪਾਏ।

'ਦੱਤਾ ਰਾਮ' ਨਿਉਂਦੇ ਖਾਤਰ
ਥਾਲ 'ਚ ਹਲਦੀ/ ਚੌਲ ਤੇ ਦੁੱਬ ਨੂੰ ਕਿਵੇਂ ਸਜਾਏ
ਡਿਸਕੋ ਆਪਣਾ ਨਾਚ ਨਚਾਏ।

'ਬੀਰੂ' ਦੇ ਛੱਪਰ ਦੀਆਂ ਥੰਮੀਆਂ/ ਵਰਖਾ ਤੋਂ ਘਬਰਾਈਆਂ ਹੋਈਆਂ,
ਟੁੱਟੇ ਕੀਲੇ ਬੱਝੀਆਂ ਮੱਝਾਂ/ ਹਰੇ ਚਾਰੇ ਲਈ ਅੜਿੰਗ ਰਹੀਆਂ ਨੇ।

'ਗਿੱਲ ਸਰਪੰਚ' ਦਾ ਮਹਿਲ ਮੁਨਾਰਾ/ ਝਮ-ਝਮ ਕਰਦਾ
ਹਰ ਕੋਈ ਉਸਦਾ ਪਾਣੀ ਭਰਦਾ
ਇਹ ਕੇਹੀ ਤਬਦੀਲੀ ਹੋਈ/ ਨਿਥਾਣਿਆਂ ਲਈ ਉਹੀਓ ਥਾਵਾਂ,
ਰੱਜਿਆਂ ਨੂੰ ਰਾਜੇ ਬਣ ਤੱਕਾਂ
ਬੇਬਸੀਆਂ ਵਿਚ ਪਿੰਡ ਹੈ ਘਿਰਿਆ/ ਹੱਕ-ਸੱਚ ਲਈ ਉੱਦਮ ਲੋੜੇ।
ਅੱਥਰੂ ਕੇਰੇ!!

[280, ਫੇਜ਼ 6, ਐੱਸ. ਏ. ਐੱਸ. ਨਗਰ (ਮੋਹਾਲੀ) - 160 071]

# ਚਿੜੀ ਵਰਗੀ ਕੁੜੀ/ਰਵਿੰਦਰ ਰਵੀ

ਚਿੜੀ ਵਰਗੀ ਇਕ ਕੁੜੀ
ਮੇਰੀ ਜ਼ਿੰਦਗੀ 'ਚ ਮੈਨੂੰ
ਬਹੁਤ ਪਛੜਕੇ ਮਿਲੀ!

ਉਸ ਅੰਦਰ ਅਥਾਹ ਊਰਜਾ ਸੀ -
ਕਦੇ ਏਸ ਡਾਲੀ, ਕਦੇ ਓਸ ਫੁੱਲ
ਕਦੇ ਏਸ ਰੁੱਖ, ਕਦੇ ਓਸ ਮਮਟੀ
...ਨਿਰਛਲ...ਨਿਰ-ਵਲ...
ਉਸ ਲਈ ਇਹ ਮਾਹੌਲ ਤੰਗ ਸੀ!
ਉਹ ਇਕ ਅਪਰਿਭਾਸ਼ਤ ਉਮੰਗ ਸੀ!
ਉਸਦੀ ਨਜ਼ਰ ਸੌਂਹੇਂ ਅਸਮਾਨ ਸੌੜਾ ਸੀ!
ਉਸ ਕੋਲ ਵਿਹਲ ਬਹੁਤ, ਮੇਰੇ ਕੋਲ ਸਮਾਂ ਥੋੜ੍ਹਾ ਸੀ!

ਉਸਦੀਆਂ ਸੱਤ-ਰੰਗੀਆਂ ਦੇ ਰੰਗ ਆਪਸ ਵਿਚ ਘੁਲਕੇ
ਅਨੇਕ ਰੰਗਾਂ ਦੀ...ਓੜ੍ਹਨੀ ਬਣ ਗਏ ਸਨ!
ਉਹ ਆਰ ਤੋਂ ਦਿਸਦਾ ਪਾਰ
ਤੇ ਪਾਰ ਤੋਂ ਅਗਾਂਹ ਵਸਦਾ ਪਿਆਰ ਸੀ!

ਉਸਦੀ ਮੁਸਕਰਾਹਟ ਵਿਚ
ਚੁੱਪ ਦੀ ਭਾਸ਼ਾ ਦਾ ਵਾਸ ਸੀ!
ਏਨਿਆਂ ਅਰਥਾਂ ਦੀ ਸਾਕਾਰ ਮੂਰਤ
ਉਹ ਕੁੜੀ ਕਿਉਂ ਉਦਾਸ ਸੀ???

ਏਸ ਉਮਰੇ ਜਦੋਂ ਮੇਰੇ ਸਭ ਰੰਗ
ਇਕ ਦੂਜੇ ਵਿਚ ਡੁੱਲ੍ਹਕੇ
ਕਾਲੇ ਰੰਗ ਵਿਚ ਬਦਲ ਰਹੇ ਹਨ
ਮੇਰੇ ਅੰਦਰਲੇ ਸੂਰਜ ਦੇ ਨਾਲ ਹੀ
ਮੇਰੇ ਸਭ ਅਸਮਾਨ ਢਲ ਰਹੇ ਹਨ
ਤੇ ਮੇਰਾ ਅਕਸ...ਫਿਰ ਕਦੇ ਨਾ ਪਰਤਣ ਲਈ
ਆਪਣੇ ਬੁੱਤ ਵਿਚ ਸਿਮਟ, ਸ਼ੀਸ਼ੇ ਵਿਚ ਸਮਾ ਰਿਹਾ ਹੈ...
ਛਿਣ ਛਿਣ ਕਰ ਕੇ...
ਤਾਂ ਮੈਂ...ਚਿੜੀ ਵਰਗੀ ਉਸ ਕੁੜੀ ਵੱਲ ਵੇਖਦਾ ਹਾਂ:
ਜ਼ਿੰਦਗੀ ਤੋਂ ਵੱਡੇ, ਜ਼ਿੰਦਗੀ ਦੇ ਅਰਥ ਨਿਹਾਰਦਾਂ!!!
ਉੱਚੀਆਂ ਸੋਚਾਂ 'ਚ ਡੁੱਬਿਆ ਲੋਚਦਾ ਹਾਂ:

ਨੀ ਚਿੜੀਏ! ਨੀ ਕੁੜੀਏ!
ਤੇਰੀ ਊਰਜਾ ਨੂੰ
ਤੇਰੀ ਵੇਵ-ਲੈਂਗਥ ਜੇਡਾ ਪਿਆਰ ਮਿਲੇ
ਤੇਰੇ ਰੰਗਾਂ ਵਿਚ ਤੇਰੇ ਹਾਣ ਦੀ ਗੁਲਜ਼ਾਰ ਖਿਲੇ!!!

ਇਹ ਮਨ ਦੇ ਹਾਣੀਆਂ ਦੀ ਰੁੱਤ ਹੈ!!
ਤੈਨੂੰ ਏਸ ਰੁੱਤ ਦਾ ਹਰ ਸੰਭਵ ਸਰੋਕਾਰ ਮਿਲੇ!!
ਏਥੇ ਕਿਤੇ ਹੀ ਤੇਰਾ ਅੰਬਰ ਹੈ
ਹਰ ਪਿੰਜਰੇ ਤੋਂ ਮੁਨਕਰ
ਤੇਰੇ ਖੰਭ ਹਨ, ਖੰਭਾਂ 'ਚ ਰੰਗ ਹਨ
ਰੰਗਾਂ 'ਚ ਆਕਾਸ਼ ਹੈ, ਉਡਾਣ ਹੈ!!!

ਅਲਵਿਦਾ!
ਇਨ੍ਹਾਂ ਰੰਗਾਂ, ਸੁਗੰਧਾਂ ਤੇ ਅੰਬਰਾਂ ਨੂੰ
ਪਲਕਾਂ 'ਚ ਸਮੇਟ
ਜਿੱਥੋਂ ਤਕ ਨਜ਼ਰ ਜਾਂਦੀ ਹੈ
ਤੂੰ ਹਰ ਪਿਆਰ ਕਰਨ ਵਾਲੇ ਲਈ
ਦੁਮੇਲ ਦੀ ਹਕੀਕਤ ਬਣੀ ਰਹੇਂ!!!

ਚਿੜੀ ਵਰਗੀ ਇਕ ਕੁੜੀ
ਮੇਰੀ ਜ਼ਿੰਦਗੀ 'ਚ ਮੈਨੂੰ
ਬਹੁਤ ਪਛੜਕੇ ਮਿਲੀ

[116-3530, Kalum Street, Terrace, B.C. Canada V8G 2N2]



# ਨੋ ਹੈੱਡਜ਼ ਡਾਊਨ, ਡੈਡੀ

## ਬਲਵਿੰਦਰ ਗਰੇਵਾਲ

"ਤੈਨੂੰ ਮੈਂ ਮਾਰ ਦਏਣੈ ਕਿਸੇ ਦਿਨ"!

ਡੈਡੀ ਦੇ ਬੋਲਾਂ ਨੇ ਕਾਲਜਾ ਵਿੰਨ੍ਹ ਦਿੱਤਾ ਹੈ। ਰੂਹ ਕੰਬ ਗਈ ਹੈ ਮੇਰੀ। ਮੁੱਠੀਆਂ ਮੀਚੀਆਂ ਗਈਆਂ ਹਨ। ਲਗਦਾ ਹੈ ਮੈਂ ਵੀ ਹੁਣੇ ਚੀਕਾਂਗਾ-

"ਕਿਸੇ ਦਿਨ ਕੀ! ਮੈਂ ਥੋਨੂੰ ਅੱਜੇ ਮਾਰ ਦੇਣੈ, ਡੈਡੀ, ਅੱਜੇ! ਜੇ ਨਾ ਮਾਰ ਕੇ ਹਟਾਂ", ਮੇਰਾ ਐਲਾਨ ਸਾਰੇ ਘਰ ਵਿਚ ਗੂੰਜਦਾ ਹੈ। ਮੈ ਆਖਰੀ ਲੜਾਈ ਲਈ ਤਿਆਰ ਹਾਂ।

ਇਹ ਪਹਿਲੀ ਵਾਰ ਹੈ ਕਿ ਮੈਂ ਬਰਾਬਰ ਦੀ ਆਵਾਜ਼ 'ਚ ਜਵਾਬ ਦੇਣ ਬਾਰੇ ਸੋਚਿਆ ਹੈ। ਮੁਕਾਬਲੇ ਵਿਚ ਆ ਖੜ੍ਹਿਆ ਹਾਂ। ਅਚਾਨਕ ਖਿਆਲ ਆਇਆ ਹੈ ਕਿ ਮਰੇ ਹੋਇਆਂ ਨਾਲ ਕਾਹਦੀ ਬਰਾਬਰੀ। ਕੀ ਕੱਢਣੈ ਮਰੇ ਹੋਇਆਂ ਨੂੰ ਮਾਰਕੇ। ਡੈਡੀ ਹੁਣ ਕਿੱਥੇ! ਮੇਰੀਆਂ ਘੁੱਟ ਕੇ ਮੀਚੀਆਂ ਮੁੱਠੀਆਂ ਹੌਲੀ ਹੌਲੀ ਖੁੱਲ੍ਹ ਗਈਆਂ ਹਨ। ਖੁਲ੍ਹਦੀਆਂ ਮੁੱਠੀਆਂ ਦੀ ਟੁੱਟਦੀ ਜਕੜ ਨਾਲ ਹੀ ਨੀਂਦ ਵੀ ਟੁੱਟ ਗਈ ਹੈ। ਮੈਂ ਹੌਲੀ ਹੌਲੀ ਸੁਰਤ ਸਿਰ ਹੋ ਰਿਹਾ ਹਾਂ। ਨਾ ਦੇਹ ਕੰਬ ਰਹੀ ਹੈ ਤੇ ਨਾ ਹੀ ਡਰ ਲੱਗ ਰਿਹਾ ਹੈ। ਮੈਨੂੰ ਆਪਣੇ ਆਪ 'ਤੇ ਹੈਰਾਨੀ ਹੋ ਰਹੀ ਹੈ। ਕੀ ਸੱਚ ਮੁਚ ਡਾਕਟਰ ਦੀ ਕੌਂਸਲਿੰਗ ਕੰਮ ਕਰ ਗਈ ਹੈ? ਮੈਂ ਆਪਣੇ ਆਪ ਤੋਂ ਪੁੱਛਦਾ ਹਾਂ। ਸੁਪਨੇ 'ਚ ਹੰਢਾਏ ਐਡੇ ਭਿਆਨਕ ਸੀਨ ਤੋਂ ਬਾਅਦ ਵੀ ਜਾਗ ਆਰਾਮ ਨਾਲ ਖੁੱਲ੍ਹੀ ਹੈ। ਸਹਿਜ ਭਾਅ। ਨਹੀਂ ਤਾਂ ਇੰਨੀ ਬੁਰੀ ਤਰ੍ਹਾਂ ਧੰਦਕ ਕੇ ਉਠਦਾ ਹਾਂ ਕਿ ਕਈ ਵਾਰ ਤਾਂ ਸਰੀਰ ਸਾਰੀ ਸਾਰੀ ਦਿਹਾੜੀ ਕੰਬੀ ਜਾਂਦਾ ਹੈ। ਟੀ.ਵੀ. ਆਨ ਕਰਦਾ ਹਾਂ। 'ਡਾਂਸ ਪ੍ਰੀਮੀਅਰ ਲੀਗ' ਦੀ 'ਰਿਪੀਟ ਟੈਲੀਕਾਸਟ' ਚੱਲ ਰਹੀ ਹੈ। ਭੋਰਾ ਭਰ ਕੁੜੀ ਨੂੰ ਕਲਾਸੀਕਲ ਪ੍ਰਫਾਰਮ ਕਰਦਾ ਦੇਖ ਕੇ ਮਨ ਖਿੜ ਗਿਆ ਹੈ।

"ਇਕ ਆਹ ਟੀ.ਵੀ... ਸਾਲੀ ਨਮੀ ਕਿਸਮ ਦੀਓ ਅਡਿਕਸ਼ਨ ਐ।" ਡੈਡੀ ਦੇ ਬੋਲ ਯਾਦ ਆਉਂਦੀ ਸਾਰ ਟੀ.ਵੀ. ਬੰਦ ਕਰ ਦਿੰਦਾ ਹਾਂ। ਜਿਉਂਦੇ ਹੁੰਦੇ ਤਾਂ ਆਵਾਜ਼ ਹੋਰ ਉੱਚੀ ਕਰ ਦੇਣੀ ਸੀ।

ਟੀ.ਵੀ. ਤਾਂ ਬੰਦ ਹੋ ਗਿਆ ਪਰ ਕੁੜੀ ਦੀ ਫਰਾਕ ਅਜੇ ਮੇਰੇ ਅੰਦਰ ਲਹਿਰਾ ਰਹੀ ਹੈ। ਖਿੜਕੀ ਤੋਂ ਬਾਹਰ ਹਰੀ ਕਚੂਰ ਕਣਕ ਦਿਸ ਰਹੀ ਹੈ। ਸੜਕੋਂ ਪਾਰ ਡੇਰਾ ਦਿਸਦਾ ਹੈ। ਕੁਸ਼ ਓਪਰਾ ਓਪਰਾ ਜਿਹਾ ਲੱਗ ਰਿਹਾ ਹੈ। ਸੜਕ ਤੋਂ ਪਿੱਛੇ ਹਟਵੇਂ ਡੇਰੇ ਨੇ ਕਦੇ ਐਂ ਧਿਆਨ ਤਾਂ ਨੀ ਖਿੱਚਿਆ। ਓਹ! ਟਾਹਲੀਆਂ ਨੂੰ ਕੀ ਹੋ ਗਿਆ! ਡੇਰੇ ਦੀ ਕੰਧ ਤਕ ਦਿਸਦੀਆਂ ਟਾਹਲੀਆਂ ਦੇ ਪੱਤੇ ਪੀਲੇ ਪੈ ਕੇ ਝੜਨ 'ਤੇ ਆ ਗਏ ਹਨ। 'ਐਨੀ ਛੇਤੀ ਤਾਂ ਨੀ ਸੁੱਕ ਸਕਦੀਆਂ' ਆਪਣੇ ਆਪ ਨੂੰ ਕਹਿੰਦਾ ਹਾਂ। ਬੁੱਢੇ ਭਈਏ ਬਾਲਮ ਦੀ ਗੱਲ ਯਾਦ ਆਉਂਦੀ ਐ, "ਨੂੰ ਨਾ ਛੋੜੂੰ ਸਾਲੋਂ ਕੋ। ਅਬਕੀ ਬਾਰ ਪੈਸੇ ਨਿਕਾਲ ਲੂੰ। ਪੰਚਾਇਤ ਮੇਂ ਰਪਟ ਦੂੰਗਾ। ਬੋਲ ਤੋ ਅਭੀ ਦੀਆ ਹੈ: ਮੈਂ ਪੇੜੋਂ ਕੋ ਵਿਸ਼ ਨਾ ਦੂੰਗਾ। ਬਾਬੇ ਬਣੇ ਫਿਰੈਂ। ਹਮਾਰੇ ਸਹਾਰਨਪੁਰ ਮੇਂ ਤੋ ਪੂਜਾ ਕਰੈਂ ਇਨ ਪੇੜ ਦੇਵੋਂ ਕੀ..."। ਬਾਲਮ ਡੇਰੇ ਦਾ ਤਨਖਾਹਦਾਰ ਮਾਲੀ ਹੈ। ਲਾਅਨ ਦੀ 'ਫੈਂਸ ਹੈੱਜ' ਦੀ ਕਟਿੰਗ ਕਰਨ ਆਇਆ ਬਾਲਮ 'ਛੋਟੇ ਮਾਹਾਰਾਜ' ਦੀਆਂ ਰੀਸਾਂ ਲਾਉਂਦਾ ਰਿਹਾ ਸੀ, "ਯਹੁ ਸਾਲੀ ਟਾਹਲੀਆਂ ਸੜਕ ਪੇ ਸੇ ਡੇਰਾ ਨਾ ਦਿਖਨੇ ਦੇਂ। ਸਾਰਾ ਫਰੰਟ ਛੁਪਾ ਲੀਆ ...।"

... ਡੈਡੀ ਦੀ ਡੇਰੇ ਨਾਲ ਨੇੜਤਾ ਹੋਰ ਖਿਝ ਚਾੜ੍ਹਦੀ ਹੈ...

... ਟਾਹਲੀਆਂ ਦੀਆਂ ਜੜ੍ਹਾਂ 'ਚ ਫੈਲਦਾ ਤੇਜ਼ਾਬ ਮੇਰਾ ਸਾਹ ਘੁੱਟਣ ਲਗਦਾ ਹੈ। ਸਾਹ ਲੈਣ ਲਈ ਮੈਂ ਕਮਰੇ 'ਚ ਨਿਗ੍ਹਾ ਮਾਰਦਾ ਹਾਂ...

...ਬਾਹਰੋਂ ਆਉਂਦੇ ਚਾਨਣ 'ਚ ਕਮਰਾ ਬਦਲਿਆ ਬਦਲਿਆ ਲਗਦਾ ਹੈ। ਧੋਤਾ ਹੋਇਆ। 'ਹਸਪਤਾਲ 'ਚ ਤੇਰੀ ਬਾਡੀ ਬਿਲਡ ਹੁੰਦੀ ਰਹੀ, ਮਿਸਟਰ ਨਵਪ੍ਰੀਤ, ਘਰ ਤੇਰੇ ਕਮਰੇ ਦੀ', ਮੈਂ ਆਪਣੇ ਆਪ ਨੂੰ ਕਹਿੰਦਾ ਹਾਂ। ਸਾਹਮਣੇ ਪਈ ਬਿਰਜੂ ਮਾਹਾਰਾਜ ਦੀ ਫੋਟੋ ਦੀਆਂ ਸਾਈਡਾਂ 'ਤੇ ਕੰਸ ਅਤੇ ਕੰਧਾਂ 'ਤੇ ਲੱਗੀਆਂ ਫੋਟੋਆਂ ਉਘੜਨ ਲੱਗੀਆਂ ਹਨ। ਡਾਕਟਰ ਦੇ ਕਹਿਣ ਅਨੁਸਾਰ ਕਮਰੇ ਨੂੰ

ਮੇਰੀ ਰੁਚੀ ਅਨੁਸਾਰ ਸਜਾ ਦਿੱਤਾ ਗਿਆ ਹੈ। ਫੋਟੋਆਂ 'ਤੇ ਸਰਸਰੀ ਘੁੰਮਦੀ ਨਜ਼ਰ ਪਹਿਲੀ ਫੋਟੋ ' ਆ ਕੇ ਰੁਕ ਗਈ ਹੈ। ਡੈਡੀ ਦੇ ਜਿਉਂਦੇ ਜੀਅ ਇਹ ਫੋਟੋਆਂ ਬੈੱਡ ਦੀ ਬੈਕ 'ਚ ਲੁਕੋ ਕੇ ਰੱਖੀਆ ਹੋਈਆਂ ਸਨ। ਸਿਰਫ ਬਿਰਜੂ ਮਾਹਾਰਾਜ ਦੀ ਇਕ ਫੋਟੋ ਮੈਂ ਟੰਗੀ ਰਹਿਣ ਦਿੱਤੀ ਸੀ। ਹੁਣ ਇਹ ਫੋਟੋ ਮੰਮੀ ਨੇ ਤਰਤੀਬਵਾਰ ਟੰਗ ਦਿੱਤੀਆਂ ਹਨ। ਮੰਮੀ ਦੀ ਕਾਮਨਸੈਂਸ ਮੈਨੂੰ ਹੈਰਾਨ ਕਰਦੀ ਹੈ। ਕਮ ਰਾਸ ਲੀਲ੍ਹਾ ਦੀ ਸਟੇਜ ਬਣ ਗਿਆ ਹੈ......

......ਪਹਿਲੀ ਫੋਟੋ ਪ੍ਰਸ਼ਨੋਤਰੀ ਦੀ ਹੈ। ਸਰ ਰੌਸ਼ਨ ਲਾਲ ਦੇ ਤਬਲੇ ਦੇ ਏਕ ਤਾਲ ਤੋਂ ਸ਼ੁਰੂ ਕੀਤੇ ਪ੍ਰਸ਼ ਦੇ ਉੱਤਰ 'ਚ ਮੇਰੇ ਰੰਗੀਲੇ ਪੈਰਾਂ 'ਤੇ ਛਣਕਦੇ ਘੁੰਗਰੂਆਂ ਨੇ ਸਭ ਨੂੰ ਹੈਰਾਨ ਕਰ ਦਿੱਤਾ ਸੀ। ਜਿ ਕਲਾਸੀਕਲ ਡਾਂਸ ਵਿਚ ਕਿਹਾ ਜਾਂਦਾ ਹੈ, ਮਾਈਂਡ ਬੌਡੀ ਐਂਡ ਸਪਿਰਿਟ ਇਕ ਲੈਅ ਵਿਚ ਲਰਜ਼ ਰ ਸਨ।... ਮੈਡਮ ਬਾਤਿਸ਼ ਦੇ ਬੋਲ ਸੁਣ ਰਹੇ ਹਨ ...

..."ਕੱਥਕ,ਜਾਣੀ ਨ੍ਰਿਤ ਦੇ ਮਾਧਿਅਮ ਰਾਹੀਂ ਪੇਸ਼ ਕੀਤੀ ਕਥਾ। ਸਿਕਸਥ ਕਲਾਸ ਦਾ ਇ ਬੱਚਾ ਕ੍ਰਿਸ਼ਨ ਲੀਲ੍ਹਾ ਦਾ ਇਕ ਪ੍ਰਸੰਗ ਪੇਸ਼ ਕਰੇਗਾ। ਨਵਪ੍ਰੀਤ ਬਾਰੇ ਮੈਂ ਬੱਸ ਇੰਨਾ ਹੋਰ ਦੱਸਣਾ ਚਾਹਾਂ ਕਿ ਤਾਲ ਅਤੇ ਲੈਅ ਵਿਚ ਇਹ ਹੈਰਾਨੀਜਨਕ ਹੱਦ ਤਕ ਮੁਹਾਰਤ ਹਾਸਲ ਕਰਨ ਦੇ ਯੋਗ ਹੈ। ਇ ਲਈ ਮੈਂ ਪ੍ਰਸੰਗ ਨਹੀਂ ਦੱਸਾਂਗੀ। ਨਵਪ੍ਰੀਤ ਸਿੰਘ ਦੀ ਭਾਵ-ਭੰਗਿਮਾਂ ਇਹ ਦੱਸੇਗੀ। ਇਸ ਦੀਆਂ ਮੁਦਰਾਵ ਬੋਲਣਗੀਆਂ", ਮੈਡਮ ਮੁਸਕਰਾਏ ਸਨ,"ਇਕੋ ਸਮੇਂ ਕਥਾਕਾਰ ਅਤੇ ਪਾਰਖੂਆਂ ਦੀ ਪਰਖ ਹੋਵੇਗੀ...

...ਚੱਕਰਦਾਰ ਪਾਰੰਗ ਤੋਂ ਵਾਪਸ ਮੁੜਦੀ ਪ੍ਰਸ਼ਨੋਤਰੀ ਤੀਨ-ਤਾਲ 'ਤੇ ਆ ਕੇ ਠਹਿਰ ਗ ਸੀ। ਸਮ 'ਤੇ ਆਉਣ ਤੋਂ ਇਕਦਮ ਬਾਅਦ ਅਰਾਧਨਾ ਦੀ ਮੁਦਰਾ ਵਿਚ ਜੁੜੇ ਹੱਥਾਂ ਨੂੰ ਹੀ ਮੈਂ ਸਿਰ ਉਪਰ ਫੈਲਾਅ ਕੇ ਮਟਕੀ ਬਣਾ ਲਿਆ ਸੀ। ਮਟਕਦੀ ਚਾਲ ਦੇ ਦੂਜੇ ਹੀ ਪਗ ਨਾਲ ਸਟੇਜ ਗੋਪੀ ਰਾ ਦੇ ਨਾਜ਼ ਨਖਰਿਆਂ ਨਾਲ ਭਰ ਗਈ ਸੀ ਤੇ ਹਾਲ ਤਾੜੀਆਂ ਨਾਲ। ਜਦ ਨੂੰ ਲੋਕ ਅੱਖ ਝਪਕਦੇ, ਅ ਚੱਕਰ 'ਚ ਘੁੰਮੇ ਮੇਰੇ ਪੈਰ ਨੇ, ਮੁੱਖ ਮੰਡਲ 'ਤੇ ਛਾਈ ਚੰਚਲਤਾ ਨੇ,ਖਿੱਚੇ ਹੋਏ ਗੁਲੇਲੇ ਦੇ ਆਕਾਰ ' ਸਥਿਰ ਹੋ ਗਏ ਮੇਰੇ ਹੱਥਾਂ ਨੇ ਮੈਨੂੰ ਕ੍ਰਿਸ਼ਨ ਬਣਾ ਦਿੱਤਾ ਸੀ। ਤਬਲੇ ਦੀ ਥਾਪ,ਮੇਰੇ ਹੱਥਾਂ 'ਚੋਂ ਛੁੱਟ ਗੁਲੇਲਾ,ਬਿਜਲੀ ਵਰਗੀ ਤੇਜੀ ਨਾਲ ਛਣਕ ਛਣਕ ਅੱਗੇ ਵਧ ਗਏ ਮੇਰੇ ਪੈਰ,ਗੁਲੇਲੇ ਨਾਲ ਮੇਰੇ ਹੱਥਾਂ ' ਫੁੱਟ ਗਈ ਮਟਕੀ ਤਕ, ਸਭ ਕੁਝ ਐਨਾ ਇਕ ਸੁਰ ਸੀ ਕਿ ਲੋਕਾਂ ਨੂੰ ਮਟਕੀ ਫੁੱਟਣ ਦੀ ਆਵਾਜ਼ ਲੈ ਕੇ ਕ੍ਰਿਸ਼ਨ ਵੱਲ ਕਮਾਨ ਵਾਂਗ ਤਣੀ ਹੋਈ ਰਾਧਾ ਦੀ ਭਿੱਫਣ ਦੇ ਡਿੱਗਣ ਦੀ ਆਵਾਜ਼ ਤਕ ਸੁਣਾ ਦਿੱਤੀ। ਰਾਧਾ ਦੇ ਕੱਪੜਿਆਂ 'ਤੇ ਡੁਲ੍ਹੇ ਪਾਣੀ ਨੂੰ ਝਟਕਦਿਆਂ ਮੇਰੇ ਹੱਥਾਂ ਦੀਆਂ ਮੁਦਰਾਵਾਂ ਨਾਲ ਡਿਗ ਛਿੱਟਿਆਂ ਨੇ ਲੋਕਾਂ ਦੀ ਰੂਹ ਭਿਓਂ ਦਿੱਤੀ ਸੀ। ਹਾਲ 'ਚ ਵਰਤੀ ਹੋਈ ਸੁੰਨ ਦੇ ਅੰਬਰ 'ਚ ਮੈਂ ਹਵਾ ' ਤੈਰ ਰਿਹਾ ਸਾਂ। ਬਾਹਾਂ ਦੀ ਲਰਜ਼ਣ ਅਤੇ ਅੱਖਾਂ 'ਚ ਛਾਏ ਭਾਵਾਂ ਨੇ ਕ੍ਰਿਸ਼ਨ ਤੇ ਰਾਧਾ ਦਾ ਝਗੜਾ ਜੀਵ ਕਰ ਦਿੱਤਾ ਸੀ। ਚੱਕਰਦਾਰ ਘੁੰਮ ਕੇ ਪੂਰਾ ਕੀਤਾ ਮੇਰਾ ਆਖਰੀ ਪਰੰਗ ਕ੍ਰਿਸ਼ਨ ਦੇ ਦੁਆਲੇ ਬਣੀ ਯਸ਼ੋ ਦੀ ਰੱਸੀ ਬਣ ਗਿਆ ਸੀ। ਲੋਕ ਮੇਰੇ ਸਿਰਜੇ ਇਸ ਵਲਦਾਰ ਰੱਸੇ ਵਿਚ ਪੂਰੀ ਤਰ੍ਹਾਂ ਜਕੜੇ ਗਏ ਸਨ। ਸਿਰ ਨੇਤਰ,ਪਲਕਾਂ ਅਤੇ ਪੁਤਲੀਆਂ ਰਾਹੀਂ ਹੀ ਮੈਂ ਪੂਰੇ ਪ੍ਰਸੰਗ ਦੇ ਭਾਵ ਪ੍ਰਗਟਾ ਦਿੱਤੇ ਸਨ... ਆਖਰੀ ਫੋ ਵਿਚ ਮੁੱਖ ਮਹਿਮਾਨ ਔਖਾ ਹੋ ਕੇ ਵੀ ਮੈਨੂੰ ਗੋਦੀ ਚੁੱਕੀ ਖੜ੍ਹਾ ਹੈ। ਸੱਜੇ ਹੱਥ ਖੜ੍ਹੇ ਮੇਰੇ ਡੈਡੀ ਦੇ ਹੱਥ ਵਿ ਮੈਨੂੰ ਇਨਾਮ 'ਚ ਮਿਲਿਆਂ ਨਟਰਾਜ ਹੈ। ਮੰਮੀ ਕੀਲ ਲੈਣ ਵਾਲੇ ਮੋਹ ਨਾਲ ਮੇਰੇ ਵੱਲ ਵੇਖ ਰਹੇ ਹਨ.

...ਹੁਣ ਮਾਈਂਡ ਬਾਡੀ ਅਤੇ ਸਪਿਰਿਟ ਦੀ ਉਹ ਲੈਅ ਕਿੱਥੇ... ਮੈਨੂੰ ਮੇਰਾ ਹਉਕਾ ਸੁਣਿ ਹੈ। ਨਾੜਾਂ 'ਚ ਲਹੂ ਦੀ ਥਾਂ ਕੈਪਸੂਲ ਦੌੜਦੇ ਦਿਖੇ ਹਨ। ਨਸ਼ੇ ਦੀ ਇਕ ਡੋਜ਼ ਵਾਸਤੇ ਹਸਪਤਾਲ ਦ ਉੱਚੀ ਕੰਧ ਤੋਂ ਮਾਰੀ ਛਾਲ ਦਿਸੀ ਹੈ...ਆਪਣੇ ਵੱਲ ਆਸ ਨਾਲ ਦੇਖਦਾ ਬਾਲਮ ਦਿਸਿਆ ਹੈ-

"ਅਗਰ ਤੁਮ ਸਾਥ ਦੋ ਤੋ..." ਬਾਲਮ ਮੈਥੋਂ ਡੇਰੇ ਦੇ ਖਿਲਾਫ ਗਵਾਹੀ ਦੀ ਆਸ ਰੱਖ ਰਿ ਸੀ। ਮੇਰੇ ਅੰਦਰਲੀ ਕਮਜ਼ੋਰੀ ਅਜੇ ਵੀ ਸਿਰ ਮਾਰ ਰਹੀ ਸੀ,'ਨਸ਼ਾ ਬੰਦੇ 'ਚ ਐਨੀ ਹਿੰਮਤ ਕਿੱ ਛੱਡਦੈ,ਅੰਕਲ! ਡੈਡੀ ਨੇ ਅੱਖ ਚੁੱਕਣੀ ਐ ਤੇ ਮੇਰਾ 'ਹੈੱਡ ਡਾਊਨ' ਹੋ ਜਾਣੈ...'-



"ਹੁਣ ਨਮਾ ਪੰਗਾ ਨਾ ਛੇੜ ਕੇ ਬਹਿਜੀਂ ਕੋਈ,ਅੱਛਿਆ!", ਡੈਡੀ ਦੇ ਬੋਲ ਸੁਣੇ ਨੇ- " ਤੇਰੇ ਤਾਂ ਮੇਰੇ ਜਾਣ ਕਰਕੇ ਰੜਕਦੈ ਡੇਰਾ। ਇਹ ਨੀ ਦੇਖਦਾ ਬਈ ਡੇਰੇ ਕਰਕੇ ਜਿਹੜੀ ਸੜਕ ਨਿਕਲਗੀ ਉਹਦੇ ਨਾਲ ਜਮੀਨ ਦੇ ਭਾਅ ਕਿੱਥੇ ਚੜ੍ਹਗੇ...

...ਅੱਖਾਂ 'ਚੋਂ ਵਗਦੇ ਹੰਝੂ ਕੰਨਾਂ ਤਕ ਆ ਗਏ ਹਨ। ਪਤਾ ਨੀ ਕਦੋਂ ਦਾ ਇਸੇ ਤਰ੍ਹਾਂ ਪਿਆ ਹਾਂ। ਆਪੇ 'ਚ ਪਰਤਦਾ ਹਾਂ ਤਾਂ ਹੱਡਾਂ ਪੈਰਾਂ ਵਿਚ ਸ਼ੁਰੂ ਹੋ ਗਿਆ ਮੱਠਾ ਮੱਠਾ ਦਰਦ ਮਹਿਸੂਸ ਹੁੰਦਾ ਹੈ। ਬੈੱਡ ਤੋਂ ਉਠਣ ਨੂੰ ਸਰੀਰ ਨਾਂਹ ਨਾਂਹ ਕਰ ਰਿਹਾ ਹੈ। ਪਿਆ ਪਿਆ ਹੀ ਸਰ੍ਹਾਣੇ ਦੇ ਉਛਾੜ 'ਚ ਹੱਥ ਪਾ ਕੇ ਟੋਂਹਦਾ ਹਾਂ। ਹੱਥ 'ਚ ਆਈ ਰੂੰ ਵਿਚ ਕੁਝ ਨਹੀਂ ਰੜਕਦਾ। ਪੋਲੀ ਪੋਲੀ ਰੂੰ ਵਿਚ ਹੱਥ ਉਵੇਂ ਹੀ ਬੇਜਾਨ ਜਿਹਾ ਪਿਆ ਰਹਿੰਦਾ ਹੈ। 'ਉਠਣਾ ਈ ਪਊ ਮਨੀ ਰਾਮਾਂ ਜੇ ਜਾਨ 'ਚ ਆਉਣੈ'। ਮਨ ਆਪਣੇ ਆਪ ਨੂੰ ਸਮਝਾਉਂਦਾ ਹੈ। ਊਂ ਸਮਾਨ ਸਰ੍ਹਾਣੇ ਹੋਵੇ,ਉਠਣੋਂ ਬਚ ਜਾਈਦਾ ਹੈ। ਕਈ ਵਾਰ ਤਾਂ ਉੱਠ ਕੇ ਅਲਮਾਰੀ ਖੋਲ੍ਹਣ ਦੇ ਖਲਜਗਣ 'ਚ ਹੀ ਜੋਤਾ ਲੰਘ ਜਾਂਦਾ ਹੈ। ਪਰ ਅੱਜ ਸਰੀਰ ਨੇ ਮਨ ਦੀ ਗੱਲ ਪਹਿਲੀ ਵਾਰ ਹੀ ਮੰਨ ਲਈ ਹੈ।

ਪਜਾਮੇ ਦੇ ਨੇਫੇ 'ਚ ਔਖ ਸੌਖ ਲਈ ਰੱਖੀਆਂ ਪਰਾਕਸੀਵਨ ਕੱਢ ਕੇ ਖਾਣ ਲਗਦਾ ਹਾਂ ਤਾਂ ਡਾਕਟਰ ਦੀ ਗੱਲ ਯਾਦ ਆ ਜਾਂਦੀ ਹੈ-

"ਨਵਪ੍ਰੀਤ! ਮੇਰੀ ਦਾਦੀ ਕਹਿੰਦੀ ਹੁੰਦੀ ਸੀ; ਇਹ ਤਾਂ ਬੰਦੇ ਦਾ ਮਨ ਐ, ਰੁਕ ਜੇ ਆਪਣੇ ਆਪ ਤੋਂ, ਰੁਕ ਨਾ ਸਕੇ ਬਾਪ ਤੋਂ...ਟਰਾਈ ਟੂ ਓਵਰਕਮ ਯੋਰ ਮਾਈਂਡ!"

ਡਾਕਟਰ ਦੇ ਸ਼ਬਦ ਯਾਦ ਆਉਂਦੇ ਈ ਹਸਪਤਾਲ ਵਿਚ ਕੱਟਿਆ ਦੁਖਦਾਈ ਸਮਾਂ ਰੂਹ ਵਿਚ ਰੜਕਦਾ ਹੈ। ਆਪਣੇ ਆਪ ਨਾਲ ਕੀਤੇ ਵਾਅਦੇ ਯਾਦ ਆਉਂਦੇ ਹਨ। ਆਪਣੇ ਸੱਜੇ ਹੱਥ ਨੂੰ, ਖੱਬੇ ਹੱਥ ਤੋਂ ਇਕ ਇਕ ਕਰਕੇ ਗੋਲੀ ਚੁੱਕ ਕੇ ਚਾਦਰ ਹੇਠ ਰੱਖਦਿਆਂ ਦੇਖਦਾ ਹਾਂ। ਮਨੋ ਮਨੀ ਹੱਸਦਾ ਹਾਂ, ' ਬਾਪ ਦਾ ਰੋਕਿਆ ਤਾਂ ਨੀ ਰੁਕਿਆ'...

ਪਾਣੀ ਦੀ ਘੁੱਟ ਅੰਦਰ ਨਿਘਾਰਦੇ ਨਿਘਾਰਦੇ ਸਰੀਰ ਕੰਬਣ ਲੱਗ ਪਿਆ ਹੈ। ਹੇਠੋਂ ਡੈਡੀ ਦੇ ਕਮਰੇ 'ਚੋਂ ਜਪੁਜੀ ਸਾਹਿਬ ਦੇ ਪਾਠ ਦੀ ਕੈਸਟ ਦੀ ਆਵਾਜ਼ ਸੁਣਾਈ ਦਿੱਤੀ ਹੈ। ਪਾਠ ਦੀ ਆਵਾਜ਼ ਸੁਣਦੀ ਸਾਰ ਇਕ ਵਾਰ ਤਾਂ ਰੂਹ ਕੰਬ ਗਈ ਹੈ। ਡੈਡੀ ਦਾ ਤਪਿਆ ਹੋਇਆ ਚਿਹਰਾ ਅੱਖਾਂ ਅੱਗੇ ਆ ਗਿਆ ਹੈ-

"ਤੈਨੂੰ ਮੈਂ ਮਾਰ ਦੇਣੈ ਕਿਸੇ ਦਿਨ", ਅੱਖਾਂ ਦੇ ਐਨ ਸਾਹਮਣੇ ਆ ਰੁਕੇ ਡੈਡੀ ਦੇ ਘਸੁੰਨ ਉਹਲੇ ਡੈਡੀ ਸਣੇ ਸਭ ਕੁਝ ਲੁਕ ਗਿਆ ਹੈ। ਡੈਡੀ ਦੀ ਕਸੀ ਹੋਈ ਮੁੱਠੀ ਗੁੱਸੇ 'ਚ ਕੰਬਦੀ ਹੁਣ ਵੀ ਓਵੇਂ ਦਿਸਦੀ ਹੈ। ਮੈਨੂੰ ਆਪਣੀਆਂ ਅੱਖਾਂ 'ਚ ਉਤਰ ਆਇਆ ਧੁੰਦਲਾਪਣ ਤੇ ਆਪਣੇ ਗਲ ਦੀਆਂ ਸੂਤੀਆਂ ਹੋਈਆਂ ਨਾੜਾਂ ਮਹਿਸੂਸ ਹੋਈਆਂ ਹਨ। ਬੋਲਣ ਲੱਗਿਆਂ ਹਲਕ 'ਚ ਫਸ ਗਏ ਸ਼ਬਦ ਰੜਕੇ ਹਨ-

" ਲੈ ਮਾਰਦੇ! ਹੁਣੇ ਮਾਰਦੇ!!"

ਨਹੀਂ! ਡੈਡੀ ਨੂੰ ਕੁਸ਼ ਨੀ ਸੀ ਕਹਿ ਹੋਇਆ ਉਸ ਦਿਨ ਮੈਥੋਂ। ਰੁੱਧੇ ਗਲੇ 'ਚ ਆ ਕੇ ਰੁਕੇ ਸ਼ਬਦ,ਸਾਡੇ ਵਿਚਕਾਰ ਆ ਖੜ੍ਹੀ ਮੰਮੀ ਦੀਆਂ ਅੱਖਾਂ 'ਚ ਉੱਤਰ ਆਏ ਡਰ 'ਚ ਗੁਆਚ ਗਏ ਸਨ। ਧੱਕ ਕੇ ਇਕ ਪਾਸੇ ਕੀਤੀ ਮੰਮੀ ਵੱਲ ਡੈਡੀ ਅਜੇ ਵੀ ਘੂਰ ਕੇ ਦੇਖਦੇ ਦਿਸ ਰਹੇ ਹਨ। ਮੇਰੇ ਹੌਲ ਪੈਣਾ ਸ਼ੁਰੂ ਹੋ ਗਿਆ ਹੈ। ਲਗਦਾ ਹੈ ਹੁਣੇ ਹੇਠੋਂ ਡੈਡੀ ਦੀਆਂ ਗਾਲਾਂ ਸੁਣਨਗੀਆਂ-

"ਐਹੋ ਜੀ ਗੰਦੀ 'ਲਾਦ ਨਾਂ ਜੰਮੇ ਕਿਸੇ ਦੇ। 'ਕੱਲਾ ਤਾਂ ਹੋਵੇ ਈ ਨਾ! ਹਰ ਵੇਲੇ ਦਿਲ ਕੰਬੀ ਜਾਂਦੈ, ਹੁਣ ਹੋਇਆ ਕੁਸ਼। ਹੁਣ ਆਈ ਕੋਈ ਖਬਰ। ਸੂਲੀ ਟੰਗੇ ਪਏਂ ਐ ਕਮੂਤ ਨੇ। ਸੂਲੀ ਨੀ ਟੰਗੇ ਪਏ। ਨਚਾਰ ਕਿਸੇ ਥਾਂਓਂ ਦਾ..."

ਹੱਥ 'ਚ ਫੜਿਆ ਗਲਾਸ ਕੰਬ ਗਿਆ ਹੈ। ਗਲਾਸ ਰੱਖਣ ਵੇਲੇ ਹੱਥ ਕੰਬ ਰਿਹਾ ਹੈ। ਪਤਾ ਨਹੀਂ ਕਿਹੜੇ ਵੇਲੇ ਖੱਬਾ ਹੱਥ ਚਾਦਰ ਹੇਠੋਂ ਹੁਣੇ ਰੱਖੀਆਂ ਗੋਲ਼ੀਆਂ ਚੁੱਕ ਲੈਂਦਾ ਹੈ। ਪਰ ਫੱਕਾ ਮਾਰਨ ਤੋਂ ਪਹਿਲਾਂ ਹੀ ਸੱਜਾ ਖੱਬੇ ਨੂੰ ਫੜ ਲੈਂਦਾ ਹੈ। ਮਨ 'ਚ ਡੈਡੀ ਦੇ ਮਿਹਣਿਆਂ ਤਾਹਨਿਆਂ ਦਾ ਤੁਫਾਨ ਮੱਚਿਆ

ਪਿਆ ਹੈ-

"ਮੈਂ ਤੈਨੂੰ ਮਾਰ ਦੇਣੈ ਕਿਸੇ ਦਿਨ", ਡੈਡੀ ਦੇ ਬੋਲ ਵਾਰ ਵਾਰ ਸੁਣਦੇ ਹਨ। ਪਰਾਕਸੀਵਨ ਬੈੱਡ 'ਤੇ ਕਿਰ ਗਏ ਹਨ। ਮੈਂ ਡੈਡੀ ਦੀ ਆਵਾਜ਼ ਸੁਣਨੋ ਡਰਦਾ ਕੰਨਾ 'ਤੇ ਹੱਥ ਧਰ ਲੈਂਦਾ ਹਾਂ...

...ਪਹਿਲਾਂ ਡੈਡੀ ਐਂ ਨੀ ਸੀ ਕਹਿੰਦੇ ਹੁੰਦੇ। ਪਹਿਲਾਂ ਪਹਿਲਾਂ ਤਾਂ ਬੱਸ-

"ਐਦੋਂ ਤਾਂ ਮਰ ਜਾ ਕੁਸ਼ ਖਾ ਕੇ", ਕਿਹਾ ਕਰਦੇ ਸਨ।

'ਕੁਸ਼ ਖਾ ਕੇ ਈ ਮਰਨ ਲੱਗਿਆ ਹੋਇਐਂ!' ਜਵਾਬ ਦੇਣ ਲੱਗੇ ਦੇ ਮੇਰੇ ਸ਼ਬਦ ਅੰਦਰੇ ਕਿਤੇ ਜੀਰ ਜਾਂਦੇ। ਓਦੋਂ ਪਹਿਲਾਂ ਤਾਂ..."

"ਐਦੋਂ ਤਾਂ ਜੰਮਦਾ ਈ ਨਾਂ! ਕੀ ਥੁੜਿਆ ਪਿਆ ਸੀ!" ਕਹਿਕੇ ਚੁੱਪ ਕਰ ਜਾਂਦੇ। ਓਦੋਂ ਪਹਿਲਾਂ, ਓਦੋਂ ਪਹਿਲਾਂ...

"ਸਾਇੰਸ ਪੜ੍ਹਨੀ ਐਂ, ਸਾਇੰਸ! ਸਾਇੰਸ ਦਾ ਜ਼ਮਾਨੈਂ ਹੁਣ!!" ਡੈਡੀ ਮੇਰੇ ਬਹਾਨੇ ਜ਼ਮਾਨੇ ਨੂੰ ਦੇਖਦੇ ਤੇ ਜ਼ਮਾਨੇ ਦੇ ਬਹਾਨੇ ਮੈਨੂੰ ਲਲਕਾਰਦੇ," ਬੱਸ ਦੈੜ ਕੇ ਲੰਘ ਜਾਣੈ ਸਾਰਿਆਂ ਨੂੰ"। ਮੇਰੇ ਏਠਥ ਪਾਸ ਕਰਦੇ ਕਰਾਉਂਦੇ, ਡੈਡੀ ਨੇ ਬਰਾਬਰੋਂ ਭੱਜੇ ਜਾਂਦੇ ਜ਼ਮਾਨੇ ਨੂੰ ਮੇਰੀ ਬਾਂਹ ਫੜਾ ਦਿੱਤੀ ਸੀ। ਮਾਡਲ ਸਕੂਲ 'ਚ ਪੜ੍ਹਨ ਵਾਲਾ ਮੈਂ ਪਿੰਡ 'ਚੋਂ ਪਹਿਲਿਆਂ ਵਿਚੋਂ ਸਾਂ। ਪ੍ਰੈੱਸ ਕੀਤੀ ਅੱਧੀਆਂ ਬਾਹਾਂ ਦੀ ਚਿੱਟੀ ਕਮੀਜ਼। ਸਕਾਈ ਬਲਿਊ ਹਾਫ ਪੈਂਟ। ਲਾਲ ਟਾਈ ਬੈਲਟ। ਵਿੜ੍ਹਵੀਆਂ ਚਿੱਟੀਆਂ ਜ਼ੁਰਾਬਾਂ ਤੇ ਵਲ ਕੱਢ ਕੇ ਬੰਨ੍ਹਿਆ ਚਿੱਟਾ ਪਟਕਾ। ਮੈਨੂੰ ਤਿਆਰ ਕਰਦੀ ਮੰਮੀ ਝੂੰਮਦੀ ਰਹਿੰਦੀ। ਵਾਰ ਵਾਰ ਚੁੰਮੀ ਜਾਂਦੀ, "ਵੱਡਾ ਅਫਸਰ ਬਣੂ ਮੇਰਾ ਪ੍ਰੀਤ ਪੁੱਤ, ਬਹੁਤ ਬੜਾ ਅਫਸਰ"। ਮੋਟਰ ਸਾਈਕਲ ਦੇ ਤੁਰਨ ਤਕ ਮੈਨੂੰ ਦੇਖੀ ਜਾਂਦੀ। ਸੱਚੀ ਗੱਲ ਐ, ਜ਼ੁਰਾਬਾਂ ਦੇ ਵੇੜ੍ਹ ਤੇ ਗਲ 'ਤੇ ਘੁੱਟੀ ਟਾਈ ਮੈਨੂੰ ਬਹੁਤ ਤੰਗ ਕਰਦੇ। ਟਾਈ ਤਾਂ ਕਈ ਵਾਰ ਸਾਹ ਰੋਕਣ ਤਕ ਜਾਂਦੀ। ਪਰ ਤਿਆਰ ਹੋਕੇ ਆਪਣੇ ਆਪ ਨੂੰ ਦੇਖਦਾ, ਸ਼ੀਸ਼ੇ ਮੂਹਰੇ ਖੜ੍ਹਾ ਮੈ ਸਾਰੀ ਔਖ ਭੁੱਲ ਜਾਂਦਾ। ਡੈਡੀ ਖੁਦ ਮੇਰੇ ਬੂਟ ਪੌਲਿਸ਼ ਕਰਦੇ। ਕਮਾਲ ਦੀ ਗੱਲ ਐ, ਹੁਣ ਜਦ ਮੈਂ ਆਪ ਤਿਆਰ ਹੋ ਕੇ ਨਿਕਲਦੈਂ ਤਾਂ ਡੈਡੀ ਸੌ ਤਰ੍ਹਾਂ ਦੀਆਂ ਗੱਲਾਂ ਬੋਲਦੇ ਨੇ। ਪਤਾ ਨੀ ਕਿਉਂ ਨੀ ਸਮਝਦੇ ਕਿ ਮੈ ਹੁਣ ਚਾਹਾਂ ਤਾਂ ਵੀ ਪੌਲਿਸ਼ ਕੀਤੇ ਬਿਨਾਂ ਬੂਟ ਪਾ ਨੀ ਸਕਦਾ।

ਡੈਡੀ ਦੇ ਲਾਲ ਹੀਰੋ ਹੌਂਡੇ 'ਤੇ ਬੈਠ ਕੇ, ਪਿੰਡ ਦੇ ਸਰਕਾਰੀ ਸਕੂਲ 'ਚ ਪੜ੍ਹਨ ਲਈ ਤੁਰੇ ਜਾਂਦੇ ਆਪਣੇ ਹਾਣੀਆਂ ਨਾਲੋਂ ਮੈਂ ਬਹੁਤ ਅੱਗੇ ਲੰਘ ਗਿਆ ਸਾਂ। ਬਸ ਕਦੇ ਕਦਾਈਂ ਉਹਨਾਂ ਨੂੰ ਇਕੱਠੇ ਜਾਂਦੇ, ਇਕ ਦੂਜੇ 'ਚ ਵੱਜਦੇ ਦੇਖ ਕੇ ਮੇਰਾ ਬੜਾ ਜੀਅ ਕਰਦਾ ਮੈਂ ਵੀ ਉਹਨਾ ਦੇ ਨਾਲ ਹੋਵਾਂ। ਕਿਸੇ ਰੋੜੀ ਵੱਟੇ ਨੂੰ ਮਾਰੀ ਉਹਨਾਂ ਦੀ ਕਿੱਕ ਮੇਰੇ ਸੀਨੇ 'ਚ ਵੱਜਦੀ। ਕਲਾਸ ਵਰਕ ਮੁੱਕਣ 'ਤੇ ਟੀਚਰ ਬੁੱਲ੍ਹਾਂ 'ਤੇ ਉਂਗਲੀ ਧਰਕੇ 'ਹੈੱਡਜ਼ ਡਾਊਨ' ਕਹਿੰਦੀ ਤਾਂ ਅਸੀਂ ਨੀਵੀਂ ਪਾਕੇ ਡੈਸਕ 'ਤੇ ਸਿਰ ਟਿਕਾ ਲੈਂਦੇ। ਕਈ ਜਣੇ ਤਾਂ ਡੈਸਕ 'ਤੇ ਸਿਰ ਧਰ ਕੇ ਸੌਂ ਵੀ ਜਾਂਦੇ। ਮੈਂ ਡੈਸਕ ਨਾਲ ਕੰਨ ਲਾਕੇ ਪੋਲੀ ਜਿਹੀ ਥਾਪ ਨਾਲ 'ਤਾਲ' ਵਜਾ ਕੇ ਸੁਣਦਾ ਰਹਿੰਦਾ। ਕਦੇ ਕਦੇ ਉਦੋਂ ਵੀ ਮੇਰੇ ਖਿਆਲਾਂ 'ਚ ਹਾਣੀ ਮੁੰਡੇ ਇਕ ਦੂਜੇ ਨਾਲ ਖੇਡਣ ਲਗਦੇ। ਡੈਡੀ ਦੇ ਪਿੱਛੇ ਬੈਠਾ ਮੈਂ ਪਿੱਛੇ ਨੂੰ ਦੇਖੀ ਜਾਂਦਾ ਪਰ... "ਸਾਇੰਸ ਪੜ੍ਹਨੀ ਐ ਸਾਇੰਸ! ਨਾਨ-ਮੈਡੀਕਲ", ਡੈਡੀ ਦੇ ਬੋਲ ਉਹਨਾ ਦੇ ਹੱਸਦੇ ਚਿਹਰੇ ਮੇਰੀਆਂ ਅੱਖਾਂ 'ਚੋਂ ਪੂੰਝ ਦਿੰਦੇ। ਡੈਡੀ ਦੇ ਮੂੰਹੋਂ ਸਾਇੰਸ ਵੀ ਮੈਨੂੰ 'ਹੈੱਡਜ਼ ਡਾਊਨ' ਵਾਂਗ ਹੀ ਸੁਣਦਾ। ਉਂਝ ਸਾਇੰਸ ਮੈਨੂੰ ਚੰਗੀ ਵੀ ਲਗਦੀ।

ਪ੍ਰਿਜ਼ਮ 'ਚੋਂ ਲੰਘਦੀ ਧੁੱਪ ਦੀ ਕਾਤਰ ਜਦੋਂ ਸਾਇੰਸ ਵਾਲੇ ਸਰ ਦੀ ਫਿਫਟੀ ਵਾਂਗ ਸੱਤ ਰੰਗਾਂ 'ਚ ਖਿੜਦੀ ਤਾਂ ਮੇਰੇ ਮਨ ਦੇ ਅਸਮਾਨ 'ਤੇ ਸਤਰੰਗੀ ਪੀਂਘ ਪੈ ਜਾਂਦੀ। ਮਨ ਇਕ ਇਕ ਰੰਗ ਦੀ ਪੱਟੀ 'ਤੇ ਤੁਰਨ ਲੱਗ ਪੈਂਦਾ। ਬੈਂਗਣੀ ...ਲਾਲ। ਆਲੇ-ਦੁਆਲੇ ਦੀ ਸਾਰੀ ਦੁਨੀਆਂ ਮੇਰੇ ਲਈ ਪ੍ਰਿਜ਼ਮ 'ਚੋਂ ਲੰਘੀ ਧੁੱਪ ਵਾਂਗ ਵੱਖ ਵੱਖ ਰੰਗਾਂ 'ਚ ਖਿੜਦੀ। ਮੇਰਾ ਮਨ ਪੈਲ ਪਾਉਣ ਲੱਗ ਪੈਂਦਾ। ਮੈਂ ਪ੍ਰਿਜ਼ਮ ਨੂੰ ਘੁਮਾਕੇ ਸਤਰੰਗੀ ਪੀਂਘ ਆਪਣੇ ਸਾਹਮਣੇ ਨੱਚਦੀ ਦੇਖਣ ਦੀ ਕੋਸ਼ਿਸ਼ ਕਰਦਾ । ਪ੍ਰਿਜ਼ਮ ਘੁੰਮਦਾ ਪੀਂਘ ਖੜ੍ਹੀ ਰਹਿੰਦੀ। ਮੈਂ ਪ੍ਰਿਜ਼ਮ ਦੀ ਭੰਬੀਰੀ ਬਣਾ ਦਿੰਦਾ-

"ਪ੍ਰਿਜ਼ਮ 'ਚ ਕੋਈ ਰੰਗ ਹੈ ਤਾਂ ਹੈ ਨੀ ਸਰ! ਸਾਫ ਪਿਐ। ਫੇਰ ਇਹ ਧੁੱਪ 'ਚ ਰੰਗ ਕਿੱਥੋਂ ਭਰ



ਦਿੰਦੈ?" ਮੈਂ ਸਾਫ ਦਿਸਦੇ ਪ੍ਰਿਜ਼ਮ ਨੂੰ ਅੱਖਾਂ ਅੱਗੇ ਲਿਆ ਕੇ ਉਹਦੇ ਅੰਦਰੋਂ ਰੰਗ ਲੱਭਣ ਦੀ ਕੋਸ਼ਿਸ਼ ਕਰਦਾ। ਪਰ ਪ੍ਰਿਜ਼ਮ ਦੇ ਪਾਰੋਂ ਸਰ ਦਾ 'ਲਾਫਿੰਗ ਬੁੱਧਾ' ਵਰਗਾ ਮੂੰਹ ਤਮਾਸ਼ੇ ਵਾਲਿਆਂ ਵਾਂਗ ਹੱਸਦਾ ਦਿਸਦਾ।

"ਰੰਗ ਪ੍ਰਿਜ਼ਮ 'ਚ ਨਹੀਂ ਧੁੱਪ 'ਚ ਹੁੰਦੇ ਨੇ। ਪ੍ਰਿਜ਼ਮ ਤਾਂ ਬੱਸ ਧੁੱਪ ਦੇ ਰੰਗ ਅੱਡ ਅੱਡ ਕਰਦੈ। ਆਹ ਦੇਖੋ", ਸਰ ਨੇ ਸਿੱਧੇ ਪਏ ਪ੍ਰਿਜ਼ਮ ਦੇ ਨਾਲ ਇਕ ਪ੍ਰਿਜ਼ਮ ਉਲਟਾ ਕੇ ਰੱਖਦਿਆਂ ਕਿਹਾ ਸੀ। ਮੈਂ ਦੇਖਿਆ ਰੰਗ ਗ਼ਾਇਬ ਹੋ ਗਏ ਸਨ। ਸਾਫ ਦਿਸਦੇ ਪ੍ਰਿਜ਼ਮ ਦੇ ਦੋਹੀਂ ਪਾਸੀਂ ਧੁੱਪ ਸੀ। ਮੈਂ ਸਮਝ ਗਿਆ। ਮੈਨੂੰ ਨਹੀਂ ਸੀ ਦਿਸ ਰਹੇ ਉਂਝ ਰੰਗ ਨਿੱਖੜ ਤੇ ਜੁੜ ਰਹੇ ਸਨ। ਮੈ ਦੋਹਾਂ ਪ੍ਰਿਜ਼ਮਾਂ ਨੂੰ ਇਧਰ ਉਧਰ, ਹੇਠ ਉੱਤੇ ਖਿਸਕਾ ਕੇ ਧੁੱਪ ਦੀ ਕਾਤਰ ਨੂੰ ਰੰਗਾਂ 'ਚ ਟੁੱਟਦੀ-ਜੁੜਦੀ ਦੇਖਣ ਦੀ ਕੋਸ਼ਿਸ਼ ਕਰਦਾ। ਘਰ ਆਉਂਦਾ ਤਾਂ ਅੱਖਾਂ ਗਿੱਲੀਆਂ ਕਰਕੇ ਪਲਕਾਂ ਸੂਰਜ ਵੱਲ ਕਰਕੇ ਝਪਕਦਾ ਰਹਿੰਦਾ। ਮੇਰੀ ਅੱਖ ਦਾ ਰੋਮ ਰੋਮ ਪ੍ਰਿਜ਼ਮ ਬਣ ਜਾਂਦਾ।

"ਇਹ ਤਾਂ ਹਰ ਵੇਲੇ ਬੁੜ੍ਹੀ ਮਾਈ ਦੀ ਪੀਂਘ 'ਤੇ ਸਵਾਰ ਰਹਿੰਦੈ", ਮੰਮੀ ਹੱਸਦੇ। ਮੈਨੂੰ ਚੰਗੇ ਲਗਦੇ।

"ਬੁੜ੍ਹੀ ਮਾਈ ਦੀ ਪੀਂਘ ਨੇ ਕੀ ਦੇਣੈ! ਨੰਬਰ ਮਾਰ ! ਨੰਬਰ", ਡੈਡੀ ਅਸਮਾਨੇ ਚੜ੍ਹੀ ਮੇਰੀ ਪੀਂਘ ਨੂੰ ਝੱਟ ਹੇਠ ਲਾਹ ਦਿੰਦੇ। ਮੈਨੂੰ ਬੜੇ ਬੁਰੇ ਲਗਦੇ।

"ਲਿਆ ਤੇਰੇ ਅੱਜ ਦੇ ਟੈੱਸਟਾਂ ਦੇ ਨੰਬਰ ਦੇਖੀਏ", ਮੁਸਕਰਾਉਣ ਦੀ ਕੋਸ਼ਿਸ਼ ਕਰਦੇ ਡੈਡੀ 'ਹੈੱਡਜ਼ ਡਾਊਨ' ਦਾ ਆਰਡਰ ਕਰਦੇ। ਮੈਂ ਅੱਖਾਂ ਤੋਂ ਪੀਂਘ ਪੂੰਝ ਕੇ ਟੈੱਸਟ ਨੋਟ-ਬੁੱਕ ਚੁੱਕ ਲਿਆਉਂਦਾ। ਡੈਡੀ ਨੋਟ-ਬੁੱਕ ਦੇਖਦੇ, ਮੈਂ ਉਹਨਾ ਦੇ ਮੂੰਹ ਵੱਲ ਦੇਖਦਾ।

"ਏਟ ਆਊਟ ਆਫ ਟੈੱਨ", ਮੈਂ ਨੰਬਰ ਬੋਲਦਾ।

"ਸ਼ਾਬਾਸ਼! ਟਾਪਰ ਦੇ ਕਿੰਨੇ ਨੇ ?" ਡੈਡੀ ਮੇਰੇ ਵੱਲ ਦੇਖਕੇ ਪੁੱਛਦੇ।

"ਨਾਈਨ ਐਂਡ ਏ ਹਾਫ" ਮੇਰੀਆਂ ਅੱਖਾਂ ਆਪਣੇ ਆਪ ਝੁਕ ਜਾਂਦੀਆਂ।

"ਤੇਰੀ ਪੁਜ਼ੀਸ਼ਨ ਕੀ ਐ"? ਮੇਰਾ ਜੀਅ ਕਰਦਾ ਕਿ ਪੁੱਛਾਂ ਬਈ ਕਲਾਸ ਟੈੱਸਟਾਂ 'ਚ ਕਿਹੜੀ ਪੁਜ਼ੀਸ਼ਨ ਹੁੰਦੀ ਹੈ? ਪਰ ਮੂੰਹੋਂ ਨਿਕਲਦਾ 'ਫਿਫਥ'।"

"ਉਹ ਤੇਰੀ ਗਧੇ ਦੀ। ਫਿਫਥ ਵੀ ਕੋਈ ਪੁਜ਼ੀਸ਼ਨ ਹੁੰਦੀ ਐ! ਜ਼ਮਾਨਾ ਤਾਂ ਦੇਖ ਕਿਹੜੈ!" ਮੇਰੀ ਪਿੱਠ 'ਤੇ ਫਿਰਦਾ ਡੈਡੀ ਦਾ ਹੱਥ ਥਾਏਂ ਰੁੱਕ ਜਾਂਦਾ। ਕਦੇ ਕਦੇ ਮੇਰੀ ਪੁਜ਼ੀਸ਼ਨ ਸੈਕਿੰਡ ਹੁੰਦੀ। ਮੈਂ ਕਾਪੀ ਖੋਲ੍ਹ ਕੇ ਮਾਣ ਨਾਲ ਡੈਡੀ ਦੇ ਮੂੰਹ ਵੱਲ ਦੇਖਦਾ। ਡੈਡੀ ਮੇਰੀ ਪਿੱਠ ਥਾਪੜਦੇ। ਖੁਸ਼ ਦਿਸਦੇ-

"ਆਹ ਹੋਈ ਨਾ ਗੱਲ! ਅਗਲੀ ਵਾਰ ਮੇਰੇ ਪੁੱਤ ਨੇ ਟਾਪ ਕਰ ਜਾਣੈ। ਪਹਿਲੇ ਨੰਬਰ 'ਤੇ ਆਉਣ ਵਾਲਿਆਂ ਦਾ ਈ ਜ਼ਮਾਨੈ"। ਮੈਨੂੰ ਡੈਡੀ ਦੀਆਂ ਅੱਖਾਂ 'ਚ ਚਮਕ ਦਿਸਦੀ। ਕਦੇ ਕਦੇ ਡੈਡੀ 'ਤੇ ਤਰਸ ਆਉਂਦਾ। ਕਿਸੇ ਅੰਕਲ ਨਾਲ ਹੱਸਕੇ ਗੱਲਾਂ ਕਰਦੇ। ਅੰਕਲ ਤੁਰਦੇ ਤਾਂ ਡੈਡੀ ਦੀਆਂ ਅੱਖਾਂ 'ਚ ਨਿਰਾਸ਼ਾ ਦਿਸਦੀ। ਮੈਨੂੰ ਸਮਝਾਉਣ ਲਗਦੇ-

"ਦੇਖ ਲੈ ਜੇ ਮੈਨੂੰ ਕੋਈ ਗਾਈਡ ਕਰਨ ਵਾਲਾ ਹੁੰਦਾ! ਆਹ ਜਿਹੜੇ ਅੰਕਲ ਮਿਲੇ ਸੀ, ਇਹਦੇ ਨਾਲੋਂ ਤਾਂ ਮੈਂ ਕਿਤੇ ਇੰਟੈਲੀਜੈਂਟ ਸੀ। ਇਹ ਐੱਸ.ਡੀ.ਓ. ਬਣ ਗਿਆ, ਮੈਂ ਓਹੀ ਇੰਸਪੈਕਟਰ। ਥੋੜਾ ਜ਼ਮਾਨਾ ਚੰਗੈ। ਤੂੰ ਪੜ੍ਹ ਬਸ। ਪੈਸੇ ਧੇਲੇ ਦੀ ਘਾਟ ਮੈਂ ਨੀ ਆਉਣ ਦਿੰਦਾ", ਮੇਰਾ ਅੰਦਰ ਇਕ ਅਜੀਬ ਕਿਸਮ ਦੇ ਚਾਅ ਨਾਲ ਭਰ ਜਾਂਦਾ। ਕੁਸ਼ ਕਰਕੇ ਦਿਖਾਉਣ ਦਾ ਜੋਸ਼ ਮਨ 'ਚ ਘੜਮੱਸ ਪਾਉਣ ਲਗਦਾ। ਮੈਂ ਡੈਡੀ ਨਾਲ ਚਾਮ੍ਹਲ ਚਾਮ੍ਹਲ ਗੱਲਾਂ ਕਰਦਾ। ਜ਼ਮਾਨਾ ਮੇਰੇ ਮੂਹਰੇ ਭੱਜਿਆ ਫਿਰਦਾ...

...ਇਹ ਜ਼ਮਾਨਾ ਵੀ, ਬਾਸਟਰਡ, ਮੈਨੂੰ ਮਨਜੀਤ ਬਣ ਕੇ ਟੱਕਰਿਆ ਸੀ। ਜਿੰਨਾਂ ਮਰਜੀ ਜੋਰ ਲਾਵਾਂ, ਉਹ ਨੰਬਰ ਹਮੇਸ਼ਾ ਵੱਧ ਲੈ ਜਾਂਦੀ।

...ਫੇਰ ਇਕ ਦਿਨ ਮੇਰੇ ਹੱਥ ਲੈਂਜ਼ ਲੱਗ ਗਿਆ। ਹੱਥ ਦੀਆਂ ਲਕੀਰਾਂ ਮੋਟੀਆਂ ਕਰਕੇ ਦੇਖਦੇ ਦੇ ਮੇਰੇ ਹੱਥ 'ਚੋਂ ਸੇਕ ਨਿਕਲਿਆ। ਮੈਂ ਦੇਖਿਆ ਧੁੱਪ ਦੇ ਰੰਗ ਅੱਡ ਅੱਡ ਹੋਣ ਦੀ ਥਾਂ ਇਕ ਥਾਂ ਇਕੱਠੇ ਹੋ ਕੇ ਲਾਲ ਸੁਰਖ ਚੰਗਿਆੜਾ ਬਣ ਗਏ ਸਨ। ਆਪਣੇ ਹੱਥ 'ਤੇ ਮੱਠਾ ਮੱਠਾ ਜਿਹਾ ਸੇਕ ਤਾਂ ਮੈਨੂੰ ਚੰਗਾ ਵੀ ਲਗਦਾ। ਲੈਬ ਦੀ ਖਿੜਕੀ 'ਚੋਂ ਆਉਂਦੀ ਧੁੱਪ ਵਿਚ ਲੈਂਜ਼ ਨੂੰ ਅੱਗੇ ਪਿੱਛੇ ਕੀਤਾ ਤਾਂ ਕਾਗਜ਼ 'ਤੇ ਸੂਈ

ਦੀ ਨੋਕ ਜਿੰਨੀ ਥਾਂ ਤਪ ਗਈ। ਫੇਰ ਕਾਗਜ਼ 'ਚੋਂ ਧੂੰਆਂ ਨਿਕਲਣ ਲੱਗ ਪਿਆ। ਕਾਗਜ਼ 'ਚੋਂ ਉਠ ਧੂੰਏਂ ਦੀ ਲਕੀਰ ਜਿਉਂ ਹੀ ਉੱਚੀ ਉੱਠੀ, ਸਾਰੀ ਸੈਕਸ਼ਨ ਮੇਰੇ ਦੁਆਲੇ 'ਕੱਠੀ ਹੋ ਗਈ। ਮੈਨੂੰ ਲੱਗਿਆ ਸਾਇੰਸ ਦੇ ਅਸਮਾਨ ਅਤੇ ਧਰਤੀ ਦੋਹਾਂ 'ਤੇ ਮੇਰਾ ਕਬਜ਼ਾ ਹੋ ਗਿਆ ਸੀ।

ਪਰ ਨੰਬਰ ਮੇਰੇ ਮਨਜੀਤ ਨਾਲੋਂ ਫੇਰ ਵੀ ਨਾ ਵਧੇ।

ਸੈਟ'ਡੇ ਨੂੰ ਮੈਂ ਲੈਂਜ਼ ਘਰ ਲੈ ਆਇਆ। ਮੰਮੀ ਦੇ ਹੱਥ 'ਚੋਂ ਸੇਕ ਕੱਢ ਕੱਢ ਹੱਸਦਾ ਰਿਹਾ। ਮੰ ਹੱਥ ਜਲ ਜਾਣ ਦਾ ਦਿਖਾਵਾ ਕਰਦੀ ਤਾਂ ਮੈ ਸਾਹਮਣੇ ਖੜ੍ਹ ਕੇ ਲੱਕ ਹਿਲਾ ਹਿਲਾ ਨੱਚਦਾ, "ਦੇਖ ਚਾਮੁਲ ਕਿਵੇਂ ਐ, ਨਚਾਰ ਜਿਹਾ",ਮੰਮੀ ਮੈਨੂੰ ਉਈਂ ਮਿੱਠੀ ਝਿੜਕਦੇ। ਚਲ ਚੁਲ੍ਹੇ 'ਚ ਸੀਂਖ ਦੀ ਥਾਂ ਲੈਂਜ਼ ਨਾ ਅੱਗ ਬਾਲ ਕੇ ਦਿਖਾ। ਮੈ ਗੋਹੇ 'ਤੇ ਦਿਸਦੇ ਚੰਗਿਆੜੇ 'ਤੇ ਫੂਕਾਂ ਮਾਰੀ ਜਾਂਦਾ...

...ਡੈਡੀ ਕੁਰਸੀ 'ਤੇ ਬੈਠੇ ਨਹੁੰ ਕੱਟ ਰਹੇ ਸਨ। ਮੈਂ ਪਿਛਲੇ ਪਾਸਿਓਂ ਗਿਆ ਲੁਕ ਕੇ। ਲੈਂਜ਼ ਦ ਫੋਕਸ ਉਹਨਾ ਦੀ ਗਰਦਨ 'ਤੇ ਕੀਤਾ ਤਾਂ ਪਹਿਲਾਂ ਤਾਂ ਉਹ ਬੇਧਿਆਨੇ ਜਿਹੇ ਹੀ ਗਰਦਨ 'ਤੇ ਹੱਥ ਫੇ ਕੇ ਹਟ ਗਏ। ਪਰ ਅਗਲੀ ਵਾਰ ਜਦੋਂ ਸੇਕ ਚੱਜ ਨਾਲ ਲੱਗਿਆ ਤਾਂ ਇਕਦਮ ਪਿੱਛੇ ਝਾਕੇ। ਮੈਂ ਖਿ ਖਿੜਾ ਕੇ ਹੱਸ ਪਿਆ। ਡੈਡੀ ਘੁੰਮੇ ਤੇ ਥੱਪੜ ਮੇਰੀ ਗੱਲ੍ਹ 'ਤੇ ਪਿਆ–

"ਓਹੀ ਘੜੀ ਪੜ੍ਹ ਲੈ,ਜਿਹੜੀ ਇਲਤਾਂ ਕਰਨ 'ਤੇ ਖਰਾਬ ਕਰਦੈਂ। ਫੇਰ ਕਹੇਂਗਾ,ਪੰਜਵੇਂ ਨੰਬ 'ਤੇ ਰਹਿ ਗਿਆ। ਪੰਜਵੇਂ ਤੋਂ ਚੌਥੇ ਨੰਬਰ 'ਤੇ ਆਜੇਂਗਾ,ਕੁਸ ਬੁਰਾ ਹੋਜੂ"।

ਆਉਣ ਵਾਲੇ ਕਿੰਨੇ ਈ ਦਿਨ ਮੇਰੀ ਪੰਜਵੀਂ ਤੇ ਮਨਜੀਤ ਦੀ ਕਾਪੀ ਦੀ ਪਹਿਲੀ ਪੁਜ਼ੀਸ਼ 'ਚੋਂ ਧੂੰਆਂ ਨਿਕਲਦਾ ਰਿਹਾ ਸੀ। ਉਦੋਂ ਹਟਿਆ ਜਦੋਂ ਪਹਿਲਾਂ ਸਕੂਲੋਂ ਤੇ ਫਿਰ ਘਰ ਕੰਨਾਂ 'ਚੋਂ ਲਗਾਤਾ ਧੂੰਆਂ ਨਿਕਲਿਆ।

ਮੇਰੇ ਕੋਲ ਸਿਰਫ ਮੇਰੀਆਂ ਪਲਕਾਂ 'ਤੇ ਨੱਚਦੇ ਰੰਗ ਰਹਿ ਗਏ ਸਨ। ਧੁੱਪ ਨੂੰ ਇਕੱਠੀ ਕਰ ਅੱਗ ਦੀ ਲੀਕ ਬਣਾ ਦੇਣ ਵਾਲਾ ਲੈਂਜ਼ ਡੈਡੀ ਦੇ ਹੱਥ ਚਲਿਆ ਗਿਆ ਸੀ।

"ਪ੍ਰੀਤ,ਓਏ ਪ੍ਰੀਤ!" ਮੰਮੀ ਦੀ ਆਵਾਜ਼ ਹੈ। ਕੋਈ ਮੇਰਾ ਜਾਣੂ ਡੈਡੀ ਦਾ ਅਫਸੋਸ ਕਰਨ ਆਇ ਹੋਵੇਗਾ। ਡੈਡੀ ਦੇ ਭੋਗ ਤੋਂ ਬਾਅਦ ਸਿਰਫ ਤਾਂ ਹੀ ਮੈਨੂੰ ਹਾਕ ਮਾਰੀ ਜਾਂਦੀ ਹੈ। ਆਪ ਹੇਠ ਜਾਣ ਦੀ ਮੇਰ ਹਿੰਮਤ ਅਜੇ ਵੀ ਨੀ ਪੈਂਦੀ। ਪੌੜੀਆਂ ਵੱਲ ਮੂੰਹ ਕਰਦੀ ਸਾਰ ਹੌਲ ਪੈਣ ਲੱਗਦਾ ਹੈ। ਗਾਲਾਂ ਕੱਢਦੇ ਡੈਡੀ ਸੁਣਾਈ ਦੇਣ ਲਗਦੇ ਹਨ। ਹੇਠ ਜਾਣ ਦੀ ਗੱਲ ਤਾਂ ਇਕ ਪਾਸੇ ਰਹੀ, ਸਵੇਰੇ ਮੰਮੀ ਜਦੋਂ ਡੈਡੀ ਦੇ ਕਮ 'ਚ ਪਾਠ ਦੀ ਕੈਸਟ ਚਲਾਉਂਦੇ ਨੇ, ਮੈਂ ਡਰ ਜਾਂਦਾ ਹਾਂ। ਪਾਠ ਦੇ ਬੋਲ ਹੀ ਡੈਡੀ ਦੇ ਮੂੰਹੋਂ ਨਿਕਲਦੇ ਮਿਹ ਤਾਹਨੇ ਬਣ ਜਾਂਦੇ ਹਨ। ਡੈਡੀ ਦੇ ਹੁੰਦੀ ਵੀ ਇਵੇਂ ਹੁੰਦਾ ਸੀ। ਮੰਮੀ ਨੇ ਹਾਕ ਮਾਰਨੀ, ਮੈਂ ਨਾ ਜਾਣਾ–

"ਤੇਰੇ ਡੈਡੀ ਤਾਂ ਘਰੇ ਨੀ ਅੱਜ। ਸਵੇਰ ਦੇ ਗਏ ਹੋਏ ਨੇ",ਕਿਸੇ ਕਿਸੇ ਦਿਨ ਹੇਠ ਆ ਨਹਾਉਣ ਲਈ ਮੰਮੀ ਨੇ ਮਿੰਨਤਾਂ ਕਰਨੀਆਂ। ਮੈਨੂੰ ਡੈਡੀ ਦਾ ਸਾਹਮਣਾ ਕਰਨ ਤੋਂ ਡਰ ਲੱਗੀ ਜਾਣਾ। ਬਾ ਖਿੱਚ ਖਿੱਚ 'ਠਾਲਦੀ ਮੰਮੀ ਨੂੰ ਮੈਂ ਤੋੜ ਤੋੜ ਸੁੱਟਦਾ। ਮਿੰਨਤਾਂ ਕਰਦੀ ਮੰਮੀ 'ਤੇ ਮੈਨੂੰ ਤਰਸ ਵੀ ਆ ਜਾਂਦਾ, ਝੂਠੀ ਵੀ ਲੱਗੀ ਜਾਂਦੀ–

"ਚੱਲ ਹੇਠ ਚੱਲ ਕੇ ਦੇਖ ਲੈ", ਮੰਮੀ ਮੈਨੂੰ 'ਠਾਲ ਕੇ ਹਟਦੀ। ਡੈਡੀ ਘਰੇ ਨਾ ਹੁੰਦੇ। ਨ੍ਹਾਉਂਦੇ,ਕੱਪ ਬਦਲਦੇ,ਖਾਂਦੇ ਪੀਂਦੇ ਨੂੰ ਮੈਨੂੰ ਤਾਂ ਵੀ ਲੱਗੀ ਜਾਂਦਾ,ਕਿਸੇ ਕਮਰੇ 'ਚ ਹੋਣਗੇ। ਚੁਬਾਰੇ ਚੜ੍ਹਦੇ ਨੂੰ ਮਗ ਆਉਂਦੇ ਡੈਡੀ ਦੀ ਪੈੜ ਚਾਲ ਸੁਣੀ ਜਾਂਦੀ। ਸ਼ਾਮ ਤਕ ਪਿਆ ਖਿੜਕੀ ਦੇ ਸ਼ੀਸ਼ੇ 'ਚੋਂ ਦਿਸਦੇ ਗੇਟ ਵੱ ਦੇਖੀ ਜਾਂਦਾ। ਮੰਮੀ ਦਾ ਝੂਠ ਫੜਨ ਨੂੰ। ਬੜੀ ਹੈਰਾਨੀ ਹੁੰਦੀ ਜਦੋਂ ਡੈਡੀ ਨੂੰ ਗੇਟ ਵੜਦੇ ਦੇਖਦਾ।

"ਉਤਰਿਆ ਨੀ ਅੱਜ ਤੇਰਾ ਲਾਡਲਾ ਹੇਠ", ਡੈਡੀ ਮੋਟਰਸਾਈਕਲ ਖੜ੍ਹਾਉਂਦੀ ਸਾਰ ਪੁੱਛਦੇ

"ਹਾਂ,ਅੱਜ ਤਾਂ ਹੇਠ ਏ ਰਿਹੈ। ਨ੍ਹਾ-ਧੋ ਕੇ,ਰੋਟੀ ਖਾ ਕੇ ਆਹ ਹੁਣੇ ਚੜ੍ਹਿਐ",ਮੰਮੀ ਥੋੜ੍ਹੇ ਜਿ ਸੱਚ ਨੂੰ ਸਾਰੇ ਝੂਠ 'ਤੇ ਲਪੇਟ ਲੈਂਦੇ। ਫੇਰ ਮੰਮੀ ਦਾ ਹਉਕਾ ਸੁਣਦਾ–

"ਉੱਤੇ ਸਾਰੀ ਦਿਹਾੜੀ ਕਰੀ ਪਤਾ ਨੀ ਕੀ ਜਾਂਦੈ"!



ਹਾਲਾਂਕਿ ਮੈਨੂੰ ਪਤਾ ਹੁੰਦਾ ਫੇਰ ਵੀ ਮੈਂ ਡੈਡੀ ਦਾ ਉੱਤਰ ਸਣਨ ਲਈ ਸਾਰਾ ਧਿਆਨ ਹੇਠਾਂ ਵੱਲ ਕਰ ਲੈਂਦਾ।

"ਹੂੰ! ਅਮਲੀ ਆਦਮੀ ਕੀ ਕਰਦੈ ਹੁੰਦੈ?ਨਸ਼ਾ ਕਰਦੈ ਜਾਂ ਨਸ਼ੇ ਦਾ ਜੁਗਾੜ ਸੋਚਦਾ ਰਹਿੰਦੈ", ਮੇਰੇ ਲਈ ਡੈਡੀ ਦੀ ਨਫਰਤ ਮੇਰੇ ਸਾਰੇ ਲਹੂ 'ਚ ਘੁਲ ਜਾਂਦੀ। ਜਦੇ ਇਕ ਡੋਜ਼ ਹੋਰ ਲੈਣੀ ਪੈਂਦੀ। ਅਖੇ 'ਨਸ਼ੇ ਦਾ ਜੁਗਾੜ ਸੋਚਦਾ ਰਹਿੰਦੈ'। ਡੈਡੀ ਨੂੰ ਇਹ ਨੀ ਸੀ ਪਤਾ,ਮੈਂ ਇਕ ਮੋਟਰ ਸਾਈਕਲ ਦਾ ਸੌਦਾ ਕਰਵਾ ਦੇਵਾਂ ਤਾਂ ਮਹੀਨੇ ਦੇ ਨਸ਼ੇ ਜੋਗੇ ਪੈਸੇ ਬਣ ਜਾਂਦੇ ਨੇ। ਪੈਸੇ ਤਾਂ ਵੀਹ ਵਾਰ ਮੈਂ ਘਰ ਦੇ ਕੰਮਾਂ 'ਚ ਖਰਚੇ ਨੇ। ਜਿਸ ਦਿਨ ਮੰਮੀ ਨੂੰ ਪਤਾ ਲੱਗਿਆ ਸੀ,ਖੁਸ਼ ਹੋ ਗਈ ਸੀ–

"ਸ਼ਾਬਾਸ਼ੇ ਮੇਰੇ ਪੁੱਤ ਦੇ! ਤੂੰ ਪ੍ਰਾਪਰਟੀ ਦਾ ਈ ਕੰਮ ਕਰ ਲੈ ਫੇਰ",ਮੰਮੀ ਕਿੰਨਾਂ ਚਿਰ ਆਸ ਨਾਲ ਮੇਰੇ ਮੂੰਹ ਵੱਲ ਵੇਖਦੀ ਰਹੀ ਸੀ। ਮੈਂ ਚੁੱਪ ਰਿਹਾ ਸਾਂ। ਇਕ ਵਾਰ ਤਾਂ ਜੀਅ ਕੀਤਾ ਸੀ ਕਹਿ ਦਿਆਂ,'ਦਲਾਲੀ ਵੀ ਕੋਈ ਕੰਮ ਐ?ਨਿਰਾ ਝੂਠ। ਫੇਰ ਕਹੋਂਗੇ ਪੁੱਤ ਬੰਦਾ ਵੀ ਬਣ ਕੇ ਰਹਿ। ਹੁਣ ਤਾਂ ਚਲ ਨਸ਼ੇ ਪੱਤੇ ਜੋਗਾ ਝੂਠ ਮਾਰ ਕੇ ਹਟ ਜਾਈਦੈ'। ਕੁਝ ਵੀ ਕਹਿਣ ਨੂੰ ਮੇਰਾ ਜੀਅ ਨਹੀ ਸੀ ਕੀਤਾ। ਮੇਰੀ ਗੱਲ ਮੰਮੀ ਨੂੰ ਸਮਝ ਨੀ ਸੀ ਆਉਣੀ। ਡੈਡੀ ਨੂੰ ਚੰਗੀ ਨੀ ਸੀ ਲੱਗਣੀ। ਡੈਡੀ ਨੂੰ ਤਾਂ ਮੇਰੀ ਐਵੇਂ ਤੋਰੀ ਗੱਲ ਵੀ ਚੰਗੀ ਨੀ ਸੀ ਲੱਗੀ। ਮੈਂ ਬਾਲਮ ਦਾ ਨਾਉਂ ਲਏ ਬਿਨਾਂ ਗੱਲ ਤੋਰਨ ਦੀ ਕੋਸ਼ਿਸ਼ ਕੀਤੀ ਸੀ। ਡੈਡੀ ਮੈਨੂੰ ਹੀ ਘੂਰਨ ਲੱਗ ਪਏ –

"ਤੇਰੇ ਸਿਰ 'ਚ ਪੈਂਦੈ ਤੇਜ਼ਾਬ? ਛਾਂਗਣ ਤਾਂ ਸਰਕਾਰ ਟਾਹਣੀ ਨੀ ਦਿੰਦੀ। ਅਗਲਾ ਤੇਜ਼ਾਬ ਨੀ ਪਾਊ ਹੋਰ ਕੀ ਕਰੂ?ਹੈਂ?ਖਬਰਦਾਰ ਜੇ ਮੂੰਹੋਂ ਕੋਈ ਗੱਲ ਕੱਢੀ ਐ। ਔਹ ਭਈਐ ਸਾਲਾ ਪੁਆੜੇ ਦੀ ਜੜ੍ਹ। ਹੁਣ ਆਵੇ ਐਥੇ। ਵੱਡਾ ਹਰੀਸ਼ ਚੰਦਰ..."। ਡੈਡੀ ਬਾਲਮ ਨੂੰ ਗਾਲਾਂ ਦੇਣ ਲੱਗ ਪਏ ਸਨ। ਮੇਰਾ ਹੈੱਡ ਡਾਊਨ ਹੋ ਕੇ ਛਾਤੀ ਨਾਲ ਲੱਗ ਗਿਆ ਸੀ।

"ਪ੍ਰੀਤ! ਪੁੱਤ ਹੇਠ ਆ ਜਾ। ਦਵਾਈ ਲੈ ਲੈ। ਨਾਲੇ ਮੁੰਡਾ ਆਇਐ,ਇਹਨੂੰ ਮਿਲ ਲੈ। ਮੰਮੀ ਚੁਬਾਰੇ ਦੀ ਹੇਠਲੀ ਪਉੜੀ 'ਤੇ ਖੜ੍ਹੇ ਨੇ। ਜਿਸ ਦਿਨ ਦੇ ਡੈਡੀ ਮੁੱਕੇ ਨੇ, ਮੰਮੀ ਚੁਬਾਰੇ 'ਚ ਬੜਾ ਘੱਟ ਆਉਂਦੇ ਨੇ। ਮੈ ਨਿਢਾਲ ਜਿਹਾ ਹੋਇਆ ਪਿਆ ਉਹਨਾ ਤੋਂ ਦੇਖ ਨੀ ਹੁੰਦਾ। ਦਿਲ ਡੁੱਬਣ ਲੱਗ ਜਾਂਦੈ। ਮੈਨੂੰ ਪਤੈ ਦਿਲ ਤਾਂ ਉਹਨਾ ਦਾ ਡੈਡੀ ਦੇ ਜਿਉਂਦੇ ਜੀਅ ਵੀ ਐਨਾ ਈ ਡੁੱਬਦਾ ਸੀ ਪਰ ਮੇਰਾ ਤੇ ਡੈਡੀ ਦਾ ਕਲੇਸ਼ ਟਾਲਣ ਖਾਤਰ ਉਹ ਸਭ ਕੁਝ ਬਰਦਾਸ਼ਤ ਕਰ ਜਾਂਦੇ ਸਨ। ਤਾਂ ਹੀ ਤਾਂ ਮੰਮੀ ਦਾ ਮੋਹ ਆਉਂਦੈ। ਅੱਜ ਮੇਰਾ ਜੀਅ ਕਰਦੈ ਮੰਮੀ ਮੈਨੂੰ 'ਠਾਲਣ ਆਉਣ ਤੇ ਮੇਰਾ ਜਾਗਦਾ ਚਿਹਰਾ ਦੇਖਣ। ਮੈਨੂੰ 'ਮੇਰਾ ਪ੍ਰੀਤ ਪੁੱਤ' ਕਹਿ ਕੇ ਚੁੰਮਣ। ਅੱਜ ਬੜੀ ਦੇਰ ਬਾਅਦ ਮੈਨੂੰ ਵੀ ਉਹਨਾ ਦਾ ਉਦਾਸਿਆ ਮੂੰਹ ਦੇਖ ਕੇ ਰੋਣਾ ਨਾ ਆਵੇ।

ਮੰਮੀ ਪਹਿਲੀ ਪਉੜੀ ਤੋਂ ਹੀ ਮੁੜ ਗਏ ਹਨ। ਮੇਰਾ ਹੱਥ ਉਹਨਾਂ ਦੇ ਫਰਜ਼ੀ ਚੁੰਮਣ ਨਾਲ ਸਿੱਲ੍ਹੀ ਹੋਈ ਗੱਲ੍ਹ 'ਤੇ ਚਲਿਆ ਗਿਆ ਹੈ। ਮੈਂ ਠੀਕ ਠਾਕ ਉਠ ਕੇ ਮੰਮੀ ਨੂੰ ਖੁਸ਼ ਕਰਨ ਦਾ ਫੈਸਲਾ ਕਰਦਾ ਹਾਂ। ਹੁਣੇ ਹੁਣੇ ਹੋ ਕੇ ਹਟੀ ਰਾਸ ਲੀਲ੍ਹਾ ਅਜੇ ਮੇਰੇ ਲਹੂ 'ਚ ਦੌੜਦੀ ਹੈ। ਵਰ੍ਹਿਆਂ ਬਾਅਦ ਬਿਨਾਂ ਨਸ਼ਾ ਕੀਤੇ ਪੈਰਾਂ ਨੂੰ ਧਰਤੀ 'ਤੇ ਲੱਗੇ ਹੋਣ ਦਾ ਯਕੀਨ ਨਹੀਂ ਆ ਰਿਹਾ। ਕਮਜ਼ੋਰੀ, ਬੇਦਿਲੀ ਜਾਂ ਹਸਪਤਾਲ 'ਚ ਝੱਲੀ ਜ਼ਹਿਮਤ,ਪਤਾ ਨੀ ਕੀ ਹੈ ਜੋ ਪੈਰਾਂ ਨੂੰ ਝੁਲਾ ਰਿਹਾ ਹੈ। ਰਾਤ ਚੁਬਾਰੇ 'ਚ ਸੌਣ ਦੀ ਕੀਤੀ ਜ਼ਿੱਦ ਯਾਦ ਆਉਂਦੀ ਹੈ। ਕਿਸੇ ਦਾ ਮੋਢਾ ਫੜ ਕੇ ਪਉੜੀਆਂ ਚੜ੍ਹਨਾ ਮੇਰੇ ਯਾਦ ਐ। ਧੁੰਦਲਾ ਧੁੰਦਲਾ ਜਿਹਾ ਤਾਂ ਅੰਦਰੋਂ ਅੰਦਰੀ ਮੁਸਕਰਾਉਣਾ ਵੀ ਯਾਦ ਐ ਕਿ 'ਤੁਸੀਂ ਤਾਂ ਆਪਣਾ ਜੋਰ ਲਾ ਲਿਆ ਨਾ! ਮੈਂ ਸਵੇਰੇ ਫੇਰ ਸ਼ੁਰੂ ਕਰ ਲੈਣੈ ਆਪਣਾ ਕੰਮ'। ਕਿਹੜਾ ਪਹਿਲੀ ਵਾਰ ਹਸਪਤਾਲ ਲੈਕੇ ਗਏ ਨੇ। ਪਰ ਹੁਣ ਤਾਂ ਮੈਨੂੰ ਇਸ ਗੱਲ 'ਤੇ ਹੈਰਾਨੀ ਵੀ ਨਹੀ ਹੋ ਰਹੀ ਕਿ ਅੱਖ ਖੁਲ੍ਹਦੀ ਸਾਰ ਅੱਜ 'ਲਾ ਲਿਆ ਜੋਰ!' ਦੀ ਜ਼ਿੱਦ ਵੀ ਯਾਦ ਨਹੀ ਸੀ ਆਈ। ਡਾਕਟਰ ਦੀ ਆਖਰੀ ਕੌਂਸਲਿੰਗ ਯਾਦ ਐ। ਤੁਰਨ ਵੇਲੇ ਡਾਕਟਰ ਨੇ ਮੈਨੂੰ ਇਕੱਲੇ ਨੂੰ ਰੋਕ ਲਿਆ ਸੀ। ਜਦੋਂ ਸਾਰੇ ਕਮਰੇ 'ਚੋਂ ਨਿਕਲ ਗਏ ਤਾਂ ਮੇਰੇ ਮੋਢੇ 'ਤੇ ਹੱਥ ਧਰਕੇ ਪੁੱਛਿਆ ਸੀ–

"ਉਂਝ ਤਾਂ ਮੈਨੂੰ ਤੇਰੀ ਪਹਿਲੀ ਗੱਲ 'ਤੇ ਈ ਯਕੀਨ ਐ। ਸਮਝ ਲੈ ਸ਼ਿਓਰ ਕਰਨ ਲਈ ਹੀ ਪੁੱਛਦੈਂ..." ਡਾਕਟਰ ਥੋੜ੍ਹੀ ਦੇਰ ਮੇਰੀਆਂ ਅੱਖਾਂ 'ਚ ਸਿੱਧਾ ਝਾਕਦਾ ਰਿਹਾ ਸੀ। ਜਦੋਂ ਮੈ ਵੀ ਉਹਦੀਆਂ

ਅੱਖਾਂ 'ਚ ਦੇਖਦਾ ਰਿਹਾ, ਉਸਦੀ ਮੁਸਕਰਾਹਟ ਮੁੜ ਆਈ ਸੀ-

"ਸੱਚੀ ਗੱਲ ਐ ਬਈ ਓਵਰ ਡੋਜ਼ ਬਾਈ ਚਾਂਸ ਸੀ? ਆਈ ਮੀਨ ਯੂ ਰੀਅਲੀ ਡਿਡੰ'ਟ ਟਰਾਈ ਸੁਈਸਾਈਡ"? ਮੈਨੂੰ ਡਾਕਟਰ ਦੇ ਰਹੱਸਮਈ ਲਹਿਜ਼ੇ 'ਤੇ ਹਾਸਾ ਆਇਆ। ਪਰ ਉਹਨੂੰ ਸੀਰੀਅਸ ਦੇਖ ਕੇ ਮੈ ਵੀ ਓਸੇ ਮੂਡ 'ਚ ਡਾਇਲਾਗ ਮਾਰਿਆ ਸੀ-

"ਮਰਨਾ ਤਾਂ ਮੈਂ ਕਦੇ ਵੀ ਨੀ ਚਾਹਿਆ ਡਾਕਟਰ ਸਾਹਿਬ। ਮੌਤ ਦਾ ਤਾਂ ਖਿਆਲ ਵੀ ਕਦੇ ਨੀ ਆਇਆ। ਤੁਸੀਂ ਇਹ ਗੱਲ ਵਾਰ ਵਾਰ ਕਿਉਂ ਪੁੱਛੀ ਜਾਨੇ ਓਂ ?"

ਪਰ ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਮੇਰਾ ਦਿਲ ਬੈਠਣਾ ਸ਼ੁਰੂ ਹੋ ਗਿਆ ਸੀ। ਪਿਛਲੇ ਦਿਨਾ 'ਚ ਮੇਰੇ ਆਲੇ ਦੁਆਲੇ ਹੁੰਦੀ ਘੁਸਰ ਮੁਸਰ ਨਵੇਂ ਸਿਰਿਉਂ ਸਮਝ ਆਉਣੀ ਸ਼ੁਰੂ ਹੋ ਗਈ ਸੀ। ਮੇਰੀ ਓਵਰਡੋਜ਼ ਨੂੰ ਆਤਮਹੱਤਿਆ ਦੀ ਕੋਸ਼ਿਸ਼ ਮੰਨ ਲਿਆ ਗਿਆ ਸੀ। ਮੰਮੀ ਦਾ ਉੱਡਿਆ ਚਿਹਰਾ ਤੇ ਵਾਰ ਵਾਰ ਮੇਰਾ ਮੂੰਹ ਚੁੰਮਣਾ ! 'ਓਹ, ਹੋ' ! ਮੈਂ ਮੱਥੇ 'ਤੇ ਹੱਥ ਮਾਰਿਆ। ਡਾਕਟਰ ਨੂੰ ਸਾਰੀ ਗੱਲ ਫੇਰ ਦੱਸੀ ਸੀ।

ਡੈਡੀ ਦੀ ਮੌਤ ਤੋਂ ਵੀਹ ਕੁ ਦਿਨ ਬਾਅਦ ਦੀ ਗੱਲ ਹੋਵੇਗੀ। ਮੈਂ ਆਪਣਾ ਮੋਟਰ ਸਾਈਕਲ ਵੇਚ ਕੇ ਨਵਾਂ ਲੈਣ ਦੀ ਸੋਚ ਰਿਹਾ ਸਾਂ। ਤਿਆਰ ਹੋ ਕੇ ਨਿਕਲਣ ਲੱਗਿਆ ਤਾਂ ਐਂ ਲੱਗਿਆ, ਡੈਡੀ ਪਤਾ ਨੀ ਕਿੱਥੋਂ ਬੋਲ'ਪੇ

"ਅਜੇ ਹੁਣ ਚੇਨ ਸੈੱਟ 'ਤੇ ਪੰਜ ਸੌ ਫੂਕਿਐ। ਕੰਮ ਧੰਦੇ ਨੂੰ ਹੱਥ ਨੀ ਲਾਉਣਾ। ਗੋਲੀਆਂ ਫੱਕੀਂ ਜਾਣੀਐਂ, ਚੱਤੋ ਪਹਿਰ। ਕਦੇ ਮੋਬਾਈਲ ਨਮਾਂ ਚਾਹੀਦੈ। ਕਦੇ ਮੋਟਰਸਾਈਕਲ। ਕਿਤੇ ਵਧੇ ਘਾਟੇ ਦੀ ਸੁਰਤ ਰਹਿੰਦੀ ਐ।" ਮੇਰਾ ਦਿਲ ਅਜਿਹਿਆ ਦਹਿਲਿਆ ਬਈ ਬੂਟਾਂ 'ਚ ਰੱਖੇ ਕੈਪਸੂਲ ਬਿਨਾਂ ਗਿਣੇ ਖਾ ਗਿਆ। ਜਾਣਾ ਤਾਂ ਫੇਰ ਕੀਹਨੇ ਸੀ, ਜਦ ਡੈਡੀ ਹੇਠ ਹੋਣ...

... ਫੇਰ ਤਾਂ ਦੂਜੇ ਦਿਨ ਹਸਪਤਾਲ 'ਚ ਈ ਮਾੜੀ ਮੋਟੀ ਸੁਰਤ ਆਈ ਸੀ

"ਠੀਕ ਐ ਫੇਰ ! ਮੈਨੂੰ ਯਕੀਨ ਐ ਤੇਰੀ ਗੱਲ 'ਤੇ। ਮੈ ਛੇ ਦਿਨ ਤੈਨੂੰ ਵਾਚ ਕੀਤੈ। ਯੂ 'ਰ ਏ ਗੁੱਡ ਗਾਈ... ਪਰ ... ਮੈਂ ਤੈਥੋਂ ਕੋਈ ਓਹਲਾ ਨੀ ਰੱਖਣਾ ਚਾਹੁੰਦਾ", ਮੇਰੇ ਮੋਢੇ 'ਤੇ ਰੱਖਿਆ ਡਾਕਟਰ ਦਾ ਹੱਥ ਘੁੱਟਿਆ ਗਿਆ ਸੀ। ਮੈਨੂੰ ਲੱਗਿਆ ਮੈ ਪੂਰੀ ਤਰ੍ਹਾਂ ਡਾਕਟਰ ਦੇ ਵਸ ਵਿਚ ਸਾਂ। ਮੇਰੇ ਕੰਬਦੇ ਸਰੀਰ ਨੂੰ ਸਿਰਫ ਮੋਢੇ 'ਤੇ ਰੱਖੇ ਉਹਦੇ ਹੱਥ ਨੇ ਸਾਂਭਿਆ ਹੋਇਆ ਸੀ-

"ਦੇਖ ਨਵਪ੍ਰੀਤ ! ਸਾਡੀ ਦਿੱਤੀ ਮੈਡੀਸਨ ਨੇ ਸਿਰਫ ਓਵਰਡੋਜ਼ ਨੂੰ ਤੇਰੇ ਖੂਨ 'ਚੋਂ ਫਲੱਸ਼ ਕੀਤੈ। ਉਹ ਵੀ ਕਿੰਨਾ ਕੁ ਕੀਤੈ, ਕਿਹਾ ਨੀ ਜਾ ਸਕਦਾ। ਇੱਥੇ ਸਾਡੇ ਕੋਲ ਨਾਰਕੋਟਿਕਸ ਰੀਹੈਬਲੀਟੇਸ਼ਨ ਯੂਨਿਟ ਨਹੀਂ ਹੈ। ਇਸ ਲਈ ਇਹ ਨੀ ਸਮਝਣਾ ਬਈ ਅਸੀਂ ਤੇਰਾ ਨਸ਼ਾ ਛੁਡਾ ਦਿੱਤਾ ਹੈ। ਹਾਂ ਇੰਨਾ ਕੁ ਜ਼ਰੂਰ ਹੋਇਆ ਹੋ ਸਕਦੈ ਕਿ ਤੇਰੀ ਬਾਡੀ ਪਾਜ਼ਿਟਿਵਲੀ ਰਿਸਪਾਂਸ ਕਰ ਜਾਵੇ। ਐਸ ਉਮਰ 'ਚ ਬੰਦੇ 'ਚ ਬੜੀ ਜਾਨ ਹੁੰਦੀ ਐ। ਅਸੀਂ ਅੱਜ ਆਖਰੀ ਡੋਜ਼ ਦੇ ਦਿੱਤੀ ਐ। ਹੁਣ ਸਰੀਰ ਤੇਰਾ ਹੈਲਪਲੈਸ ਤਾਂ ਫੀਲ ਕਰੂ ਪਰ ਡਰੱਗ ਬਿਨਾਂ ਸਰੀਰ ਇਕਦਮ ਡਿਗਦਾ ਨੀ। ਉਂਝ ਦੋ ਤੋਂ ਲੈ ਕੇ ਚਾਰ ਘੰਟੇ ਦਾ ਫਿੱਟ ਪੈ ਸਕਦੈ ਪਹਿਲੀ ਵਾਰ। ਬੱਸ ਇਕ ਗੱਲ ਧਿਆਨ ਨਾਲ ਸਮਝ ਲੈ ਬਈ ਮੈਡੀਸਨ ਮਨ ਨੂੰ ਫਲੱਸ਼ ਨੀ ਕਰ ਸਕਦੀਆਂ। ਗੱਲ ਆਖਿਰ 'ਚ ਤੇਰੀ ਵਿੱਲ-ਪਾਵਰ ਨੇ ਤੈਅ ਕਰਨੀ ਐ। ਇਹ ਗੱਲ ਆਪਣੇ ਆਪ ਨਾਲ ਤੂੰ ਹੀ ਕਰਨੀ ਐ। ਪਹਿਲਾਂ ਤਾਂ ਤੂੰ ਮਨ ਨੂੰ ਇਹ ਮਨਾ ਲੈ ਬਈ ਤੇਰੇ ਫਾਦਰ ਸਾਹਿਬ ਹੁਣ ਇਸ ਦੁਨੀਆਂ 'ਚ ਹੈ ਨੀ...।

...ਪਉੜੀਆਂ ਵੱਲ ਮੂੰਹ ਹੁੰਦੀ ਸਾਰ ਮਨ ਇਹ ਸਾਰੀ ਮਨ-ਮਨੌਤੀ ਭੁੱਲ ਗਿਆ ਹੈ। ਦੋ ਪਉੜੀਆਂ ਉਤਰਨ ਤੋਂ ਬਾਅਦ ਹੀ ਪੈਰਾਂ ਵਿਚਲੀ ਤੇਜ਼ੀ ਥੰਮ੍ਹ ਗਈ ਹੈ।

"ਗੋਲੀਆਂ ਗਾਲੀਆਂ ਤਾਂ ਨੀ ਹੁਣ ਖਾਂਦਾ। ਮੈਂ ਸਾਰੇ ਕਮਰੇ ਦੀ ਤਲਾਸ਼ੀ ਲਈ ਐ ਰਾਤ", ਮੰਮੀ ਪਤਾ ਨੀ ਕੀਹਦਾ ਮਨ ਫਲੱਸ਼ ਕਰਨ ਲੱਗੇ ਹੋਏ ਨੇ। ਮੈਂ ਹੇਠ ਨਿਗ੍ਹਾ ਘੁਮਾ ਕੇ ਦੇਖਿਆ ਹੈ। ਵਰਾਂਡੇ 'ਚ ਕੋਈ ਨੀਲੀ ਪੱਗ ਵਾਲਾ ਬੈਠਾ ਹੈ। ਹਲਕੀ ਜਿਹੀ ਪਛਾਣ ਉਭਰੀ ਹੈ। ਭਰਵੀਂ ਦਾੜ੍ਹੀ ਵਿਚ ਅੱਧਾ ਕੁ ਲਕਿਆ ਮੁਖਤਿਆਰ ਦਾ ਮਾੜਕੂ ਜਿਹਾ ਚਿਹਰਾ ਪਛਾਣ 'ਚ ਆਇਆ ਹੈ। ਪੈਰ ਅਚਾਨਕ ਰੁਕ ਗਏ ਹਨ। ਇਕ ਜੀਅ ਕਰਦੈ ਪੁੱਠੇ ਪੈਰੀਂ ਪਉੜੀਆਂ ਚੜ੍ਹਜਾਂ। ਲਗਦਾ ਨਹੀਂ ਮੁਖਤਿਆਰ ਦਾ ਸਾਹਮਣਾ ਕਰਨ ਦੀ ਹਿੰਮਤ ਮੇਰੇ ਵਿਚ ਹੈ। ਮੁਖਤਿਆਰ ਦੀ ਅੱਧੀ ਕੁ ਪਿੱਠ ਪਉੜੀਆਂ ਵੱਲ ਹੈ। ਮੰਮੀ ਦਾ ਮੂੰਹ ਪਉੜੀਆਂ ਵੱਲ ਹੀ ਹੋਣ ਕਰਕੇ ਉਹਨਾ ਨੇ ਮੈਨੂੰ ਦੇਖ ਲਿਆ ਹੈ। ਪਹਿਲਾਂ ਮੰਮੀ ਤੇ ਨਾਲ ਹੀ ਮੁਖਤਿਆਰ ਵੀ ਖੜ੍ਹਾ ਹੋ ਗਿਆ ਹੈ। ਡੈਡੀ ਦੇ ਮਰਨ ਤੋਂ ਪਹਿਲਾਂ ਕੋਈ ਮੈਨੂੰ ਦੇਖ ਕੇ ਇਸ ਤਰ੍ਹਾਂ ਖੜ੍ਹਾ ਹੋ ਗਿਆ ਹੁੰਦਾ ਤਾਂ ਮੈ ਐਨਾ ਫੀਲ ਕਰਨਾ ਸੀ ਕਿ ਮੇਰੇ ਹੌਲ ਪੈਣਾ ਸ਼ੁਰੂ ਹੋ ਜਾਣਾ ਸੀ। ਤੇ ਫਿਰ ...

ਨਾੜਾਂ 'ਚ ਦੌੜਦੀ ਗੁਲੂਕੋਜ਼ ਦੀ ਤਾਕਤ ਨਾਲ ਪਉੜੀਆਂ ਉੱਤਰ ਮੁਖਤਿਆਰ ਨਾਲ ਹੱਥ ਮਿਲਾ ਕੇ ਮੈਂ ਉਸਦੇ ਸਾਹਮਣੇ ਕੁਰਸੀ 'ਤੇ ਜਾ ਬੈਠਿਆ ਹਾਂ। ਮੁਖਤਿਆਰ ਦੀ ਕਮੀਜ਼ ਹੇਠ ਪਾਇਆ ਹੋਇਆ ਗਾਤਰਾ ਦਿਸਦਾ ਹੈ। ਸੁਤੇ ਸਿੱਧ ਮੇਰਾ ਹੱਥ ਮੇਰੇ ਸਿਰ 'ਚੋਂ ਫਿਰ ਜਾਂਦਾ ਹੈ। ਮੈ ਕਟਿੰਗ ਮੁਖਤਿਆਰ ਦੇ ਹੇਅਰ ਸਟਾਈਲ ਦੀ ਨਕਲ ਕਰਦਿਆਂ ਹੀ ਕਰਵਾਈ ਸੀ।

"ਚਾਚਾ ਜੀ ਦੀ ਸਲਾਹ ਕੰਮ ਕਰ'ਗੀ", ਮੁਖਤਿਆਰ ਨੇ ਮੰਮੀ ਨਾਲ ਚਲਦੀ ਆਪਣੀ ਗੱਲ ਪੂਰੀ ਕਰਕੇ ਮੇਰੇ ਨਾਲ ਗੱਲ ਤੋਰੀ। ਮੈਨੂੰ ਪਹਿਲਾਂ ਵੀ ਪਤਾ ਸੀ ਕਿ ਉਹਨੇ ਬੀ.ਐਡ. ਕਰਦੇ ਨੇ ਹੀ ਡੈਡੀ ਦੀ ਸਲਾਹ 'ਤੇ ਕੇਸ ਰੱਖ ਕੇ ਅੰਮ੍ਰਿਤ ਛਕ ਲਿਆ ਸੀ। ਟਰੇਨਿੰਗ ਪੂਰੀ ਹੁੰਦੀ ਸਾਰ ਖਾਲਸਾ ਸਕੂਲ 'ਚ ਰੈਗੂਲਰ ਪੋਸਟ ਮਾਰ ਗਿਆ ਸੀ।

"ਤੂੰ ਪਛਾਣਿਆ ਨੀ ਮੈਨੂੰ !" ਸ਼ਾਇਦ ਮੇਰੇ ਠੰਡੇ ਹੁੰਗਾਰੇ ਤੋਂ ਅੰਦਾਜਾ ਲਾ ਕੇ ਉਹਨੇ ਪੁੱਛਿਆ ਹੈ। ਮੇਰਾ ਸਿਰ ਤਾਂ ਹਾਂ ਵਿਚ ਹਲਕਾ ਜਿਹਾ ਹੀ ਹਿੱਲਿਆ ਹੈ ਪਰ ਮੇਰੇ ਅੰਦਰ ਕੋਈ ਬਹੁਤ ਜ਼ੋਰ ਨਾਲ ਬੋਲਿਆ ਹੈ, 'ਤੈਨੂੰ ਕਿਵੇਂ ਭੁੱਲ ਜੂੰ ਮੁਖਤਿਆਰ ਸਿਆਂ !' ਅੰਦਰ ਗਿਆ ਮੇਰਾ ਸਾਹ ਹਉਕਾ ਬਣ ਕੇ ਬਾਹਰ ਨਿਕਲਿਆ ਹੈ।

"ਕੁਦਰਤ ਐ ! ਹੌਸਲਾ ਰੱਖ", ਮੁਖਤਿਆਰ ਨੇ ਮੇਰੇ ਹੱਥ 'ਤੇ ਹੱਥ ਰੱਖਿਆ ਹੈ, "ਤੇਰੇ ਡੈਡੀ ਵਰਗਾ ਕੀਹਨੇ ਬਣਨੈ"।

ਮੈਂ ਮੁਖਤਿਆਰ ਵੱਲ ਵੇਖਣ ਦੀ ਕੋਸ਼ਿਸ਼ ਕਰਦਾ ਹਾਂ। ਅੱਖਾਂ ਉਹਦੀਆਂ ਅੱਖਾਂ ਦਾ ਸਾਹਮਣਾ ਕਰਨ ਤੋਂ ਡੋਲ ਜਾਂਦੀਆਂ ਹਨ, 'ਇਹਦੇ ਯਾਦ ਹਊ ਅਜੇ ਤਕ !' ਮੇਰੇ ਅੰਦਰ ਭੰਨ ਘੜ ਚੱਲ ਰਹੀ ਹੈ, 'ਦੇਖਣ ਨੂੰ ਤਾਂ ਨੀ ਲਗਦਾ', ਮੈਂ ਉਹਦੇ ਚਿਹਰੇ ਤੋਂ ਮਸ਼ਕਰੀ ਦੇ ਭਾਵ ਤਲਾਸ਼ਦਾ ਹਾਂ। ਪਰ ਉਹਦੇ ਕਣਕਵੰਨੇ ਰੰਗ 'ਚ ਅਫਸੋਸ ਦੀ ਕਾਲਸ ਤੋਂ ਬਿਨਾਂ ਕੁਝ ਨਹੀਂ ਹੈ। ਡੈਡੀ ਦੀ ਦਿੱਤੀ ਸਲਾਹ ਦਾ ਅਹਿਸਾਨ ਉਹਦੇ ਅੰਗ ਅੰਗ 'ਚੋਂ ਝਲਕਦਾ ਹੈ। ਮੇਰੇ ਹੱਥ 'ਤੇ ਰੱਖੇ ਉਹਦੇ ਹੱਥ ਵੱਲ ਵੇਖਦਿਆਂ ਮੇਰੀਆਂ ਅੱਖਾਂ ਛਲਕ ਆਈਆਂ ਹਨ। ਖੱਬੀ ਗੱਲ੍ਹ 'ਤੇ ਛਪੀਆਂ ਡੀ.ਪੀ.ਈ. ਸਰ ਦੀਆਂ ਉਂਗਲੀਆਂ 'ਚੋਂ ਸੇਕ ਨਿਕਲਣ ਲੱਗ ਪਿਆ ਹੈ।

"ਸਿੱਧਾ ਖੜ੍ਹਾ ਰਹਿ, ਬੰਦਾ ਬਣ ਕੇ", ਸਰ ਗਰਜੇ ਸਨ। ਪਟਕੇ ਦੇ ਵਿਚੇ ਖੁੱਲ੍ਹ ਗਿਆ ਜੂੜਾ ਕਰਨ ਲਈ ਉੱਠੇ ਮੇਰੇ ਹੱਥ ਥਾਏਂ ਰੁਕ ਗਏ ਸਨ।

"ਨਾਲ ਵਾਲੇ ਸੂਰਮਿਆਂ ਦੇ ਨਾਂ ਦੱਸ"। ਮੇਰਾ ਹੱਥ ਓਦੋਂ ਮਰੋੜੇ ਗਏ ਕੰਨ 'ਤੇ ਚਲਿਆ ਗਿਆ ਹੈ। ਧੁੰਦਲਾਈਆਂ ਅੱਖਾਂ 'ਚੋਂ ਆਪਣੇ ਸੱਜੇ ਹੱਥ ਦੀ ਪਹਿਲੀ ਉਂਗਲੀ ਤੀਜੀ ਲਾਈਨ 'ਚ ਅੱਠਵੇਂ ਥਾਂ ਖੜ੍ਹੇ ਮੁਖਤਿਆਰ ਵੱਲ ਤਣੀ ਦਿਸੀ ਹੈ।

ਮੁਖਤਿਆਰ ਹੋਰਾਂ ਦੇ ਲਾਈਨਾਂ 'ਚੋਂ ਨਿਕਲਕੇ ਬਾਹਰ ਆਉਣ ਤੋਂ ਪਹਿਲਾਂ ਹੀ ਗੱਦਾਰੀ ਦਾ ਅਹਿਸਾਸ ਮੇਰੇ ਲਹੂ 'ਚ ਚੱਲ ਪਿਆ ਸੀ। ਮੁਖਤਿਆਰ ਹੋਰਾਂ 'ਤੇ ਪੈਂਦੀ ਕੁੱਟ 'ਤੇ ਮੈਂ ਭੁੱਬੀਂ ਰੋ ਪਿਆ ਸਾਂ। ਜੂੜਾ ਠੀਕ ਕਰਕੇ ਪਟਕਾ ਬੰਨ੍ਹਣ ਦਾ ਖਿਆਲ ਵੀ ਮੈਨੂੰ ਓਨੀ ਦੇਰ ਭੁੱਲਿਆ ਰਿਹਾ ਸੀ।

"ਐਨ ਮਾਰਿਆ ਨਿਸ਼ਾਨਾ ਸਿੰਨ੍ਹ ਕੇ 'ਕੇਰਾਂ ਤਾਂ...", ਕੋਲੋਂ ਲੰਘਣ ਲੱਗੇ ਮੁਖਤਿਆਰ ਨੇ ਮੋਰਚੇ 'ਚ ਬੈਠੇ ਸਿਪਾਹੀ ਦਾ ਪੋਜ਼ ਬਣਾਉਂਦਿਆਂ ਕਿਹਾ ਸੀ। ਰੋ ਰਹੇ ਮੁਖਤਿਆਰ ਦੇ ਮੁਸਕਰਾ ਕੇ ਕਹੇ ਗੋਲੀ ਵਰਗੇ ਬੋਲ ਹੁਣ ਵੀ ਮੇਰੇ ਕੰਨਾਂ ਵਿਚ ਗੂੰਜੇ ਹਨ। ਮੁਖਤਿਆਰ ਬਹੁਤ ਅਗਾਂਹ ਲੰਘ ਆਇਆ ਹੈ। ਮੈਂ

ਉਥੇ ਹੀ ਖੜ੍ਹਾ ਹਾਂ। ਪ੍ਰੇਅਰ ਗਰਾਊਂਡ 'ਚ। ਸਾਰੀ ਨਾਈਨਥ ਮੇਰੇ ਅੱਗਿਉਂ ਕਲਾਸ ਰੂਮ ਵੱਲ ਲੰਘ ਰਹੀ ਹੈ। ਮੈਂ ਪਿੱਛੇ ਮੁੜ ਗਿਆ ਹਾਂ। ਇਕ ਦਿਨ ਪਹਿਲਾਂ ਜਿੱਥੇ...

...ਜਿੱਥੇ ਬੂੰਦਾ ਬਾਂਦੀ ਹੋ ਰਹੀ ਸੀ। ਹਲਕੀ ਹਲਕੀ ਪੈਂਦੀ ਭੂਰ 'ਚ ਮੈਂ ਦਸਵੀਂ 'ਚ ਪੜ੍ਹਦੇ ਮੁਖਤਿਆਰ ਅਤੇ ਉਹਦੇ ਜਮਾਤੀਆਂ ਨਾਲ ਜਾ ਰਿਹਾ ਸਾਂ।

"ਅੱਜ ਸਟੱਡੀ ਤਾਂ ਨੀ ਹੁੰਦੀ!" ਕੋਈ ਬੋਲਿਆ ਸੀ,"ਅੱਧੀ ਕਲਾਸ ਨੇ ਤਾਂ ਆਉਣਾ ਈ ਨੀ ਦੇਖ ਲਿਓ ਚਾਹੇ"। ਸਾਰੇ 'ਬੰਕ ਮਾਰਨ' ਲਈ ਤਿਆਰ ਹੋ ਗਏ ਸਨ। ਮੈ ਪਹਿਲੀ ਵਾਰ ਸਕੂਲੋਂ ਇਸ ਤਰ੍ਹਾਂ ਐਬਸੈਂਟ ਰਿਹਾ ਸਾਂ। ਇਸ ਲਈ ਮੇਰੇ ਚਾਅ ਦਾ ਤਾਂ ਕੋਈ ਟਿਕਾਣਾ ਹੀ ਨਹੀ ਸੀ। ਪਹਿਲਾਂ ਫਿਲਮ ਦੇਖੀ ਤੇ ਫੇਰ ਡਰਦੇ ਡਰਾਉਂਦੇ ਵੀ ਛੁੱਟੀ ਤਕ ਬਾਜ਼ਾਰ ਵਿਚ ਘੁੰਮਦੇ ਰਹੇ ਸਾਂ।

ਉਸ ਦਿਨ ਬੜਾ ਕੁਸ਼ ਪਹਿਲੀ ਵਾਰ ਹੋਇਆ ਸੀ। ਮੈਂ ਪਹਿਲੀ ਵਾਰ 'ਫੈਂਸੀ ਡਰਿਲ' ਪੀਤੀ ਸੀ। ਸਾਰਿਆਂ ਦੀ ਫੈਂਸੀ ਦੇ ਪੈਸੇ ਮੈਂ ਦਿੱਤੇ। ਅਕਸਰ ਸੁਣਨ ਨੂੰ ਮਿਲਦੀ ਗੱਲ ਨੇ ਪਹਿਲੀ ਵਾਰ ਕੰਮ ਕੀਤਾ ਸੀ। ਹੁਣ ਤਕ ਬੜੀ ਵਾਰ ਇਹ ਗੱਲ ਸੁਣੀ ਸੀ। ਜਗੀਰ ਅੰਕਲ ਤਾਂ ਗੱਲ ਗੱਲ 'ਚ ਕਹਿੰਦਾ ਹੁੰਦਾ ਸੀ," ਕੁਸ਼ ਖਾ ਖਰਚ ਲਿਆ ਕਰ ਭਤੀਜ! ਵਧੇਰੀ ਰਪੌੜ ਬਣਾਈ ਐ ਸਾਡੇ ਭਾਈ ਨੇ। ਕੋਈ ਖਰਚਣ ਵਾਲਾ ਵੀ ਚਾਹੀਦੈ। ਮੈਸ੍ਹਾਂ ਦੇ ਬੀਮੇ ਦੀ ਅੱਧੋ ਸੁੱਧੀ ਮਾਇਆ ਤਾਂ ਥੋਡੇ ਘਰੇ ਆਉਂਦੀ ਐ। ਹਰਾਮ ਦੀ ਕਮਾਈ ਨੇ ਈ ਤੋੜਿਐ ਉਹਨੂੰ ਭਾਈਆਂ ਨਾਲੋਂ"।

ਬਚਦੀ ਫੈਂਸੀ ਮੈਂ ਘਰ ਲੈ ਆਇਆ ਸਾਂ।

ਦੂਜੇ ਦਿਨ ਸਕੂਲ 'ਚ ਕਿਸੇ ਵੱਲ ਸਿੱਧਾ ਦੇਖਣ ਦੀ ਮੇਰੀ ਹਿੰਮਤ ਨਾ ਪਈ। ਰਾਤ ਨੂੰ ਨੀਂਦ ਨਾ ਆਈ । ਮੁਖਤਿਆਰ ਵੱਲ ਸੰਗੀਨ ਵਾਂਗ ਤਣੀ ਉਂਗਲੀ ਦਿਸਣੋ ਹਟੀਓ ਨਾ। ਬਚਦੀ ਫੈਂਸੀ ਇਕੋ ਸਾਹੇ ਪੀ ਗਿਆ। ਨੀਂਦ ਬੜੀ ਆਈ।

ਟੈਂਥ 'ਚ ਪਹਿਲੀ ਵੱਡੀ ਲੜਾਈ ਹੋਈ। ਡੈਡੀ ਜਿੱਤੇ। ਫੈਂਸੀ ਵਾਲੀ ਸ਼ੀਸ਼ੀ ਬਾਥਰੂਮ 'ਚ ਪਈ ਰਹਿ ਗਈ ਸੀ। ਦੋ ਤਿੰਨ ਦਿਨ ਡੈਡੀ ਦਾ ਚਿਹਰਾ ਉਤਰਿਆ ਮੈਨੂੰ ਦਿਸਦਾ ਰਿਹਾ। ਕਿਸੇ ਗੜਬੜ ਦਾ ਸ਼ੱਕ ਵੀ ਮਨ 'ਚ ਆਇਆ। ਉਦੋਂ ਤਕ ਡੈਡੀ ਨਾਲ ਮੇਰੀ ਫ੍ਰੈਂਡਸ਼ਿਪ ਪੂਰੀ ਸੀ। ਕੰਪੀਟੀਸ਼ਨ ਦੀ ਤਿਆਰੀ 'ਚ ਲੱਗਿਆ ਹੋਣ ਕਰਕੇ,ਮੈਂ ਬਹੁਤਾ ਨੋਟਿਸ ਨਾ ਲਿਆ। ਮੇਰੇ ਤਾਂ ਸੁਪਨਿਆਂ 'ਚ ਵੀ ਦੁਰਗਾ ਖੱਪਰ ਚੁੱਕੀ ਫਿਰਦੀ। ਮੈਡਮ ਬਾਤਿਸ਼ ਦੇ ਹੁਕਮ ਅਨੁਸਾਰ ਮੈਂ ਸਾਰਾ ਸਾਰਾ ਦਿਨ ਪੱਬਾਂ ਭਾਰ ਤੁਰਦਾ। ਉਠਦਾ-ਬਹਿੰਦਾ ਮੁਦਰਾਵਾਂ ਦੀ ਪ੍ਰੈਕਟਿਸ ਕਰਦਾ ਰਹਿੰਦਾ। ਦੋ ਸਾਲਾਂ ਤੋਂ ਮੈਂ 'ਮੂਵਿੰਗ ਟਰਾਫੀ' ਦਾ ਵਿਨਰ ਸੀ ਤੇ ਇਸ ਵਾਰ ਜਿੱਤਣ ਨਾਲ ਇਹ ਟਰਾਫੀ ਸਾਡੇ ਸਕੂਲ ਵਿਚ ਹੀ ਰਹਿ ਜਾਣੀ ਸੀ। ਜੂਨੀਅਰ ਵਿਚ ਮੇਰਾ ਇਹ ਆਖਰੀ ਕੰਪੀਟੀਸ਼ਨ ਸੀ...

...ਫੈਂਸੀ ਦਾ ਪਤਾ ਲੱਗਣ ਤੇ ਸਭ ਕੁਝ ਵਿਗੜ ਗਿਆ...

...'ਦੁਰਗਾ ਦੁਆਰਾ ਦਾਨਵ-ਵਧ' ਦੀ ਨ੍ਰਿਤ ਨਾਟਿਕਾ ਦੀ ਜੀਅ ਤੋੜ ਕੀਤੀ ਮੇਰੀ ਪ੍ਰੈਕਟਿਸ ਧਰੀ ਧਰਾਈ ਰਹਿ ਗਈ। ਡੈਡੀ ਰਿਹਰਸਲ 'ਚ ਹੀ ਪਹੁੰਚ ਗਏ। ਮੈਂ ਵਧੇਰੇ ਹਾੜੇ ਕੱਢੇ,ਸੌਂਹਾਂ ਖਾਧੀਆਂ,ਮਿੰਨਤਾਂ ਕੀਤੀਆਂ ਪਰ ਡੈਡੀ ਨੇ ਪਰਫਾਰਮੈਂਸ ਨਾ ਹੀ ਦੇਣ ਦਿੱਤੀ। ਉਹਨਾ ਦੇ ਭਾ ਦਾ, ਮੇਰੇ ਨਸ਼ੇ ਲਈ ਕੱਥਕ ਹੀ ਜ਼ਿੰਮੇਵਾਰ ਸੀ। ਤੋੜ ਕੇ ਲਾਹੇ ਘੁੰਗਰੂਆਂ ਦੇ ਪਟੇ ਨਾਲ ਜਿਵੇਂ ਗਿੱਟੇ ਦਾ ਮਾਸ ਵੀ ਲਹਿ ਗਿਆ। ਰੂਹ ਛਿੱਲੀ ਗਈ। ਕੱਥਕ ਨ੍ਰਿਤ-ਕਲਾ ਦਾ ਬਿਰਜੂ ਮਾਹਾਰਾਜ ਬਣਦਾ ਬਣਦਾ ਮੈ 'ਨਚਾਰ' ਬਣ ਕੇ ਰਹਿ ਗਿਆ। ਮੇਰਾ ਕਿਤੇ ਜੀਅ ਨਾ ਲੱਗੇ। ਕਦੇ ਜੀਅ ਕਰੇ ਡੈਡੀ ਮਰ ਜਵੇ। ਕਦੇ ਕਹਾਂ ਮੈਂ ਮਰਜਾਂ,ਫੇਰ ਲੱਗੇ ਇਹਨਾਂ ਨੂੰ ਪਤਾ।

ਉਹਨਾ ਦਿਨਾ 'ਚ ਹੀ ਕਿਸੇ ਘੜੀ ਕੈਪਸੂਲ ਖਾਧੇ ਗਏ। ਫਿਰ ਤਾਂ ਹੌਲੀ ਹੌਲੀ ਮੈਂ ਕਹਿ ਹੀ ਦਿੱਤਾ ਬਈ ਲੈ ਮਨਜੀਤ ਕੁਰੇ ਤੂੰ ਹੀਂ ਲੈ ਲੈ ਨੰਬਰ ਜਿਹੜੇ ਲੈਣੇ ਨੇ। ਸਾਡੇ ਵਾਲੇ ਡੈਡੀ ਨੇ ਤਾਂ ਰੱਜਣਾ ਈ ਨੀ। ਡੈਡੀ ਅੰਮ੍ਰਿਤ ਛਕਣ ਨੂੰ ਕਹਿਣ ਲੱਗ ਪਏ। ਉਹਨਾ ਦਿਨਾਂ 'ਚ ਹੀ ਮੈਂ ਸਿਰ ਮੁਨਾ ਦਿੱਤਾ ਸੀ...



...ਦੂਜੀ ਵੱਡੀ ਲੜਾਈ ਦਾ ਜਦ ਨੂੰ ਡੈਡੀ ਨੂੰ ਪਤਾ ਲਗਦਾ,ਉਹ ਹਾਰ ਚੁੱਕੇ ਸੀ। ਪਲੱਸ ਵੰਨ ਵਿਚ ਡੈਡੀ ਨਾਲ ਸਮਝੌਤਾ ਕਾਮਰਸ ਦੇ ਸਬਜੈਕਟਾਂ 'ਤੇ ਹੋਇਆ,ਪੇਪਰ ਮੈਂ ਆਰਟਸ ਦੇ ਦਿੱਤੇ। ਨੰਬਰ ਵਧੇਰੇ ਆਏ ਪਰ ਘਰ ਜੰਗ ਦਾ ਮੈਦਾਨ ਬਣ ਗਿਆ। ਮੈਨੂੰ ਜਿਵੇਂ ਸਾਡਾ ਟੋਲਾ ਕਹਿੰਦਾ ਹੁੰਦੈ,ਇੰਜੈਕਸ਼ਨ ਤੋਂ ਹੇਠ ਹੇਠ ਸਭ ਕੁਝ ਖਪਣ ਲੱਗ ਗਿਆ ਸੀ। ਉਹਨਾ ਦਿਨਾਂ ਵਿਚ ਹੀ ਮੈਂ ਡੈਡੀ ਤੋਂ ਪਾਸਾ ਵੱਟਣਾ ਸ਼ੁਰੂ ਕੀਤਾ। ਉਹ ਘੜੀ ਯਾਦ ਕਰਕੇ ਤਾਂ ਹੁਣ ਵੀ ਰੂਹ ਕੰਬ ਜਾਂਦੀ ਹੈ।

ਪਹਿਲੀ ਵਾਰ ਨਾੜ 'ਚ ਗਿਆ ਟੀਕਾ ਰਿਐਕਸ਼ਨ ਕਰ ਗਿਆ ਸੀ। ਮੇਰੀ ਸਾਰੀ ਫੂਡ ਪਾਈਪ ਜ਼ਖਮਾਂ ਨਾਲ ਭਰ ਗਈ। ਕੈਪਸੂਲ ਨਿੰਘਰੇ ਨਾ,ਇੰਜੈਕਸ਼ਨ ਖਪੇ ਨਾ। ਮੈਂ ਦੁਖੀ ਹੋ ਗਿਆ। ਇਕ ਵਾਰ ਕੈਪਸੂਲ ਨਿਘਾਰਨ ਨਾਲ ਸ਼ਾਮ ਤਕ ਆਂਦਰਾਂ ਵੱਢ ਹੋਣ। ਸਾਰੀ ਦਿਹਾੜੀ ਲਿਟੀ ਜਾਵਾਂ। ਜਦ ਨੂੰ ਡੋਜ਼ ਦਾ ਟਾਈਮ ਫੇਰ ਹੋ'ਜਵੇ। ਮੇਰੇ ਵੱਲ ਦੇਖਦੇ ਮੰਮੀ ਦੀ ਹਾਲਤ ਮੈਥੋਂ ਦੇਖ ਨਾ ਹੋਵੇ। ਮੈ ਆਪਣੀ ਹਾਲਤ 'ਤੇ ਪਹਿਲੀ ਵਾਰ ਡੈਡੀ ਰੋਂਦੇ ਦੇਖੇ। ਡੈਡੀ ਨੇ ਹਸਪਤਾਲ ਦੀ ਗੱਲ ਤੋਰੀ ਤਾਂ ਮੇਰੇ ਨਸ਼ਾ ਛਡਾਊ ਕੇਂਦਰ ਦੀਆਂ ਸੁਣੀਆਂ ਤਕਲੀਫਾਂ ਯਾਦ ਆ ਗਈਆਂ। ਮੈਂ ਦੋ ਦਿਨ ਅੜਿਆ ਰਿਹਾ ਤੇ ਘਰਦੇ,ਰਿਸ਼ਤੇਦਾਰ ਮਿੰਨਤਾਂ ਕਰਦੇ ਰਹੇ,ਡਰਾਵੇ ਦਿੰਦੇ ਰਹੇ। ਧੱਕਾ ਕਰਨ ਦੀ ਕੋਸ਼ਿਸ਼ ਕੀਤੀ,ਮੈ ਭੱਜ ਲਿਆ। ਡੈਡੀ ਨ੍ਹਾਉਣ ਲਈ ਪਰਨਾ ਬੰਨ੍ਹ ਕੇ ਹਟੇ ਈ ਸਨ। ਓਵੇਂ ਮੇਰੇ ਪਿੱਛੇ ਹੋ ਲਏ। ਮੈ ਘਰੋਂ ਨਿਕਲ ਕੇ ਡੰਗਰਾਂ ਵਾਲੇ ਵੜਿਆ ਤਾਂ ਮੂਹਰੇ ਕੰਧ। ਪਿੱਛੇ ਡੈਡੀ। ਦਰਾਂ 'ਚ ਖੜ੍ਹੇ ਡੈਡੀ ਦੇ ਅੰਡਰਟੇਕਰ ਵਰਗੇ ਨੰਗੇ ਪਿੰਡੇ ਦੀ ਉਹ ਝਲਕ ਮੈਨੂੰ ਹੁਣ ਵੀ ਯਾਦ ਆਜ'ਵੇ ਤਾਂ ਮੈਂ ਡਰ ਜਾਨੈ। ਮੈਂ ਮੁੜਿਆ ਤਾਂ ਡੈਡੀ ਮੂਹਰੇ ਖੜ੍ਹੇ ਸੀ, ਮੰਮੀ ਉਹਨਾਂ ਦੇ ਪਿੱਛੇ। ਫੁੱਫੜ ਜੀ ਨੇ ਡੈਡੀ ਦੀ ਬਾਂਹ ਫੜੀ ਹੋਈ ਸੀ-

"ਤੂੰ ਖੜ੍ਹ ਜੀਤ ਸਿਆਂ ਮੈਂ ਆਪੇ ਮਨਾਊਂ" ,ਫੁੱਫੜ ਜੀ ਨੇ ਵਿਚ ਬਚਾ ਕਰਨਾ ਚਾਹਿਆ ਪਰ ਡੈਡੀ ਅੜੇ ਖੜ੍ਹੇ ਰਹੇ। ਚੜ੍ਹੇ ਸਾਹ ਮੈਥੋਂ ਖੜ੍ਹ ਨਾ ਹੋਵੇ। ਮੈਨੂੰ ਮਾੜੀ ਮਾੜੀ ਸੁਰਤ ਐ ਜਦੋਂ ਮੈਂ ਡੈਡੀ ਨੂੰ ਸਿੱਧਾ ਹੋਇਆ ਤਾਂ ਹਾਹਾਕਾਰ ਮੱਚ ਗਈ ਸੀ-

"ਹੋਣ ਦੇ ਇਕ ਸਿਰਾ ਅੱਜ! ਤੁਸੀਂ ਪਰੇ ਰਹੋ", ਡੈਡੀ ਨੇ ਫੁੱਫੜ ਜੀ ਨੂੰ ਤੋੜ ਕੇ ਸਿੱਟ ਦਿੱਤਾ ਸੀ-

"ਆ ਬਈ ਪੁੱਤਰਾ ਕਰੀਏ ਦੇਣਾ ਲੈਣਾ ਬਰਾਬਰ, ਬਾਪ-ਪੁੱਤ ਹੋਣ ਦਾ", ਡੈਡੀ ਨੇ ਕੋਲੇ ਨਾਲ ਖੜ੍ਹਾ ਫੌੜ੍ਹਾ ਚੁੱਕ ਲਿਆ ਸੀ। ਮੈਂ ਡਿੰਘ ਭਰੀ। ਸੱਜੇ ਹੱਥ ਟੋਕੇ ਵਾਲੀ ਮਸ਼ੀਨ ਦੇ ਪੈਰ ਨਾਲ ਖੜ੍ਹੀ ਕਹੀ 'ਤੇ ਮੇਰੀ ਨਿਗ੍ਹਾ ਪਈ। ਹੁਣ ਮੇਰੇ ਤੇ ਡੈਡੀ ਦੇ ਵਿਚਕਾਰ ਮੈਨੂੰ ਸਿਰਫ ਕਹੀ ਦਿਸਦੀ ਸੀ। ਮੈਨੂੰ ਪਤਾ ਸੀ ਡੈਡੀ ਮੈਥੋਂ ਹਮੇਸ਼ਾ ਜ਼ੋਰਾਵਰ ਸਨ। ਪਰ ਕਹੀ ਨੇ ਸਮੇਤ ਫੌੜ੍ਹੇ, ਸਿਰ ਵੱਢ ਦੇਣਾ ਸੀ ਤੇ ਮੈ ਸਿਰ ਵੱਢਣ ਦੀ ਕੀਮਤ 'ਤੇ ਵੀ ਭੱਜਣ ਲਈ ਤਿਆਰ ਸਾਂ। ਮੈਂ ਕਹੀ ਵੱਲ ਦੇਖਿਆ। ਫਿਰ ਡੈਡੀ ਵੱਲ। ਕਹੀ ਦਾ ਕੂਲਾ ਬਾਹਾਂ ਮੇਰੀਆਂ ਅੱਖਾਂ 'ਚ ਰੜਕਿਆ। ਦੋ ਕਦਮ,ਤੇ ਸਭ ਕੁਝ ਸੁਲਝ ਜਾਣਾ ਸੀ। ਮੈਂ ਖੁਰਦੀ ਜਾਂਦੀ ਸਾਰੀ ਸੁਰਤ ਇਕੱਠੀ ਕੀਤੀ ਪਰ...ਪਰ ਮੈਥੋਂ ਸਾਰਾ ਜ਼ੋਰ ਲਾ ਕੇ ਵੀ ਕਹੀ ਵੱਲ ਪੈਰ ਨਾ ਪੱਟ ਹੋਇਆ। ਮੈਂ ਆਖਰੀ ਵਾਰ ਡੈਡੀ ਵੱਲ ਵੇਖਿਆ,"ਨਹੀਂ ਮੈਂ ਥੋਨੂੰ ਨਹੀਂ ਮਾਰ ਸਕਦਾ ਡੈਡੀ"। ਬੇ-ਬਸੀ ਵਿਚ ਮਾਰੀ ਮੇਰੀ ਚੰਗਿਆੜ ਨੇ ਮੇਰਾ ਜ਼ਖਮੀ ਹੋਇਆ ਅੰਦਰ ਛਿੱਲ ਦਿੱਤਾ। ਡੈਡੀ ਦੇ ਝੂਠੇ ਪਏ ਹੱਥਾਂ 'ਚੋਂ ਡਿੱਗਦਾ ਫੌੜ੍ਹਾ ਬੇ-ਹੋਸ਼ੀ ਤੋਂ ਪਹਿਲਾਂ ਦੇਖੀ ਮੇਰੀ ਆਖਰੀ ਚੀਜ਼ ਸੀ ਤੇ ਡੈਡੀ ਦੇ ਸਾਹਮਣੇ ਹੋ ਕੇ ਖੜ੍ਹਨ ਦਾ ਆਖਰੀ ਦਿਨ। ਮੇਰੇ ਅੰਦਰ ਡੈਡੀ ਦਾ ਡਰ ਬੈਠ ਗਿਆ। ਉਸ ਤੋਂ ਬਾਅਦ ਤਾਂ ਡੈਡੀ ਦੇ ਬੋਲ ਤੋਂ ਵੀ ਭੈਅ ਆਉਣ ਲੱਗ ਗਿਆ ਸੀ।

"ਕਮਜ਼ੋਰੀ ਐ ਅਜੇ",ਆਪਣੇ ਹੱਥ ਹੇਠ ਮੇਰਾ ਹੱਥ ਕੰਬਦਾ ਮਹਿਸੂਸ ਕਰਕੇ ਮੁਖਤਿਆਰ ਨੇ ਕਿਹਾ ਹੈ। ਮੱਥੇ ਤੋਂ ਪਸੀਨਾ ਪੂੰਝਦਾ ਹੱਥ ਮੈਨੂੰ ਵੀ ਕੰਬਦਾ ਮਹਿਸੂਸ ਹੁੰਦਾ ਹੈ। ਮੰਮੀ ਚਾਹ ਲੈ ਆਏ ਹਨ। ਮੇਰੇ ਲਈ ਇਹ ਨਵੀਂ ਗੱਲ ਹੈ ਕਿ ਮੈਂ ਇਸ ਤਰ੍ਹਾਂ ਕਿਸੇ ਆਏ ਗਏ ਨਾਲ ਬੈਠਾ ਹਾਂ। ਮੁਖਤਿਆਰ ਨੇ ਗਲਾਸ ਚੁੱਕ ਲਿਆ ਹੈ। ਚਾਹ ਚੁੱਕਣ ਦੀ ਮੇਰੀ ਹਿੰਮਤ ਨਹੀਂ ਹੋ ਰਹੀ। ਯਕੀਨ ਹੀ ਨਹੀਂ ਆ ਰਿਹਾ ਕਿ ਐਂ 'ਨਿਰਨੇ ਕਾਲਜੇ' ਚਾਹ ਦੀ ਘੁੱਟ ਹਲ਼ਕ ਚੋਂ ਲੰਘ ਸਕਦੀ ਹੈ-

"ਮੇਰਾ ਤਾਂ ਚਾਹ ਪੀਣ ਨੂੰ ਜੀਅ ਨੀ ਕਰਦਾ", ਮੈਂ ਵਿਚਾਰਗੀ ਨਾਲ ਮੰਮੀ ਵੱਲ ਵੇਖਿਆ ਹੈ। ਜੀਅ ਕਰਦੈ ਮੰਮੀ ਨੂੰ ਦੱਸਾਂ ਕਿ ਮੈਂ ਅੱਜ ਸੱਚੀਂ ਕੁਝ ਨਹੀਂ ਖਾਧਾ। ਪਰ ਜਦ ਇਸ ਗੱਲ 'ਤੇ ਮੈਨੂੰ ਯਕੀਨ ਨੀ ਆਉਂਦਾ,ਮੰਮੀ ਨੂੰ ਕਿਵੇਂ ਆ ਜੂ-

"ਪਾਣੀ ਲਿਆਦੋ",ਮੈਨੂੰ ਲਗਦਾ ਹੈ ਮਨ ਫਲੱਸ਼ ਕਰਨ ਦੀ ਲੜਾਈ ਸ਼ੁਰੂ ਹੋ ਗਈ ਹੈ। ਸਰੀਰ ਝੂਠਾ ਪੈਣਾ ਸ਼ੁਰੂ ਹੋ ਗਿਆ ਹੈ। ਪਿੰਜਣੀਆਂ ਵਿਚ ਚੀਸ ਵਧ ਗਈ ਹੈ। ਪਾਣੀ ਦੀਆਂ ਚਾਰ ਕੁ ਘੁੱਟਾਂ ਅੰਦਰ ਲੰਘ ਗਈਆਂ ਹਨ। ਮੈਨੂੰ ਵਹਿਮ ਸੀ ਕਿ ਵੋਮਿਟਿੰਗ ਹੋਵੇਗੀ। ਨਹੀਂ ਹੋਈ। ਪਾਣੀ ਪੀ ਕੇ ਮਨ ਕੁਸ਼ ਸ਼ਾਂਤ ਹੀ ਹੋਇਆ ਹੈ। ਆਪਣੇ ਚਿਹਰੇ 'ਤੇ ਆਇਆ ਖੇੜਾ ਮੇਰੇ ਵੱਲ ਗਹੁ ਨਾਲ ਦੇਖਦੇ ਮੰਮੀ ਦੀਆਂ ਅੱਖਾਂ 'ਚੋਂ ਪੜ੍ਹ ਸਕਦਾ ਹਾਂ।

ਮੁਖਤਿਆਰ ਜਾਣ ਲਈ ਉੱਠਿਆ ਹੈ। ਮੈਂ ਵੀ ਨਾਲ ਹੀ ਉੱਠ ਖੜ੍ਹਿਆ ਹਾਂ। ਪਰ ਉੱਠਣ ਲਈ ਕਰਨੀ ਪਈ ਮੁਸ਼ੱਕਤ ਆਕੜ ਰਹੀ ਦੇਹ ਦੀ ਨਿਸ਼ਾਨੀ ਹੈ। ਇਸ ਦਾ ਮਤਲਬ ਐ ਹਸਪਤਾਲ 'ਚ ਦਿੱਤੀਆਂ ਦੁਆਈਆਂ ਦਾ ਅਸਰ ਟੁੱਟ ਰਿਹਾ ਹੈ। ਨਾਲ ਹੀ ਟੁੱਟ ਰਿਹਾ ਹੈ ਸਰੀਰ ਦਾ ਪੋਰ ਪੋਰ। ਮੰਮੀ ਮੁਖਤਿਆਰ ਨੂੰ ਛੱਡਣ ਮੇਰੇ ਨਾਲ ਆਏ ਹਨ। ਮੈਨੂੰ ਪਤਾ ਹੈ ਉਹਨਾਂ ਦੇ ਅੰਦਰ ਕਿਹੜਾ ਡਰ ਹੈ। ਇਸ ਤਰ੍ਹਾਂ ਹੀ ਤਾਂ ਘਰੋਂ ਖਿਸਕਦਾ ਰਿਹਾ ਹਾਂ ਮੈਂ। ਇਕ ਵਾਰ 'ਆਇਆ' ਕਿਹਾ ਨੀ, ਮੈਂ 'ਗਿਆ' ਨੀ। ਘਰੋਂ ਨਿਕਲਣ ਲਈ ਕੀਤੇ ਕਿੰਨੇ ਬਹਾਨੇ ਯਾਦ ਆ ਰਹੇ ਹਨ। ਸੰਭਲ ਸੰਭਲ ਤੁਰਨਾ। ਬੇ-ਪ੍ਰਵਾਹੀ ਸ਼ੋਅ ਕਰਨੀ। ਨਾਲ ਜਾਂਦੇ ਬੰਦੇ ਨਾਲ ਖੁੱਲ੍ਹ ਕੇ,ਹੱਥ ਹਿਲਾ ਹਿਲਾ ਗੱਲਾਂ ਕਰਨੀਆਂ। ਮੈਨੂੰ ਮੁਸਕਰਾਉਂਦਾ ਦੇਖ ਕੇ ਮੰਮੀ ਨੇ ਮੇਰੇ ਵੱਲ ਦੇਖਿਆ ਹੈ-

"ਹੁਣ ਨੀ ਜਾਂਦਾ ਕਿਤੇ! ਤੁਸੀਂ ਬੇ-ਫਿਕਰ ਰਹੋ", ਪਹਿਲਾਂ ਵੀ ਹਜ਼ਾਰਾਂ ਵਾਰ ਕਹੇ ਸ਼ਬਦ ਦੁਹਰਾਉਂਦਾ ਹਾਂ। ਮੰਮੀ ਨੇ ਹਜ਼ਾਰਵੀਂ ਵਾਰ ਫੇਰ ਯਕੀਨ ਕਰ ਲਿਆ ਹੈ-

"ਹੁਣ ਤੂੰ ਹੇਠ ਏ ਬਹਿ ਜਾ ਘੜੀ। ਹੁਣ ਕਿਹੜਾ...", ਮੇਰੇ ਮੂਹਰੇ ਦਰਾਂ 'ਚ ਖੜ੍ਹੇ ਮੰਮੀ ਰੋਣ ਲੱਗ ਪਏ ਹਨ। ਮੰਮੀ ਦੀ ਅਧੂਰੀ ਛੱਡੀ ਗੱਲ ਨੇ ਮੇਰੇ ਸਾਹਮਣੇ ਘਰ ਭਾਂ ਭਾਂ ਕਰਨ ਲਾ ਦਿੱਤਾ ਹੈ। ਮੈਂ ਡਰ ਕੇ ਪਹਿਲਾਂ ਘਰ ਵੱਲ ਤੇ ਫਿਰ ਅੱਖਾਂ ਪੂੰਝਦੀ ਮੰਮੀ ਵੱਲ ਵੇਖਿਆ ਹੈ। ਡੈਡੀ ਦੇ ਨਾ ਹੋਣ ਦੇ ਅਰਥ ਹੁਣ ਹੋਰ ਸਮਝ ਆਏ ਹਨ। ਹੋਰ ਵੱਧ ਦੁਖਦੀਆਂ ਲੱਤਾਂ ਲੈ ਕੇ ਕੁਰਸੀ 'ਤੇ ਆ ਬੈਠਿਆ ਹਾਂ। ਪਾਣੀ ਨਾਲ ਭੁੱਖ ਚਮਕੀ ਲਗਦੀ ਹੈ। 'ਨਾਲੇ ਮੰਮੀ ਦਾ ਦਿਲ ਰਹਿ ਜੂ', ਮੈਂ ਆਪਣੇ ਆਪ ਨੂੰ ਮਨਾਇਆ ਹੈ-

"ਖਾਣ ਨੂੰ ਕੀ ਐ?" ਮੇਰੀ ਆਵਾਜ਼ ਸੁਣਦੀ ਸਾਰ ਮੇਰੇ ਸਿਰ 'ਚ ਕੰਘੀ ਕਰਦੀਆਂ ਮੰਮੀ ਦੀਆਂ ਉਂਗਲੀਆਂ ਵਿਚ ਬੇ-ਯਕੀਨੀ ਕੰਬੀ ਹੈ। ਐਨੀ ਸ਼ਾਂਤ ਆਵਾਜ਼,ਐਨੀ ਹਲੀਮੀ ਮੰਮੀ ਦੇ ਕੰਨਾਂ ਨੂੰ ਪਚੀ ਨੀ ਹੋਣੀ-

"ਦਲੀਆ!" ਮੰਮੀ ਨੇ ਮੇਰੀ ਗੱਲ੍ਹ ਥਪਥਪਾਈ ਹੈ, "ਡਾਕਟਰ ਨੇ ਕਿਹਾ ਸੀ",ਮੰਮੀ ਇਕ ਦਮ ਬੋਲੇ ਹਨ। ਮੰਮੀ ਦੀ ਆਵਾਜ਼ ਵਿਚਲੀ ਘਬਰਾਹਟ ਨੇ ਮੈਨੂੰ ਵੀ ਬੇ-ਚੈਨ ਕਰ ਦਿੱਤਾ ਹੈ...

...ਟ..ਣ..ਨ ਕਰਦਾ ਥਾਲ ਪਉੜੀਆਂ ਤੋਂ ਹੇਠ ਆਉਂਦਾ ਦਿਸਿਆ ਹੈ...

ਡੈਡੀ ਦੇ ਹਾਰਟ ਅਟੈਕ ਵਾਲੀ ਸਵੇਰ ਤੋਂ ਪਹਿਲੀ ਰਾਤ ਸੀ। ਮੰਮੀ ਨੇ ਕੋਈ ਸੁੱਖ ਪੂਰੀ ਕਰਨ ਲਈ ਦਲੀਆ ਬਣਾਇਆ ਸੀ। ਮੇਰੇ ਲਈ ਥਾਲੀ 'ਚ ਪਾ ਕੇ ਲੈ ਕੇ ਆਏ ਸਨ। ਮੈਂ ਥਾਲ ਫੜ ਕੇ ਵਗ੍ਹਾ ਕੇ ਮਾਰਿਆ ਸੀ। 'ਮੈਂ ਸੱਪ ਐਂ ਬਈ ਕੜਾਹੀ ਕੀਤੀ ਐ',ਮੈਂ ਬੁੜਬੁੜਾਇਆ ਸੀ। ਪਤਾ ਨੀ ਮੰਮੀ ਨੇ ਸੁਣਿਆ ਸੀ ਕਿ ਨਹੀਂ, ਭਰੇ ਪੀਤੇ ਪਉੜੀਆਂ ਉਤਰ ਗਏ ਸਨ-

"ਛੱਤੀ ਪ੍ਰਕਾਰ ਦੇ ਵਿਅੰਜਨ ਚਾਹੀਦੇ ਨੇ ਰਾਜ ਕੁਮਾਰ ਨੂੰ" ਥਾਲੀ ਦੀ ਟ..ਣ..ਨ ਖਤਮ ਹੋਣ ਤੋਂ ਪਹਿਲਾਂ ਹੀ ਡੈਡੀ ਦੀ ਆਵਾਜ਼ ਆਈ ਸੀ,"ਡੱਕਾ ਤੋੜ ਕੇ ਦੂਹਰਾ ਨੀ ਕਰਨਾ, ਨਖਰੇ ਦੇਖ ਕੀ ਕਰਦੈ.." ਡੈਡੀ ਬੋਲੀ ਗਏ ਸਨ। ਜੀਅ ਕੀਤਾ ਸੀ ਹੇਠ ਜਾ ਕੇ ਪੁੱਛਾਂ ਬਈ ਤੁਸੀਂ ਡੱਕੇ ਤੋੜ ਤੋੜ ਜਿਹੜੀ ਭਰੀ ਬੰਨ੍ਹਤੀ, ਉਹ ਦਖਾਦੋ। ਹਫਤੇ 'ਚ ਚਾਰ ਦਿਨ ਤਾਂ ਘਰ ਪਏ ਰਹਿੰਦੇ ਨੇ। ਸ਼ੁਕਰਵਾਰ ਨੂੰ ਜਾ



ਕੇ ਪੰਜਾਂ ਦਿਨਾਂ ਦੀ ਹਾਜ਼ਰੀ ਲਾ ਆਉਣਗੇ। ਘਰ ਬੈਠੇ ਈ ਮੱਝਾਂ ਦੀ, ਸ਼ੈੱਡ ਦੀ ਇੰਸਪੈਕਸ਼ਨ ਕਰ ਦੇਣਗੇ। 'ਇੰਸਪੈਕਟਰ ਡੇਅਰੀ ਡਿਵੈਲਪਮੈਂਟ' ਸਾਹਿਬ! ਮਹਿਕਮਾਂ ਪਤਾ ਨੀ ਸੁੱਤਾ ਪਿਐ। ਮਹੀਨੇ ਬਾਅਦ ਤਨਖਾਹ ਕਢਵਾਉਣ ਨੂੰ ਏ ਕੰਮ ਦੱਸੀ ਜਾਂਦੇ ਨੇ...ਜਿਹੜੇ ਮਹਿਕਮੇ ਨੇ ਦੁੱਧ ਦੀਆਂ ਨਦੀਆਂ ਵਗਾਉਣੀਆਂ ਸੀ,ਲੋਕਾਂ ਦਾ ਫੋਕਾ ਪਾਣੀ ਵੀ ਪੀ ਗਿਆ। ਬੇੜੀ ਡਬੋ'ਤੀ ਪੰਜਾਬ ਦੀ। ਵਿਹਲੜ...ਚੋਰ...

...ਆਪਣੀਆਂ ਜੇਬਾਂ, ਖੀਸੇ ਫਰੋਲਦੇ ਦੇ ਮੇਰੇ ਅੰਦਰੋਂ ਪਤਾ ਨੀ ਕਿਹੜੇ ਕਿਹੜੇ ਚਾਚੇ ਤਾਏ ਬੋਲਦੇ ਰਹੇ ਸਨ। ਅਸਲ ਖਿਝ ਤਾਂ ਇਹ ਸੀ ਬਈ ਮੇਰੇ ਕੋਲ ਤਿੰਨ ਪੱਤੇ ਈ ਰਹਿ ਗਏ ਸਨ। ਦੋ ਪੱਤੇ ਮੇਰੀ ਇਕ ਡੋਜ਼ ਐ। ਜਦੋਂ ਮੰਮੀ ਦਲੀਆ ਲੈ ਕੇ ਆਏ ਤਾਂ ਮੈਂ ਮਨ ਨਾਲ ਸਲਾਹ ਕਰਕੇ ਅੱਧੇ ਕੈਪਸੂਲ ਖਾ ਲਏ ਸਨ। ਸੋਚਿਆ ਸੀ ਜੇ ਨੀਂਦ ਆ ਗਈ ਪੌਂ ਬਾਰਾਂ ਨਹੀਂ ਤਾਂ ਅੱਧੀ ਕੁ ਰਾਤ ਬਾਕੀ ਖਾ ਲੈਣੀਆਂ ਸਨ। ਮਨ ਟਿਕ ਨਹੀ ਰਿਹਾ ਸੀ। ਪਹਾੜ ਜਿੱਡੀ ਰਾਤ ਮੂਹਰੇ ਸੀ। ਇਕ ਵਾਰੀ ਫੇਰ ਫੋਲਾ ਫਾਲੀ ਕੀਤੀ। ਸਾਰੇ ਰਿਜ਼ਰਵ ਖਾਲੀ। ਦਲੀਏ ਨੇ ਨਵਾਂ ਪੰਗਾ ਛੇੜਤਾ। ਨੀਂਦ ਤਾਂ ਕੀ ਆਉਣੀ ਸੀ ਉਲਟੇ ਅੱਚਵੀ ਲਾ'ਗੀ। ਮੈਂ ਰਹਿੰਦੇ ਕੈਪਸੂਲਾਂ ਦਾ ਵੀ ਫੱਕਾ ਮਾਰ ਲਿਆ...

...ਕਹਿੰਦੇ ਨੇ ਬਈ ਰਾਤ ਨੂੰ ਜਦੋਂ ਡੈਡੀ ਨੂੰ ਅਟੈਕ ਆਇਆ,ਮੈਨੂੰ 'ਠਾਲਣ ਦੀ ਕੋਸ਼ਿਸ਼ ਕੀਤੀ ਸੀ। ਮੇਰੇ ਯਾਦ ਨੀ। ਮੇਰੀ ਤਾਂ ਜਦ ਅੱਖ ਖੁਲ੍ਹੀ, ਘਰ ਵਿਚ ਰੋਣ ਪਿੱਟਣ ਪਿਆ ਹੋਇਆ ਸੀ। ਮੈਂ ਉਠਣ ਦੀ ਕੋਸ਼ਿਸ਼ ਵੀ ਕੀਤੀ ਪਰ ਸਰੀਰ ਉਠਿਆ ਨਾ। ਹੇਠੋਂ ਰੋਣ ਦੀਆਂ ਆਵਾਜ਼ਾਂ ਸੁਣੀ ਜਾਣ,ਮੈਥੋਂ ਉਠ ਨਾ ਹੋਵੇ। ਗੇਟ 'ਚ ਸਕੂਟਰ, ਕਾਰਾਂ ਖੜ੍ਹੀਆਂ ਦੇਖ ਕੇ ਮੈ ਸਮਝ ਗਿਆ ਸਾਡੇ ਘਰ 'ਚ ਕੋਈ ਅਣਹੋਣੀ ਹੋ ਗਈ ਸੀ। ਮੈਂ ਰੋਣ ਲੱਗ ਗਿਆ-

"ਪ੍ਰੀਤ ਕਿੱਥੇ ਐ?" ਕੋਈ ਓਪਰੀ ਆਵਾਜ਼ ਸੁਣਾਈ ਦਿੱਤੀ ਸੀ।

"ਚੁਬਾਰੇ 'ਚੈ", ਇਹ ਆਵਾਜ਼ ਵੀ ਮੰਮੀ ਦੀ ਨਹੀਂ ਸੀ।

"ਉਠਿਆ ਨੀ?"

"ਜੇ ਉਹ ਉਠਣ ਵਾਲਾ ਹੁੰਦਾ ਵੀਰ, ਆਹ ਦਿਨ ਕਾਹਨੂੰ ਦੇਖਣੇ ਪੈਂਦੇ",ਕੋਈ ਹੋਰ ਔਰਤ ਬੋਲੀ ਸੀ। 'ਮੰਮੀ, ਡੈਡੀ 'ਚੋਂ ਕੋਈ ਮਰ ਗਿਆ',ਮੇਰੇ ਅੰਦਰੋਂ ਆਵਾਜ਼ ਆਈ। ਅੱਧ ਸੁੱਤਾ ਜਿਹਾ ਮੈਂ ਉਠਣ ਉਠਣ ਕਰਦਾ ਰਿਹਾ। ਨਾ ਰਾਤ ਰੋਟੀ ਖਾਧੀ ਸੀ। ਨਾ ਸਵੇਰੇ ਕੈਪਸੂਲ ਮਿਲੇ। ਜਦੋਂ ਨਾ ਹੀ ਉਠ ਹੋਇਆ,ਮਨੀ ਨੂੰ ਫੋਨ ਕੀਤਾ। ਉਹ ਦੋ ਪੱਤੇ ਲੈ ਕੇ ਆਇਆ। ਮੇਰੇ ਅੰਦਰ ਖੋਹ ਪਵੇ। ਡੈਡੀ ਤੋਂ ਡਰਦਾ ਖਾਣ ਨੂੰ ਨਾ ਮੰਗਾਂ। "ਹਾਏ ਮੰਮੀ,ਹਾਏ ਮੰਮੀ" ਕਹੀ ਜਾਵਾਂ...

...ਮੈਨੂੰ ਹੇਠ ਲੈ ਕੇ ਆਏ ਤਾਂ ਦੇਖਿਆ ਸਾਡਾ ਘਰ ਲੋਕਾਂ ਨਾਲ ਭਰਿਆ ਪਿਆ ਸੀ। ਡੈਡੀ ਦੀ ਦੇਹ ਵਰਾਂਡੇ 'ਚ ਮੰਜੇ 'ਤੇ ਪਈ ਸੀ ਤੇ ਮੰਮੀ ਦੋ ਜਣੀਆਂ ਦੀ ਫੜੀ ਨਿਢਾਲ ਹੋਈ,ਮੰਜੇ ਦੇ ਪਾਵੇ 'ਤੇ ਸਿਰ ਰੱਖੀ ਬੈਠੀ ਸੀ। ਮੈ ਜਿੱਥੇ ਖੜ੍ਹਾ ਸੀ ਬਹਿ ਕੇ ਰੋਣ ਲੱਗ ਪਿਆ। ਡੈਡੀ ਨਾਲ ਹੁਣ ਤਕ ਹੋਈਆਂ ਲੜਾਈਆਂ ਯਾਦ ਆਈ ਜਾਣ। ਅੰਦਰੋ ਅੰਦਰੀ ਐਂ ਲੱਗੀ ਜਾਵੇ ਜਿਵੇਂ ਡੈਡੀ ਨੂੰ ਮੈਂ ਮਾਰਿਆ ਹੁੰਦੈ...ਮੇਰੇ ਕਲਾਸਫੈਲੋਆਂ ਦੀ ਕਾਮਯਾਬੀ ਦੀਆਂ ਗੱਲਾਂ ਮੰਮੀ ਨਾਲ ਕਰਦੇ ਡੈਡੀ ਦੀ ਨਿਰਾਸ਼ਾ ਯਾਦ ਆਈ ਜਾਵੇ,"ਕੀ ਨੀ ਕੀਤਾ ਮੈਂ ਇਹਦੀ ਖਾਤਰ। ਇਹਤੋਂ ਪਿੱਛੇ ਪੜ੍ਹਦਾ ਸੀ ਸਾਲ,ਮੀਤਾ। ਤੀਹ ਹਜ਼ਾਰ 'ਤੇ ਗਿਐ"। ਹੋਰ ਮੁੰਡਿਆਂ ਬਾਰੇ ਕੀਤੀ ਡੈਡੀ ਦੀ ਇਕ ਇਕ ਗੱਲ ਯਾਦ ਆਈ। ਲੋਕ ਮੈਨੂੰ ਕੁਸ਼ ਸਮਝਾਉਣ, ਕਰਨ ਲਈ ਕਹਿਣ, ਮੇਰੇ ਸਮਝ ਨਾ ਆਵੇ। ਕਿਸੇ ਦੀ ਕਹੀ ਇਕ ਗੱਲ ਤਾਂ ਹੁਣ ਤਕ ਸੁਣੀ ਜਾਂਦੀ ਐ, "ਦੱਸ ਐਹੋ ਜੀ 'ਲਾਦ ਨੂੰ ਕੀ ਫੂਕੇ ਬੰਦਾ"...

... "ਲੈ ਖਾ ਕੇ ਦੇਖ ਦੋ ਚਮਚੇ", ਮੰਮੀ ਮੇਰੇ ਸਾਹਮਣੇ ਦਲੀਏ ਦੀ ਪਲੇਟ ਲਈਂ ਖੜ੍ਹੇ ਨੇ। ਕੰਬਦੇ ਹੱਥਾਂ ਨਾਲ ਪਲੇਟ ਫੜਦਾ ਹਾਂ। ਹੱਥ ਚਮਚਾ ਮਸੀਂ ਹਿਲਾ ਰਿਹਾ ਹੈ। ਸਰੀਰ ਨੂੰ ਅੱਚਵੀ ਮਹਿਸੂਸ ਹੁੰਦੀ ਹੈ। ਪੈਰ ਇਕ ਥਾਂ ਟਿਕੇ ਮੱਚਣ ਲੱਗ ਪਏ ਹਨ। ਪਲੇਟ ਟੇਬਲ 'ਤੇ ਰੱਖ,ਬਰੱਸ਼ ਕਰਨ ਜਾ ਲੱਗਿਆ ਹਾਂ। ਮੰਮੀ ਮੇਰੇ ਪਿੱਛੇ ਆ ਖੜ੍ਹੇ ਹਨ। ਡਾਕਟਰ ਦੇ ਬੋਲ ਯਾਦ ਆਏ ਹਨ –

"ਰੀ-ਹੈਬਲੀਟੇਸ਼ਨ ਦੇ ਪਹਿਲੇ ਪੰਜ ਚਾਰ ਦਿਨ ਜਾਨ ਲੇਵਾ ਲਗਦੇ ਹੁੰਦੇ ਨੇ, ਉਹ ਤੇਰੇ ਹਸਪਤਾ 'ਚ ਨਿਕਲਗੇ"।

ਡਾ. ਦੀ ਗੱਲ ਨੇ ਦਿਲ ਨੂੰ ਸਪੋਰਟ ਦਿੱਤੀ ਹੈ। ਕੁਰਲੀ ਕੁਸ਼ ਆਰਾਮ ਨਾਲ ਕੀਤੀ ਹੈ। ਅਨਰੈਸ ਭਾਵੇਂ ਘਟੀ ਨਹੀਂ ਪਰ ਫਿਰ ਤੋਂ ਕੁਰਸੀ 'ਤੇ ਆ ਕੇ ਬਹਿ ਗਿਆ ਹਾਂ। ਮੰਮੀ ਨੇ ਤੌਲੀਏ ਨਾਲ ਮੇਰਾ ਮੂੰ ਸਿਰ ਸਾਫ ਕੀਤਾ ਹੈ। ਮੱਥਾ ਚੁੰਮਦੀ ਦੇ ਬੁੱਲ੍ਹ ਕੰਬਦੇ ਮਹਿਸੂਸ ਹੋਏ ਹਨ। ਦਿਲ ਕੈੜਾ ਜਿਹਾ ਕਰਕੇ ਪਲੇ ਚੁੱਕਦਾ ਹਾਂ। ਚਮਚਾ ਮੂੰਹ ਤਕ ਲਿਜਾਣ ਵਿਚ ਹੀ ਪਸੀਨਾ ਆ ਗਿਆ ਹੈ। ਮੂੰਹ 'ਚ ਪਾਇਆ ਦਲੀਅ ਨਿਘਾਰਨ ਦੀ ਕੋਸ਼ਿਸ਼ ਕਰਦਾ ਹਾਂ। ਹਲਕ ਵਿਚ ਜਿਵੇਂ ਬੰਨ੍ਹ ਲੱਗਿਆ ਹੋਇਆ ਹੈ। ਮੇਰੀਆਂ ਅੱਖਾਂ ਮੰਮ ਵੱਲ ਉਠੀਆਂ ਹਨ। ਮੰਮੀ ਨੇ ਥਾਲੀ ਮੇਰੇ ਮੂੰਹ ਅੱਗੇ ਕਰ ਦਿੱਤੀ ਹੈ। ਥਾਲੀ ਵਿਚ ਮੂੰਹ ਖਾਲੀ ਕਰਕੇ ਮੈ ਫਿਰ ਮੰਮੀ ਵੱਲ ਦੇਖਿਆ ਹੈ। ਹੰਝੂ ਮੇਰੀਆਂ ਗੱਲਾਂ ਤੋਂ ਵਹਿ ਤੁਰੇ ਹਨ।

"ਨਿੱਘਰਦਾ ਨੀ,ਮੰਮੀ",ਮੈਨੂੰ ਮੇਰੀ ਭਰੜਾਈ ਆਵਾਜ਼ ਸੁਣੀ ਹੈ। ਮੰਮੀ ਨੇ ਮੇਰਾ ਸਿਰ ਆਪਣ ਵੱਖੀ ਨਾਲ ਘੁੱਟ ਲਿਆ ਹੈ। ਨਿੱਘੇ ਹੰਝੂ ਮੇਰੇ ਸਿਰ 'ਤੇ ਡਿੱਗੇ ਹਨ-

"ਮੈਨੂੰ ਪਤੈ",ਮੰਮੀ ਨੇ ਮੇਰੀ ਗੱਲ੍ਹ ਥਪਥਪਾਈ ਹੈ। ਪਾਣੀ ਪੀ ਕੇ ਦੇਖਦੇ ਐਂ",ਕਹਿਕੇ ਮੰਮ ਪਾਣੀ ਲੈ ਆਏ ਹਨ। ਮੈਂ ਉਠ ਕੇ ਭੁੰਜੇ ਬੈਠ ਗਿਆ ਹਾਂ। ਹੱਥ ਗਲਾਸ ਫੜਨੋ ਇਨਕਾਰੀ ਹਨ। ਮੰਮੀ ਦੇ ਹੱਥੋਂ ਦੋ ਘੁੱਟਾਂ ਔਖੀਆਂ ਸੌਖੀਆਂ ਅੰਦਰ ਲੰਘਾ ਲਈਆਂ ਹਨ। ਇਸ ਕਾਮਯਾਬੀ ਨਾਲ ਹੀ ਮਨ ਕਰਾਰ ਫੜ ਗਿਆ ਹੈ। ਦੂਰ ਤਕ ਨਿੱਸਲ ਪਈਆਂ ਲੱਤਾਂ ਤੇ ਪਿੱਠ ਪਿੱਛੇ ਫਰਸ਼ 'ਤੇ ਟਿਕੀਆਂ ਬਾਹਾਂ। ਮੈਂ ਆਰਾਮ ਮਹਿਸੂਸ ਕਰ ਰਿਹਾ ਹਾਂ-

"ਕਿੰਨਾ ਚਿਰ ਹੋ ਗਿਆ?" ਮੰਮੀ ਤੋਂ ਪੁਛਦਾ ਹਾਂ।

"ਅੱਧਾ ਘੰਟਾ",ਮੰਮੀ ਜਵਾਬ ਦਿੰਦੇ ਮੇਰੇ ਕੋਲ ਆ ਗਏ ਹਨ। ਮੇਰੇ ਮੋਢੇ 'ਤੇ ਹੱਥ ਰੱਖ ਕੇ ਬੈਠ ਗਏ ਹਨ। ਹੌਸਲਾ ਰੱਖ ਮੇਰਾ ਪੁੱਤ, ਲੈ ਲਿਆ ਕੰਮ ਤਾਂ"।

...ਪਰ ਮੈਨੂੰ ਪਤਾ ਹੈ, ਕੰਮ ਤਾਂ ਸ਼ੁਰੂ ਹੋਇਐ ਅਜੇ। ਮੈਂ ਉਠ ਕੇ ਕੁਰਸੀ 'ਤੇ ਬੈਠ ਗਿਆ ਹਾਂ। ਦਿਲ ਬੈਠਣ ਲੱਗ ਪਿਆ ਹੈ। ਮੈਂ ਫਿਰ ਉੱਠ ਕੇ ਸਿੰਕ 'ਤੇ ਮੂੰਹ ਧੋਣ ਜਾ ਲੱਗਿਆ ਹਾਂ। ਲੱਤਾਂ ਥਿੜਕਣ ਲੱਗ ਪਈਆਂ ਹਨ। ਇਸ ਵਾਰ ਮੂੰਹ ਨੂੰ ਲਾਇਆ ਪਾਣੀ ਵੀ ਨਹੀਂ ਨਿੱਘਰਿਆ। ਮੰਜੇ 'ਤੇ ਡਿਗਣ ਲੱਗੇ ਮੈਨੂੰ ਲਗਦਾ ਹੈ ਮੈਂ ਮਰ ਜਾਵਾਂਗਾ-

"ਮੈਂ ਮਰ ਰਿਹਾਂ ਮੰਮੀ। ਹਾਏ! ਦਿਲ ਗਿਆ",ਮੇਰੀ ਹਾਕ ਸੁਣਕੇ ਨਿੰਬੂ ਨਿਚੋੜਦੇ ਮੰਮੀ ਭੱਜੇ ਆਏ ਹਨ। ਕਾਹਲੀ ਨਾਲ ਟੇਬਲ 'ਤੇ ਰੱਖਣ ਲੱਗੇ ਗਲਾਸ ਵਿਚੋਂ ਡੁੱਲ੍ਹਿਆ ਨਿੰਬੂ ਪਾਣੀ ਮੇਰੇ ਮੱਥੇ 'ਤੇ ਟਪਕ ਰਿਹਾ ਹੈ। ਮੰਜੇ ਦੀ ਬਾਹੀ 'ਤੇ ਮੇਰੇ ਹੱਥ ਘੁੱਟੇ ਗਏ ਹਨ। ਮੈ ਪਸੀਨੇ ਨਾਲ ਤਰ-ਬ-ਤਰ ਹੋ ਗਿਆ ਹਾਂ। ਮੇਰੀ ਹਾਲਤ ਦੇਖ ਕੇ ਮੰਮੀ ਘਬਰਾ ਗਏ ਹਨ। ਅੱਜ ਸਵੇਰ ਤੋਂ ਪਹਿਲੀ ਵਾਰ ਮੰਮੀ ਨੂੰ ਬੇ-ਚੈਨ ਹੋਏ ਹੋਏ ਦੇਖਦਾ ਹਾਂ। ਲਗਦੈ ਇਹਨਾਂ ਦਾ ਵੀ ਕੋਈ ਅੰਦਾਜ਼ਾ ਗ਼ਲਤ ਚਲਿਆ ਗਿਆ ਹੈ। ਕਰਾਰ ਵਿਚ ਦਿਸਣ ਦੀ ਕੋਸ਼ਿਸ ਕਰਦਾ ਹਾਂ। ਮੰਮੀ ਮੇਰੀ ਤੜਫਦੀ ਦੇਹ ਘੁੱਟਣ ਲੱਗ ਪਏ ਹਨ-

"ਮਾਮਾ ਜੀ ਕਿੱਥੇ ਐ?" ਮੇਰੇ ਯਾਦ ਆਇਆ ਹੈ ਹਸਪਤਾਲ ਵਿਚ ਉਹ ਤੇ ਫੁੱਫੜ ਹੀ ਮੇਰੇ ਕੋਲ ਰਹੇ ਹਨ,"ਇਸ ਵਾਰ ਤਾਂ ਖੁਸ਼ ਸੀ ਨਾ! ਮੈਂ ਭੁਲੇਖਾ ਦੇ ਕੇ ਨੀ ਭੱਜਿਆ", ਮੇਰੇ ਖੁਸ਼ਕ ਬੁਲ੍ਹਾਂ 'ਚੋਂ ਭਰੜਾਈ ਜਿਹੀ ਆਵਾਜ਼ ਨਿਕਲੀ ਹੈ। ਮੈਂ ਮੁਸਕਰਾਇਆ ਹਾਂ,"ਹੁਣ ਕਿੱਥੇ ਗਏ?"

"ਸਭ ਭੇਜ'ਤੇ",ਮੰਮੀ ਦੇ ਬੁੱਲ੍ਹ ਕੰਬੇ ਹਨ,"ਮੈ ਕਿਹਾ 'ਮਾਂ ਪੁੱਤ ਦੇ ਹਿੱਸੇ ਦੀ ਲੜਾਈ ਐ,ਆਪੇ ਲੜਾਂਗੇ'। ਮੰਮੀ ਨੇ ਪਸੀਨੇ ਨਾਲ ਭਿੱਜਿਆ ਮੇਰਾ ਮੱਥਾ ਚੁੰਮਿਆ ਹੈ;ਜਿੱਤੀਏ ਚਾਹੇ ਹਾਰੀਏ"।

ਮੇਰੇ ਟੁੱਟਦੇ ਅੰਗਾਂ ਨੂੰ ਘੁੱਟਣ ਨਾਲ ਕੁਸ਼ ਟੇਕ ਆਈ ਹੈ। ਬੱਸ ਮਿੰਟ ਕੁ ਲਈ ਹੀ। ਅਚਾਨਕ ਜ਼ੋਰ ਨਾਲ ਚੀਸ ਉਠੀ ਹੈ। ਸਾਰੇ ਸਰੀਰ 'ਚ ਜਿਵੇਂ ਕਿਸੇ ਨੇ ਤਾਰ ਫੇਰ ਦਿੱਤੀ ਹੋਵੇ। ਮੈ ਤੜਪ ਕੇ ਮੰਮੀ ਦੇ ਹੱਥਾਂ ਚੋਂ ਨਿਕਲ ਕੇ ਮੰਜੇ ਤੋਂ ਹੇਠ ਜਾ ਪਿਆ ਹਾਂ। ਮੰਮੀ ਨੇ ਫੜ ਕੇ ਬੈਠਾ ਕੀਤਾ ਹੈ,"ਸ਼ਰਾਬ ਪੀ ਲੈ



ਥੋੜ੍ਹੀ ਜੀ",ਮੰਮੀ ਇਕ ਦਮ ਉੱਠੇ ਹਨ। ਮੇਰੀ ਸਾਰੀ ਦੇਹ ਕੰਬ ਰਹੀ ਹੈ। ਇੰਨਾ ਬੋਲਣ ਨਾਲ ਹੀ ਹਲਕ ਸੁੱਕ ਗਿਆ ਹੈ। ਸਿੰਕ ਤੋਂ ਕੁਰਲੀ ਕਰਕੇ ਮੰਜੇ 'ਤੇ ਬੈਠਣ ਲੱਗਿਆ ਮੈਂ ਇਕ ਦਮ ਫਿਰ ਉੱਠ ਖੜ੍ਹਿਆ ਹਾਂ। ਮੰਮੀ ਅੰਦਰ ਹਨ ਤੇ ਮੈਂ ਬਾਹਰ ਵੱਲ ਚੱਲ ਪਿਆ ਹਾਂ। ਗੇਟ ਅੰਦਰੋਂ ਲਾਕ ਹੈ। ਵਿਹੜੇ ਵਿਚ ਇਕ ਗੇੜੇ ਨਾਲ ਹੀ ਲੱਤਾਂ ਜਵਾਬ ਦੇ ਗਈਆਂ ਹਨ। ਧੜੰਮ ਦੇ ਕੇ ਕੁਰਸੀ 'ਚ ਡਿਗਿਆ ਹਾਂ ਤੇ ਡਿਗਦੀ ਸਾਰ ਟੇਬਲ 'ਤੇ ਪਿਆ ਗਲਾਸ ਮੂੰਹ ਨੂੰ ਲਾ ਲਿਆ ਹੈ। ਕਚੀਚੀ ਜਿਹੀ ਵੱਟ ਕੇ ਸਾਰਾ ਪਾਣੀ ਅੰਦਰ ਸਿੱਟ ਲਿਆ ਹੈ। ਉੱਠ ਕੇ ਮੰਜੇ 'ਤੇ ਆ ਡਿਗਿਆ ਹਾਂ। ਢਿੱਡ 'ਚ ਪੈਂਦੀ ਖੋਹ ਰਤਾ ਕੁ ਟਿਕੀ ਹੈ।

ਮੰਮੀ ਕਿਚਨ ਵਿਚ ਬੋਤਲ ਲਈ ਖੜ੍ਹੇ ਹਨ। ਜਰੂਰ ਡਾਕਟਰ ਦੀ ਸਲਾਹ 'ਤੇ ਰਾਤ ਹੀ ਲੈ ਕੇ ਆਏ ਹੋਣਗੇ। ਸ਼ਰਾਬ ਵਾਲੀ ਗੱਲ ਮੈਨੂੰ ਵੀ ਡਾਕਟਰ ਨੇ ਕਹੀ ਸੀ "ਜੇ ਬੇ-ਵਾਹ ਹੋਗੀ, ਟੂੰਨ ਹੋ ਕੇ ਪੈ ਜੀਂ। ਬੱਸ ਦਰਦ ਦੀ ਕੋਈ ਗੋਲੀ ਨੀ ਖਾਣੀ। ਨਹੀਂ ਤਾਂ ਓਥੀ ਹੱਥ ਫੇਰ ਪੈ ਜਾਣਗੇ"।

ਮੰਮੀ ਨੂੰ ਹੱਥ ਨਾਲ ਬੋਤਲ ਖੋਲ੍ਹਣ ਦੀ ਕੋਸ਼ਿਸ਼ ਕਰਦਿਆਂ ਦੇਖਦਾ ਹਾਂ। ਨਹੀਂ ਖੁਲ੍ਹਦੀ। ਮੇਰਾ ਤ੍ਰਾਹ ਨਿਕਲ ਗਿਆ। ਓਹੀ ਮੰਮੀ ਜਿਹੜੇ ਪਤਾ ਨੀ ਮੇਰਾ ਨਸ਼ਾ ਛੁਡਾਉਣ ਲਈ ਕਿੱਥੇ ਕਿੱਥੇ 'ਖੰਡ-ਪਾਠ' ਸੁੱਖਦੇ ਰਹੇ ਨੇ, ਮੂੰਹ ਨਾਲ ਡੱਟ ਤੋੜਨ ਲਈ ਜ਼ੋਰ ਲਾ ਰਹੇ ਹਨ। ਮੈਨੂੰ ਮੰਜੇ 'ਤੇ ਪਏ ਰਹਿਣਾ ਔਖਾ ਹੋ ਗਿਆ ਹੈ। ਸਾਡੇ ਖ਼ਾਨਦਾਨ 'ਚ ਕਦੇ ਕਿਸੇ ਨੇ ਸ਼ਰਾਬ ਨੂੰ ਮੂੰਹ ਨੀ ਲਾਇਆ। ਮੰਮੀ ਹੁਣਾਂ ਦਾ ਖਾਨਦਾਨ ਤਾਂ ਪੀੜ੍ਹੀਆਂ ਤੋਂ ਅੰਮ੍ਰਿਤਧਾਰੀ ਚਲਿਆ ਆ ਰਿਹਾ ਹੈ। ਮੇਰੀ ਭੁੱਬ ਨਿਕਲ ਗਈ ਤੇ ਦੁਹੱਥੜ ਪਿੱਲਰ 'ਤੇ ਠਾਹ ਦੇ ਕੇ ਵੱਜੀ ਹੈ। ਕੁਰਸੀ 'ਤੇ ਨੀਵੀਂ ਪਾ ਕੇ ਬੈਠ ਗਿਆ ਹਾਂ। ਦਰਦ ਨਹੀਂ ਘਟਿਆ ਪਰ ਨਿੰਬੂ ਤੇ ਨੂਣ ਨੇ ਆਂਦਰਾਂ 'ਚ ਹੁੰਦੀ ਜਲਣ ਘਟਾ ਦਿੱਤੀ ਹੈ।

ਮੰਮੀ ਕੱਚ ਦਾ ਗਲਾਸ ਨੱਕੋ ਨੱਕ ਭਰੀਂ ਮੇਰੇ ਸਾਹਮਣੇ ਖੜ੍ਹੇ ਹਨ। ਮੈਂ ਡੌਂਬਰਿਆ ਜਿਹਾ, ਮੇਰੇ ਵੱਲ ਵਧੇ ਮੰਮੀ ਦੇ ਕੰਬਦੇ ਹੱਥ ਵੱਲ ਦੇਖ ਰਿਹਾ ਹਾਂ। ਮੰਮੀ ਦੇ ਹੱਥਾਂ 'ਚ ਸ਼ਰਾਬ ਦੇਖ ਕੇ ਮੇਰਾ ਗੱਚ ਭਰ ਆਇਆ ਹੈ। ਮੇਰੀ ਧਾਹ ਨਿਕਲ ਗਈ ਹੈ। ਮੈ ਉਠ ਕੇ ਮੰਮੀ ਦੇ ਗਲ ਨੂੰ ਚਿੰਬੜ ਗਿਆ ਹਾਂ,"ਤੂੰ ਮੈਨੂੰ ਮਾਰ ਕਿਉਂ ਨੀ ਦਿੰਦੀ ਨੀ ਮਾਏਂ ਮੇਰੀਏ। ਹਾਏ ਓਏ ਰੱਬਾ!" ਮੰਮੀ ਨੇ ਕੰਬਦੇ ਬੁੱਲ੍ਹਾਂ ਨਾਲ ਮੇਰਾ ਮੋਢਾ ਚੁੰਮਿਆ ਹੈ। ਮੋਢੇ ਤੋਂ ਫੜ ਕੇ ਮੈਨੂੰ ਕੁਰਸੀ 'ਤੇ ਬਠਾਇਆ ਹੈ। ਮੇਰੀ ਦੇਹ ਮੱਚ ਰਹੀ ਹੈ ਪਰ ਸਾਹਮਣੇ ਟੇਬਲ 'ਤੇ ਪਿਆ ਗਲਾਸ ਚੁੱਕਣ ਦੀ ਮੇਰੀ ਹਿੰਮਤ ਨਹੀਂ ਪੈਂਦੀ। ਮੈਂ ਵੀ ਸ਼ਰਾਬ ਨਹੀਂ ਪੀਂਦਾ। ਸ਼ਰਾਬ ਤੋਂ ਮੈਨੂੰ ਡਰ ਲਗਦਾ ਹੈ। ਸ਼ਰਾਬ ਪੀਂਦੀ ਸਾਰ ਮੇਰੀਆਂ ਅੱਖਾਂ ਮੂਹਰੇ ਸਤਰੰਗੀ ਪੀਂਘ ਪੈ ਜਾਂਦੀ ਹੈ ਤੇ ਲਹੂ 'ਚੋਂ ਕੱਥਕ ਸੇਕ ਮਾਰਨ ਲੱਗ ਪੈਂਦਾ ਹੈ। ਇਸ ਗੱਲ ਦਾ ਪਹਿਲੀ ਵਾਰ ਪਤਾ ਮੈਨੂੰ ਫੁੱਫੜ ਦੀ ਕੋਠੀ ਦਾ ਲੈਂਟਰ ਪੈਣ ਵਾਲੇ ਦਿਨ ਲੱਗਿਆ ਸੀ। ਸਾਰਿਆਂ ਦੇ ਨਾਲ ਕੰਮ ਲੱਗਣ ਤੋਂ ਪਹਿਲਾਂ ਮੈਂ ਵੀ ਘੁੱਟ ਕੁ ਪੀ ਲਈ ਸੀ। ਦੋ ਛੋਟੇ ਛੋਟੇ ਪੈਗ ਲਾ ਕੇ ਮੈ ਕੰਮ ਦੇਖਣ ਲਈ ਪੈੜ 'ਤੇ ਜਾ ਖੜ੍ਹਿਆ ਸਾਂ। ਮੈਨੂੰ ਢੋਲ ਵੱਜਦਾ ਸੁਣਿਆ। ਕੋਈ ਬਰਾਤ ਚੜ੍ਹ ਰਹੀ ਸੀ। ਮੈਨੂੰ ਅਜੀਬ ਜਿਹਾ ਮਹਿਸੂਸ ਹੋਇਆ। ਮੈਨੂੰ ਲੱਗਿਆ ਮੇਰੇ ਪੈਰ ਢੋਲ ਨਾਲ ਹਿੱਲ ਰਹੇ ਸਨ। ਦੇਖਿਆ ਤਾਂ ਪੈਰ ਤਾਂ ਥਾਂ ਸਿਰ ਸੀ, ਮੇਰੇ ਅੰਦਰ ਹੀ ਕੁਸ਼ ਹਿੱਲ ਰਿਹਾ ਸੀ। ਮੈਨੂੰ ਲੱਗਿਆ ਜੇ ਇਵੇਂ ਖੜ੍ਹਾ ਰਿਹਾ ਮੈਂ ਨੱਚ ਕੇ ਪੈੜ ਤੋਂ ਡਿੱਗ ਜਾਵਾਂਗਾ। ਫੁੱਫੜ ਨੂੰ ਹਾਕ ਮਾਰ ਕੇ ਬੁਲਾਇਆ ਤਾਂ ਉਹਨੇ ਮੈਨੂੰ ਫੜ ਕੇ ਪੈੜ ਤੋਂ ਲਾਹਿਆ। ਬਾਕੀ ਦੀ ਸਾਰੀ ਦਿਹਾੜੀ ਮੈਂ ਬੈੱਡ 'ਤੇ ਪਿਆ ਅੰਦਰੋਂ ਜ਼ੋਰ ਮਾਰ ਰਹੀ ਨੱਚਣ ਦੀ ਇੱਛਾ ਨਾਲ ਘੁਲਦਾ ਰਿਹਾ ਸਾਂ। ਫੁੱਫੜ ਕਾ ਸਾਰਾ ਲਾਣਾ ਮੈਨੂੰ ਹੁਣ ਤਕ 'ਢੂਡ ਪੈਗ' ਕਹਿ ਕੇ ਛੇੜਦਾ ਹੈ।

"ਘੁੱਟ ਭਰ ਕੇ ਤਾਂ ਦੇਖ। ਜੇ ਪਚ'ਗੀ ਹੋਰ ਪੀ ਲੀਂ",ਮੰਮੀ ਮੇਰਾ ਮੱਥਾ ਫੜੀਂ ਬੈਠੇ ਹਨ। ਉਹਨਾਂ ਦੇ ਹੱਥਾਂ 'ਤੇ ਡੁੱਲ੍ਹੀ ਸ਼ਰਾਬ ਦੀ ਸਮੈੱਲ ਮੈਨੂੰ ਚੜ੍ਹ ਰਹੀ ਹੈ।

"ਨਹੀਂ, ਜੀ ਨੀ ਕਰਦਾ",ਮੇਰੇ ਕਹਿਣ ਤੋਂ ਬਾਅਦ ਵੀ ਮੰਮੀ ਗਲਾਸ ਚੁੱਕ ਕੇ ਮੈਨੂੰ ਬੈਠਾ ਕਰਨ ਦੀ ਕੋਸ਼ਿਸ਼ ਕਰਦੇ ਹਨ। ਮੈਂ ਗਲਾਸ ਨੂੰ ਸਖਤੀ ਨਾਲ ਪਰੇ ਧੱਕ ਦਿੱਤਾ ਹੈ-

"ਨਹੀਂ ਪੀਣੀ! ਜਦ ਥੋਨੂੰ 'ਕੇਰਾਂ ਕਹਿ'ਤਾ",ਮੈਂ ਸਾਰਾ ਜ਼ੋਰ ਲਾ ਕੇ ਚੀਕਿਆ ਹਾਂ। ਮੰਮੀ

ਗਲਾਸ ਟੇਬਲ 'ਤੇ ਰੱਖ,ਕੰਧ ਨਾਲ ਢੋ ਲਾ ਕੇ ਖੜ੍ਹ ਗਏ ਹਨ। ਮੇਰੇ ਵੱਲ ਦੇਖਕੇ ਰੋ ਰਹੇ ਹਨ। ਮੇਰਾ ਦਿਲ ਫੇਰ ਡੁੱਬਣ ਲੱਗ ਪਿਆ ਹੈ। ਸਰੀਰ ਦੇ ਲੂੰ ਲੂੰ ਵਿਚੋਂ ਅੱਗ ਨਿਕਲ ਰਹੀ ਹੈ। ਉੱਠ ਕੇ ਬੈਠ ਗਿਆ ਹਾਂ। ਬੇ-ਚੈਨੀ ਅਸਹਿ ਹੋ ਰਹੀ ਹੈ। ਇਸ ਵਾਰ ਮੰਮੀ ਮੇਰੇ ਮਗਰ ਆਕੇ ਬਾਥਰੂਮ ਦੇ ਬਾਹਰ ਨਹੀਂ ਖੜ੍ਹੇ। ਪਤਾ ਨਹੀਂ ਕਿੰਨਵੀਂ ਵਾਰ ਮੂੰਹ ਧੋ ਕੇ ਫਿਰ ਕੁਰਸੀ 'ਤੇ ਆ ਬੈਠਿਆ ਹਾਂ। ਇਕ ਮਿੰਟ ਬਾਅਦ ਹੀ ਕੁਰਸੀ ਤੋਂ ਮੰਜੇ ਤੇ ਮੰਜੇ ਤੋਂ ਭੁੰਜੇ ਲਿਟ ਗਿਆ ਹਾਂ। ਮੰਮੀ ਦੇਖ ਰਹੇ ਨੇ ਤੇ ਰੋ ਰਹੇ ਨੇ। ਮੈਨੂੰ ਲਗਦਾ ਹੈ ਹੋਰ ਦੋ ਮਿੰਟ ਐਵੇਂ ਲੰਘੇ ਤਾਂ ਮੈਂ ਮਰ ਜਾਵਾਂਗਾ। ਦਿਲ ਬਹਿੰਦਾ ਜਾ ਰਿਹਾ ਹੈ। ਮੰਮੀ ਮੈਨੂੰ ਲਿਟਦਾ ਛੱਡ ਚੁਬਾਰੇ ਦੀਆਂ ਪਉੜੀਆਂ ਚੜ੍ਹ ਗਏ ਹਨ। ਮੈਂ ਉਠ ਕੇ ਕੰਧ 'ਚ ਟੱਕਰ ਮਾਰੀ ਹੈ। ਮੈਨੂੰ ਕੁਸ਼ ਵੀ ਦਿਸਣ ਤੋਂ ਹਟ ਗਿਆ ਹੈ। ਕੰਧ ਵਿਚ ਦੂਜੀ ਵਾਰ ਸਿਰ ਮਾਰਨ ਤੋਂ ਪਹਿਲਾਂ ਮੰਮੀ ਦਾ ਹੱਥ ਵਿਚਕਾਰ ਆ ਗਿਆ ਹੈ। ਮੋਢੇ ਤੋਂ ਫੜ ਕੇ ਮੈਨੂੰ ਹਲੂਣ ਰਹੇ ਮੰਮੀ ਦੇ ਖੁੱਲ੍ਹੇ ਹੱਥ ਤੇ ਪਰਾਕਸੀਵਨ ਦੇ ਕੈਪਸੂਲ ਪਏ ਹਨ। ਮੈਨੂੰ ਨਵੇਂ ਸਿਰਿਓਂ ਕਾਂਬਾ ਛਿੜਿਆ ਹੈ। ਮੰਮੀ ਲੜਾਈ ਹਾਰ ਰਹੇ ਹਨ। ਕਹਿ ਨਹੀਂ ਸਕਦਾ ਠਰ੍ਹੰਮਾ ਕਿੱਥੋਂ ਆਇਆ ਹੈ ਪਰ ਮੈਂ ਪੂਰੀ ਤਸੱਲੀ ਨਾਲ ਮੰਮੀ ਦੀਆਂ ਉਂਗਲੀਆਂ ਪਰਾਕਸੀਵਨ 'ਤੇ ਮੋੜ ਕੇ ਮੁੱਠੀ ਬੰਦ ਕਰ ਦਿੱਤੀ ਹੈ। ਆਰਾਮ ਨਾਲ ਟੇਬਲ ਤੋਂ ਸ਼ਰਾਬ ਦਾ ਗਲਾਸ ਚੁੱਕ ਕੇ ਮੂੰਹ ਨੂੰ ਲਾ ਲਿਆ ਹੈ। ਬਿਨਾਂ ਪਾਣੀ ਤੋਂ ਸ਼ਰਾਬ ਖਾਲੀ ਆਂਦਰਾਂ ਨੂੰ ਚੀਰ ਗਈ ਹੈ। ਦੋ ਘੁੱਟਾਂ ਨਾਲ ਹੀ ਅੰਦਰੋਂ ਅੱਗ ਦਾ ਇਕ ਭੰਬੂਕਾ ਨਿਕਲਿਆ ਹੈ। ਗਲਾਸ ਮਸਾਂ ਟੇਬਲ 'ਤੇ ਰੱਖਿਆ ਹੈ। ਮੰਮੀ ਨੇ ਕੈਪਸੂਲ ਟੇਬਲ 'ਤੇ ਰੱਖ ਮੈਨੂੰ ਫੜ ਕੇ ਮੰਜੇ 'ਤੇ ਲਿਟਾ ਦਿੱਤਾ ਹੈ। ਮੈ ਬਾਥਰੂਮ ਜਾਣ ਲਈ ਉਠਿਆ ਹਾਂ। ਪਰ ਮੰਮੀ ਮੰਜੇ 'ਤੇ ਹੀ ਬੈਠੇ ਹਨ-

"ਕਿੰਨਾ ਚਿਰ ਹੋ ਗਿਆ",ਮੈਂ ਪੁੱਛਿਆ ਹੈ।

"ਪਤਾ ਨੀ। ਤੂੰ ਹੁਣ ਟਿਕਣ ਦੀ ਕੋਸ਼ਿਸ਼ ਕਰ"। ਮੰਮੀ ਚਮਚਾ ਚਮਚਾ ਕਰਕੇ ਸ਼ਰਾਬ ਪਿਲਾ ਰਹੇ ਹਨ। ਮੈਨੂੰ ਟਿਕਾਅ ਮਹਿਸੂਸ ਨਹੀਂ ਹੋ ਰਿਹਾ। ਬੇਚੈਨੀ ਵੀ ਬਹੁਤੀ ਨਹੀਂ ਘਟੀ। ਕਾਨਫੀਡੈਂਟ ਮਹਿਸੂਸ ਕਰ ਰਿਹਾ ਹਾਂ। ਨਸ਼ਾ ਤਾਂ ਹੋ ਰਿਹੈ ਪਰ ਤੋੜ ਉਵੇਂ ਲੱਗੀ ਹੋਈ ਹੈ। ਉੱਠ ਕੇ ਫਿਰ ਭੁੰਜੇ ਲਿਟ ਗਿਆ ਹਾਂ।

"ਹੋਰ ਲਿਆਮਾਂ?",ਆਖ ਕੇ ਮੰਮੀ ਚਲੇ ਗਏ ਹਨ। ਮੈਂ ਉਠ ਕੇ ਵਿਹੜੇ ਵਿਚ ਇਕ ਗੇੜਾ ਦਿੱਤਾ ਹੈ। ਕੰਧ ਟੱਪ ਕੇ ਭੱਜਣ ਨੂੰ ਜੀਅ ਕਰਦਾ ਹੈ। ਟੇਬਲ 'ਤੇ ਪਏ ਕੈਪਸੂਲ ਦਿਸਦੇ ਹਨ। ਇਕ ਫੱਕਾ ਸਭ ਕੁਝ ਪਹਿਲਾਂ ਵਰਗਾ ਕਰ ਸਕਦਾ ਹੈ। ਟੇਬਲ ਵੱਲ ਜਾਂਦੇ ਦੇ ਰਾਹ 'ਚ ਮੰਮੀ ਆ ਗਏ ਹਨ। ਗਲਾਸ ਉਹਨਾਂ ਦੇ ਹੱਥ 'ਚੋਂ ਬੇ-ਸਬਰਿਆਂ ਵਾਂਗ ਖੋਹ ਲਿਆ ਹੈ। ਮੰਮੀ ਇਸ ਵਾਰ ਪਾਣੀ ਪਾ ਲਿਆਏ ਹਨ। ਸੌਖੀ ਨਿੱਘਰ ਗਈ ਹੈ। ਟੂਟੀ ਹੇਠ ਸਿਰ ਕਰਕੇ ਖੜ੍ਹ ਗਿਆ ਹਾਂ। ਮੰਮੀ ਦੋਹਾਂ ਮੋਢਿਆਂ ਤੋਂ ਫੜੀ ਖੜ੍ਹੇ ਹਨ। ਹੁਣ ਨਸ਼ਾ ਮਹਿਸੂਸ ਹੋ ਰਿਹਾ ਹੈ। ਮਨ 'ਚ ਸਤਰੰਗੀ ਪੀਂਘ ਦੇਖਣ ਵਰਗਾ ਸਰੂਰ ਜਾਗਿਆ ਹੈ। ਆਰਾਮ ਨਾਲ ਤੁਰਨ ਦੀ ਕੋਸ਼ਿਸ਼ 'ਚ ਪੈਰ ਝੂਮਣ ਲੱਗੇ ਹਨ। ਕੰਨਾਂ 'ਚ ਘੁੰਗਰੂ ਛਣਕਣ ਦੀ ਆਵਾਜ਼ ਆਈ ਹੈ। ਪੈਰ 'ਤੇ ਹਿੱਲਣ ਵਰਗਾ ਅਹਿਸਾਸ ਜਾਗਦਾ ਹੈ। ਧਰਤੀ ਪੈਰਾਂ ਹੇਠੋਂ ਨਿਕਲ ਰਹੀ ਹੈ। ਵਰਾਂਡੇ 'ਚ ਜਾਣ ਦੀ ਥਾਂ ਪਉੜੀਆਂ ਚੜ੍ਹ ਗਿਆ ਹਾਂ-

"ਚੱਲਿਆ ਮਾਂ ਦਾ ਸ਼ੇਰ ਘੁਰਨੇ 'ਚ ਨੂੰ",ਡੈਡੀ ਦੀ ਆਵਾਜ਼ ਸੁਣੀ ਹੈ। ਪੈਰ ਥਾਏਂ ਜੰਮ ਗਏ ਹਨ। ਸਕੂਲ ਦੇ ਡੈਸਕ 'ਤੇ 'ਡਾਊਨ' ਪਿਆ ਸਿਰ ਦਿਸਿਆ ਹੈ। ਇਕ ਇਕ ਸਟੈੱਪ ਕਰਕੇ ਪਉੜੀ ਉੱਤਰ ਰਹੇ ਨੂੰ ਮੰਮੀ ਸਹਾਰਾ ਦਿੰਦੇ ਹਨ। ਡੈਡੀ ਦੀ ਮੌਤ ਤੋਂ ਬਾਅਦ ਪਹਿਲੀ ਵਾਰ ਲੌਬੀ 'ਚ ਵੜਦਾ ਠਿਠਕ ਕੇ ਰੁਕ ਗਿਆ ਹਾਂ। ਉਹੀ ਲੌਬੀ ਜਿਹਨੂੰ ਮੰਮੀ ਹਰ ਵੇਲੇ ਚਮਕਾ ਕੇ ਰੱਖਦੇ ਸਨ,ਖਿੰਡੀ ਖੱਪਰੀ ਪਈ ਹੈ। ਡੈਡੀ ਦੇ ਬੈੱਡ ਰੂਮ ਵਿਚ ਵਰ੍ਹਿਆਂ ਬਾਅਦ ਆਇਆ ਹਾਂ। ਕੱਬੋਰਡ,ਬੈੱਡ ਦੀ ਬੈਕ ਇਕ ਇਕ ਕਰਕੇ ਫੋਲੇ ਹਨ-

"ਬੋਤਲ ਦੇਖਦੈਂ?" ਐਧਰ ਓਧਰ ਦੇਖਦੇ ਮੰਮੀ ਬੋਲੇ ਹਨ,"ਕਿਚਨ 'ਚ ਪਈ ਐ"। ਪਰ ਮੇਰੇ ਅੰਦਰ ਤਾਂ ਲਗਾਤਾਰ ਘੁੰਗਰੂ ਛਣਕ ਰਹੇ ਹਨ। ਡੈਡੀ ਦੇ ਟੇਬਲ 'ਤੇ ਉਲਟਾ ਕੇ ਰੱਖੀ ਡੈਡੀ ਦੀ ਉਹ ਫੋਟੋ ਮਿਲ ਗਈ ਹੈ,ਜਿਹੜੀ ਮੇਰੀਆਂ ਅੱਖਾਂ ਮੂਹਰੇ ਡੈਡੀ ਦੀ ਆਵਾਜ਼ ਸੁਣਦੀ ਸਾਰ ਆਈ ਸੀ। ਮੇਰੇ ਹੱਥਾਂ 'ਚ ਕੰਬਦੇ ਤਿੜੇ ਸ਼ੀਸ਼ੇ 'ਚੋਂ ਡੈਡੀ ਦੀਆਂ ਅੱਖਾਂ ਜਿਊਂਦੀਆਂ ਤੇ ਕੁੰਢੀਆਂ ਕਰਕੇ ਚੜ੍ਹਾਈਆਂ ਮੁੱਛਾਂ



ਬੋਲਦੀਆਂ ਲਗਦੀਆਂ ਹਨ। ਮੈ ਇਕ ਵਾਰੀ ਇਸੇ ਫੋਟੋ ਤੋਂ ਡਰ ਕੇ ਚੀਕ ਪਿਆ ਸਾਂ। ਉਸ ਦਿਨ ਹੀ ਮੈਥੋਂ ਇਹਦਾ ਸ਼ੀਸ਼ਾ ਤਿੜਕਿਆ ਸੀ ।

ਟੁੱਟ ਕੇ ਖਿੰਡਣ ਨੂੰ ਫਿਰਦੇ ਸਰੀਰ ਨੇ ਚੁਬਾਰੇ 'ਚ ਆਉਣ ਤਕ ਮਸਾਂ ਸਾਥ ਦਿੱਤਾ ਹੈ। ਰੰਗਲੇ ਪੈਰਾਂ ਅਤੇ ਪਿੰਜਣੀ ਨੂੰ ਬੰਨ੍ਹੇ ਘੁੰਗਰੂ ਲਗਾਤਾਰ ਮੇਰਾ ਪਿੱਛਾ ਕਰਦੇ ਆਏ ਹਨ। ਅੰਦਰ ਵੜਨ ਤੋਂ ਪਹਿਲਾਂ ਸੁੱਕਦੀਆਂ ਟਾਹਲੀਆਂ ਵੱਲ ਨਿਗ੍ਹਾ ਗਈ ਹੈ,'ਦਰਖਤ ਤਾਂ ਬਚਾਉਣੇ ਚਾਹੀਦੇ ਨੇ'। ਖਿਆਲ ਆਉਂਦੀ ਸਾਰ ਬਾਲਮ ਦਾ ਰੋਣ-ਹਾਕਾ ਹੋਇਆ ਮੂੰਹ ਸਾਹਮਣੇ ਆਇਆ ਹੈ। ਪਤਾ ਨੀ ਕੀਹਨੂੰ ਕੀਹਨੂੰ ਕਹਿੰਦਾ ਫਿਰ ਰਿਹਾ ਹੋਵੇਗਾ,"ਨੂੰ ਨਾ ਛੋੜੂੰਗਾ ਦੇਖੀਆਂ ਕੋ!" ਇਕ ਜੀਅ ਕਰਦੈ ਬਾਲਮ ਨੂੰ ਹਾਕ ਮਾਰ ਕੇ ਕਹਾਂ,'ਅੰਕਲ, ਮੈ ਖੜ੍ਹਾਂਗਾ ਤੇਰੇ ਨਾਲ,ਡੈਡੀ ਦੇ ਸਾਹਮਣੇ...'

ਢਲਦੇ ਸੂਰਜ ਦੇ ਸਾਹਮਣੇ ਦਰਾਂ 'ਚ ਆ ਖੜ੍ਹੀ ਮੰਮੀ ਦਾ ਪਰਛਾਵਾਂ ਚੁਬਾਰੇ ਦੇ ਖਾਲੀ ਫਰਸ਼ 'ਤੇ ਦੂਰ ਤਕ ਫੈਲ ਗਿਆ ਹੈ। ਬਿਰਜੂ ਮਾਹਾਰਾਜ ਦੀ ਫੋਟੋ ਦੇ ਬਰਾਬਰ ਡੈਡੀ ਦੀ ਫੋਟੋ ਕੰਸ 'ਤੇ ਰੱਖਦਿਆਂ ਹਲਕਾ ਜਿਹਾ ਨਸ਼ਾ ਮਹਿਸੂਸ ਹੋਇਆ ਹੈ। ਸਰੀਰ ਹੁਣ ਓਨਾ ਡਿਗੂੰ ਡਿਗੂੰ ਨਹੀਂ ਕਰ ਰਿਹਾ। ਦਿਲ ਵਿਚਲਾ ਦਹਿਲ ਵੀ ਘਟ ਰਿਹਾ ਹੈ-

"ਜੇ ਸ਼ਰਾਬ ਨਸ਼ਾ ਕਰਨ ਲੱਗ ਜਾਵੇ,ਫੇਰ ਹੋਰ ਜੋ ਮਰਜੀ ਛੱਡ ਦਿਓ। ਸ਼ਰਾਬ ਬੰਦਾ ਜਦ ਮਰਜੀ ਛੱਡ'ਦਵੇ",ਅੱਖਾਂ 'ਚ ਲਗਾਤਾਰ ਆ ਰਿਹਾ ਪਾਣੀ ਪੂੰਝਦਾ ਮੈਂ ਮਨੀ ਦੇ ਸ਼ਬਦ ਯਾਦ ਕਰਦਾ ਹਾਂ। 'ਉਹ ਸਮੈਕ ਛੱਡ ਗਿਆ', ਆਪਣੇ ਆਪ ਨੂੰ ਸੁਣਾਉਂਦਾ ਹਾਂ। ਹੌਸਲੇ 'ਚ ਆਇਆ ਮਨ ਸ਼ਰਾਬ ਲਈ ਨਵੇਂ ਸਿਰਿਓਂ ਹਾਮੀ ਭਰ ਰਿਹਾ ਹੈ। ਮੰਮੀ ਨੂੰ ਥੋੜ੍ਹੀ ਜਿਹੀ ਸ਼ਰਾਬ ਹੋਰ ਕਹਿਣ ਲੱਗਿਆਂ ਮਨ ਹੁਣ ਓਨਾ ਨਹੀਂ ਡੋਲਦਾ। ਪਉੜੀਆਂ ਉਤਰਦੇ ਮੰਮੀ ਦੇ ਪਰਛਾਵੇਂ ਨੂੰ ਦੇਖਦੇ ਦੇ ਮੇਰੇ ਪੈਰ ਇਕੋ ਥਾਂ ਟਿਕੇ ਰਹੇ ਹਨ। 'ਕੈਪਸੂਲ ਤਾਂ ਨੀ ਹੁਣ ਖਾਣੇ' ਮੇਰੇ ਅੰਦਰ ਫੈਸਲਾ ਗੂੰਜਦਾ ਹੈ। ਡੈਡੀ ਦੀਆਂ ਅੱਖਾਂ ਤੋਂ ਤਿਲਕਦੀ ਨਜ਼ਰ ਪ੍ਰਸ਼ਨੋਤਰੀ ਵਾਲੀ ਫੋਟੋ 'ਤੇ ਆ ਟਿਕੀ ਹੈ। ਅੰਦਰਲੇ ਸਰੂਰ 'ਚ ਮੈਡਮ ਬਾਤਿਸ਼ ਦੇ ਬੋਲ ਘੁਲ ਰਹੇ ਹਨ-

"ਕੱਥਕ,ਜਾਣੀ ਕਿਸੇ ਕਥਾ ਦੀ ਨ੍ਰਿਤ-ਨਾਟਿਕਾ..."

...ਅੱਖਾਂ 'ਚ ਆਉਂਦਾ ਪਾਣੀ ਘਟਣ ਨਾਲ,ਕੁਸ਼ ਸਾਫ ਦਿਸਣ ਲੱਗ ਪਿਆ ਹੈ। ਕੰਨਾਂ 'ਚ ਛਣਕਦੇ ਘੁੰਗਰੂਆਂ ਦੀ ਆਵਾਜ਼ ਹੋਰ ਸਪਸ਼ਟ ਸੁਣ ਰਹੀ ਹੈ। ਸਾਫ ਹੋ ਰਹੇ ਦਿਮਾਗ਼ 'ਚ ਕੋਈ ਚੀਜ਼ ਲਿਸ਼ਕੀ ਹੈ। ਜਿਸ ਆਸਾਨੀ ਨਾਲ ਬੈੱਡ ਦੀ ਬੈਕ ਖੋਲ੍ਹੀ ਹੈ ਉਸ ਨਾਲ ਮਨ ਹੋਰ ਧੀਰ ਧਰ ਗਿਆ ਹੈ। ਕੱਪੜਿਆਂ ਹੇਠਲੇ ਨਿਕ-ਸੁਕ ਵਿਚ ਪਏ ਘੁੰਗਰੂ ਦੇਖ ਕੇ ਮਨ ਨੂੰ ਚਾਅ ਚੜ੍ਹ ਗਿਆ ਹੈ। ਹੱਥ 'ਚ ਫੜੇ ਘੁੰਗਰੂ ਛਣਕਾ ਕੇ ਦੇਖਦਾ ਹਾਂ। ਰੂਹ ਨਸ਼ਿਆ ਗਈ ਹੈ। ਮੈਨੂੰ ਲਗਦੈ ਮੈਂ ਨੱਚਣ ਦੀ ਇੱਛਾ ਅੱਗੇ ਹਾਰ ਰਿਹਾ ਹਾਂ...

...ਇਕ ਪੈਰ ਬੈੱਡ 'ਤੇ ਰੱਖ ਕੇ ਪਿੰਜਣੀ 'ਤੇ ਘੁੰਗਰੂ ਬੰਨ੍ਹਣ ਵੇਲੇ ਲੱਤ ਕੰਬੀ ਜ਼ਰੂਰ ਹੈ ਪਰ ਖੜ੍ਹੀ ਰਹੀ ਹੈ। ਸੱਚੀ ਗੱਲ ਐ ਮੈਨੂੰ ਨੀ ਸੀ ਲਗਦਾ ਮੈਂ ਇਕ ਲੱਤ ਭਾਰ ਖੜ੍ਹਾ ਰਹਿ ਸਕਦਾ ਹਾਂ। ਡੈਡੀ ਦੀ ਫੋਟੋ ਦੇ ਬਰਾਬਰ ਪਈ ਬਿਰਜੂ ਮਾਹਾਰਾਜ ਦੀ ਫੋਟੋ ਮੂਹਰੇ ਅਰਾਧਨਾ ਦੀ ਮੁਦਰਾ 'ਚ ਖੜ੍ਹੇ ਨੂੰ ਦੇਖ ਕੇ ਮੰਮੀ ਦੇ ਹੰਝੂਆਂ 'ਚੋਂ ਛਣ ਕੇ ਆਇਆ ਹਾਸਾ ਅੰਦਰ ਵੱਜਦੇ ਘੁੰਗਰੂਆਂ ਦੇ ਨਾਲ ਛਣਕਿਆ ਹੈ।

"ਆ ਗਿਆ ਨਚਾਰ ਦੀ ਮੁਦਰਾ 'ਚ!" ਡੈਡੀ ਦੀਆਂ ਮੁੱਛਾਂ ਫਰਕਦੀਆਂ ਸੁਣ ਕੇ ਘੁੰਗਰੂ ਖਾਮੋਸ਼ ਹੋ ਗਏ ਹਨ। ਬੰਦਨਾ 'ਚ ਜੁੜੇ ਹੱਥ ਕੰਬੇ ਹਨ। ਪਰ ਲਹੂ 'ਚ ਵਗਦੀ ਲੈਅ ਖਾਮੋਸ਼ੀ ਵਿਚ ਵੀ ਇਕ ਦਮ ਨਹੀਂ ਟੁੱਟੀ। ਸਰ ਰੌਸ਼ਨ ਲਾਲ ਦੇ ਤਬਲੇ ਨੇ ਪ੍ਰਸ਼ਨ ਕੀਤਾ ਹੈ-

"ਤਿਗਦਾ ਦਿਗਦਿਗ"

"ਛਨਕ ਛਨ ਛਨ" ਮੇਰੇ ਪੈਰਾਂ ਨੇ ਜਵਾਬ ਦਿੱਤਾ ਹੈ।

"ਤਿਗਦਾ ਦਿਗਦਿਗ...

"ਛਨਕ ਛਨ ਛਨ।...

...ਤੇਜ ਹੁੰਦੀ ਥਾਪ ਦੇ ਨਾਲ ਹੀ ਮੇਰੇ ਪੈਰ ਅੱਡੀਆਂ ਤੋਂ ਪੱਬਾਂ ਅਤੇ ਪੱਬਾਂ ਤੋਂ ਉਂਗਲੀਆਂ ਆ ਰਹੇ ਹਨ। ਖੁੱਲ੍ਹੇ ਚੁਬਾਰੇ 'ਚ ਮੇਰੇ ਪੈਰ ਉਡੂੰ ਉਡੂੰ ਕਰ ਰਹੇ ਹਨ। ਡੈਡੀ ਦੀਆਂ ਅੱਖਾਂ 'ਚ ਸਿੱ ਦੇਖਦਾ ਮੈਂ ਸਮ 'ਤੇ ਆ ਰਿਹਾ ਹਾਂ। ਸਮ ਸਥਿਰ ਨਹੀਂ ਰਹਿੰਦਾ। ਉਪਰ ਉੱਠਿਆ ਸੱਜਾ ਹੱਥ ਪਤਾ ਮੁਦਰਾ ਗ੍ਰਹਿਣ ਕਰ ਗਿਆ ਹੈ। ਅੰਗੂਠਾ ਪਹਿਲੀ ਉਂਗਲੀ ਦੀ ਜੜ੍ਹ 'ਚ ਜਾ ਲੱਗਿਆ ਹੈ। ਭਾਵ ਕਿਸੇ ਹੋ ਨ੍ਰਿਤ ਨਾਟਿਕਾ ਦਾ ਆਰੰਭ ਹੋ ਰਿਹਾ ਹੈ। ਲਹੂ 'ਚ ਨਵੀਂ ਹਲਚਲ ਸ਼ੁਰੂ ਹੋ ਗਈ ਹੈ। ਸ਼ਰਾਬ ਆਪਣਾ ਰੰ ਦਿਖਾ ਰਹੀ ਹੈ। ਮੇਰੇ ਕੰਨਾਂ 'ਚ ਸ਼ੰਖ ਨਾਦ ਹੋ ਰਿਹਾ ਹੈ। ਘੰਟੀਆਂ ਵੱਜ ਰਹੀਆਂ ਹਨ-

"ਤਾ ਆ ਥੇਈ ਥੇਈ ਤਤ ਆ ਥੇਈ ਥੇਈ ਤਤ...

ਏਕ ਗੁਨ ਦੀ ਥਾਪ ਤਾਲ ਸ਼ੁਰੂ ਹੁੰਦੇ ਹੀ ਮੇਰਾ ਖੱਬਾ ਪੈਰ ਸੱਜੇ ਹੱਥ ਵੱਲ ਉਪਰ ਉਠ ਗਿਆ ਹੈ ਅਤੇ ਸੱਜੇ ਪੈਰ ਹੇਠ ਅਗਿਆਨਤਾ ਦਾ ਦਾਨਵ 'ਆਪਸਮਰਾ' ਆ ਗਿਆ ਹੈ। ਹੱਥ ਦੀ ਕਰਤਰੀ-ਮੁ ਮੁਦਰਾ ਨੇ ਮੇਰੇ ਹੱਥ ਨੂੰ ਕੈਂਚੀ ਬਣਾ ਦਿੱਤਾ ਹੈ।

ਗਡ ਥੇਈਥੇਈ ਤਤਆ ਆਥੇਈ ਥੇਈਤਤ ਤਾਆ ਥੇਈਥੇਈ ਤਤਆ ਆਥੇਈ ਥੇਈਤਤ

ਦੋਗੁਨ ਥਾਪ ਤਾਲ ਗੂੰਜਦੀ ਸਾਰ ਮੇਰੇ ਦੋ ਹੱਥ ਹੋਰ ਉਗ ਆਏ ਹਨ। ਉਪਰਲੇ ਖੱਬੇ ਹੱਥ 'ਚ ਲਾ ਪ੍ਰਜਵਲਤ ਹੋ ਉੱਠੀ ਹੈ। ਉਪਰਲੇ ਸੱਜੇ ਹੱਥ 'ਚ ਡਮਰੂ ਤੇ ਹੇਠਲਾ ਸੱਜਾ ਹੱਥ 'ਅਭੈ' ਮੁਦਰਾ ਵਿਚ ਉਠ ਗਿਅ ਹੈ। ਮੈਂ 'ਨਟਰਾਜ' ਦੀ ਮੁਦਰਾ 'ਚ ਆ ਗਿਆ ਹਾਂ। ਡਮਰੂ ਤੇ ਕਰਤਾਲਾਂ ਨੇ ਤੁਫਾਨ ਮਚਾ ਦਿੱਤਾ ਹੈ...

...ਮੈਂ ਤਾਂਡਵ ਨਾਚ ਵਿਚ ਪ੍ਰਵੇਸ਼ ਕਰ ਗਿਆ ਹਾਂ। ਮੇਰੇ ਅਣਦਿਸਦੇ ਕੇਸ ਖੋਲਦੇ ਸਮੁੰਦਰ ਦੀਆਂ ਉਛਲ ਰਹੀਆਂ ਲਹਿਰਾਂ ਬਣ ਗਏ ਹਨ। ਘੁੰਗਰੂਆਂ ਦਾ ਨਹੀਂ ਪਰਬਤਾਂ ਦੇ ਆਪਸ ਵਿਚ ਟਕਰ ਕੇ ਖੰਡ ਖੰਡ ਹੋਣ ਦਾ ਮਹਾਨਾਦ ਸੁਣਾਈ ਦਿੰਦਾ ਹੈ। ਸਿਖਰ 'ਤੇ ਪਹੁੰਚਿਆ ਤਬਲਾ ਤੁਫਾਨ ਦੀ ਗਤੀ ਨਾਲ ਚੌਗੁਨ ਅਲਾਪ ਰਿਹਾ ਹੈ-

ਗਡਥੇਈਥੇਈ ਤਤਆਥੇਈ ਥੇਈਤਤਤਾਅ ਥੇਈਥੇਈਤਤਆ ਆਥੇਈਥੇਈਤਤ ਤਾਥੇਈਥੇਈ ਤਤਆਆਥੇਈ ਥੇਈਤਤਤਾਅ ਥੇਈਥੇਈਤਤਆ ਆਥੇਈਥੇਈਤਤ ...

ਪੂਰੀ ਸ੍ਰਿਸ਼ਟੀ ਕੰਬ ਰਹੀ ਹੈ। ਧਰਤੀ ਕੰਬ ਰਹੀ ਹੈ। ਅਸਮਾਨ ਡੋਲ ਰਿਹਾ ਹੈ। ਮੇਰੀ ਕੁੰਡਲਨੀ 'ਚੋਂ ਸਰਪ ਜੀਭਾ ਹਰ ਅਨਿਸ਼ਟ ਨੂੰ ਭਸਮ ਕਰਦੀ ਜਾ ਰਹੀ ਹੈ। ਸੱਜਾ ਹੱਥ ਕਦੇ ਤ੍ਰਿਸ਼ੂਲ 'ਤੇ ਕਸੀ ਮੁੱਠੀ ਬਣਦਾ ਹੈ ਕਦੇ 'ਸ਼ਿਖਰ' ਮੁਦਰਾ ਗ੍ਰਹਿਣ ਕਰਕੇ ਕਮਾਨ ਸਾਂਭਦਾ ਹੈ। ਪੈਰਾਂ ਦੇ ਠੁੱਡਿਆਂ ਨਾਲ ਚੂਰ ਚੂਰ ਹੁੰਦੇ ਸੁਮੇਰ ਪਰਬਤ ਧੂੜ ਹੋ ਉਡ ਰਹੇ ਹਨ। 'ਸਰਪ ਸ਼ੀਰਸ਼' ਮੁਦਰਾ ਗ੍ਰਹਿਣ ਕਰ ਕਰਕੇ ਸੱਪ ਬਣ ਚੁੱਕਿਆ ਸੱਜਾ ਹੱਥ ਮੇਰੀ ਸਾਰੀ ਕੋਸ਼ਿਸ਼ ਨਾਲ ਵੀ ਮੁਦਰਾ ਤਿਆਗ ਨਹੀਂ ਰਿਹਾ। ਮੇਰੇ ਲਈ ਸਮ ਤੇ ਪਰਤਣਾ ਹਰ ਪਲ ਮੁਸ਼ਕਲ ਹੁੰਦਾ ਜਾ ਰਿਹਾ ਹੈ...

...ਮੈਨੂੰ ਕੋਈ ਸੁਰਤ ਨਹੀਂ ਕਿ ਮੰਮੀ ਨੇ ਕਦੋਂ ਤੇ ਕਿਵੇਂ ਰੋਕਿਆ। ਮੈਂ ਤਾਂ ਆਪਣੇ ਆਪ ਨੂੰ ਮੰਮੀ ਦੀ ਗੋਦੀ ਵਿਚ ਪਿਆ ਦੇਖ ਰਿਹਾ ਹਾਂ। ਮੰਮੀ ਵਿਚਾਰੇ ਸਾਹੋ ਸਾਹ ਹੋਏ ਪਏ ਹਨ। ਮਸਾਂ ਖੁੱਲ੍ਹੀਆਂ ਅੱਖਾਂ 'ਚੋਂ ਮੰਮੀ ਦੇ ਰੋਖਲੇ ਚਿਹਰੇ ਵੱਲ ਦੇਖਦਾ ਹਾਂ। ਮੈਲੀਆਂ ਗੱਲ੍ਹਾਂ 'ਤੇ ਜੰਮ ਗਏ ਹੰਝੂ ਅਤੇ ਲਾਲ ਹੋਈਆਂ ਅੱਖਾਂ ਮੰਮੀ ਦੇ ਲੰਘੇ ਦਿਨ ਦਾ ਨਕਸ਼ਾ ਚਿਤਰਦੀਆਂ ਹਨ। ਮੇਰੇ ਵੱਲ ਇਕ- ਟੱਕ ਦੇਖਦੀਆਂ ਅੱਖਾਂ 'ਚੋਂ ਦਿਨ 'ਚ ਕਹੇ ਮੰਮੀ ਦੇ ਬੋਲ ਸੁਣਾਈ ਦਿੰਦੇ ਹਨ, "ਮਾਂ-ਪੁੱਤ ਦੇ ਹਿੱਸੇ ਦੀ ਲੜਾਈ ਐ! ਜਿੱਤੀਏ ਚਾਹੇ ਹਾਰੀਏ"। ਬਾਹਰ ਹਨੇਰਾ ਫੈਲ ਰਿਹਾ ਹੈ। ਆ ਰਹੀ ਰਾਤ ਦੀ ਦਹਿਸ਼ਤ ਮੰਮੀ ਦੀਆਂ ਅੱਖਾਂ 'ਚ ਝਲਕਦੀ ਹੈ। ਮੈਂ ਮੰਮੀ ਦੇ ਚਿਹਰੇ 'ਤੇ ਆਏ ਵਾਲ ਪਰੇ ਹਟਾਏ ਹਨ। ਚੜ੍ਹੇ ਸਾਹ ਨੂੰ ਰੋਕ ਕੇ ਕਿਹਾ ਹੈ-

"ਤੁਸੀਂ ਰਾਤ ਤੋਂ ਨਾ ਡਰੋ ਮੰਮੀ, ਮੈਂ ਜਾਗਦਾ ਰਹਾਂਗਾ",ਮੈਨੂੰ ਲਗਦਾ ਹੈ ਬਾਲਮ ਮੇਰਾ ਐਲਾਨ ਉਡੀਕ ਰਿਹਾ ਹੈ। ਮੰਮੀ ਦੀਆਂ ਬਾਹਾਂ 'ਚੋਂ ਆਪਣੇ ਆਪ ਨੂੰ ਉਭਾਰ ਕੇ ਮੈਂ ਪੂਰੇ ਜ਼ੋਰ ਨਾਲ ਗਰਜਿਆਂ ਹਾਂ,"ਨੋ ਹੈਂਡਜ਼ ਡਾਊਨ ਡੈਡੀ,ਦਿਸ ਟਾਈਮ ਨੋ ਹੈਂਡਜ਼ ਡਾਊਨ"।

**(ਪਿੰਡ ਬੂਥਗੜ੍ਹ,ਖੰਨਾ,ਜ਼ਿਲ੍ਹਾ ਲੁਧਿਆਣਾ)**



# ਦਰਦ

## ਜਿੰਦਰ

ਕੁਝ ਹਫਤਿਆਂ ਤੋਂ ਮੈਂ ਇਕੱਲਾ ਨਹੀਂ ਰਹਿੰਦਾ। ਇਕੱਲਾ ਹੋਵਾਂ ਤਾਂ ਮੈਨੂੰ ਜਮੀਲ ਦੀ ਯਾਦ ਆ ਜਾਂਦੀ ਹੈ। ਮੈਂ ਪ੍ਰੇਸ਼ਾਨ ਹੁੰਦਾ ਹਾਂ। ਜ਼ਖ਼ਮੀ ਹੋਇਆ ਜਮੀਲ ਮੇਰੇ ਸਾਹਮਣੇ ਆ ਖੜ੍ਹਦਾ ਹੈ। ਮੇਰੇ ਵੱਲ ਸਿੱਧਾ ਹੀ ਦੇਖਦਾ ਹੋਇਆ ਪੁੱਛਦਾ ਹੈ, "ਤੁਹਾਡੇ ਮਜ਼ਹਬੀ ਗ੍ਰੰਥ ਮੌਤ ਬਾਰੇ ਕੀ ਆਂਹਦੇ ਨੇ?" ਮੈਨੂੰ ਇਸ ਗੱਲ ਦਾ ਪਤਾ ਨਹੀਂ ਲੱਗਦਾ ਕਿ ਉਹ ਇਹੀ ਸਵਾਲ ਵਾਰ-ਵਾਰ ਮੈਥੋਂ ਕਿਉਂ ਪੁੱਛਦਾ ਹੈ। ਮੈਂ ਉਸ ਦਿਨ ਉਸ ਨੂੰ ਦੱਸਿਆ ਤਾਂ ਸੀ। ਉਸ ਦੀ ਤਸੱਲੀ ਕਰਵਾਈ ਸੀ। ਮੈਂ ਉਹਨੂੰ ਇਹ ਵੀ ਦੱਸਿਆ ਸੀ ਕਿ ਜਦੋਂ ਮੈਂ ਪੰਮੇ ਨੂੰ ਰੱਸਿਆਂ ਉਪਰੋਂ ਦੀ ਪੁੱਠਾ ਹੋ ਕੇ ਡਿਗਦਿਆਂ ਹੋਇਆਂ ਦੇਖਿਆ ਸੀ ਤਾਂ ਮੈਨੂੰ ਪਹਿਲੀ ਵਾਰ ਮੌਤ ਦਾ ਖੌਫ਼ ਆਇਆ ਸੀ। ਮੈਨੂੰ ਪਤਾ ਲੱਗਾ ਸੀ ਕਿ ਮੌਤ ਆਹ ਹੁੰਦੀ ਹੈ। ਪੰਮਾ ਮੇਰਾ ਦੋਸਤ ਸੀ। ਅਸੀਂ ਇਕੱਠੇ ਭਰਤੀ ਹੋਏ ਸੀ। ਲਾਗਲੇ ਪਿੰਡਾਂ ਦੇ ਸੀ। ਇਕ ਦੂਜੇ ਦੇ ਹਮਰਾਜ਼ ਸੀ। ਦੁੱਖ-ਸੁੱਖ ਦੀ ਸਾਂਝ ਸੀ। ਉਸ ਜ਼ੋਰ ਦੇ ਕੇ ਆਪਣਾ ਨਾਂ ਮੇਰੀ ਕੰਪਨੀ 'ਚ ਪਵਾਇਆ ਸੀ। ਉਸ ਦੀ ਮੌਤ ਨੇ ਮੈਨੂੰ ਬੁਰੀ ਤਰ੍ਹਾਂ ਹਿਲਾਇਆ ਸੀ। ਪਰ ਲੜਾਈ ਦਾ ਮੈਦਾਨ ਹੋਣ ਕਰਕੇ ਮੈਂ ਉਸ ਬਾਰੇ ਬਹੁਤਾ ਕੁਝ ਸੋਚ ਨਹੀਂ ਸਕਿਆ ਸੀ। ਮੈਂ ਤਾਂ ਅੱਗੋਂ ਆਉਂਦੀਆਂ ਗੋਲੀਆਂ ਤੋਂ ਬਚਣ ਲਈ ਆਪਣੀ ਸਾਰੀ ਤਾਕਤ ਲਗਾ ਰੱਖੀ ਸੀ। ਗੋਲੀਆਂ ਚਲਾਉਣ ਬਾਰੇ ਇਕਾਗਰਚਿੱਤ ਹੋਇਆ ਸੀ। ਪਰ ਜਦੋਂ ਵੀ ਕਿਸੇ ਜੁਆਨ ਦੀ ਲਾਸ਼ ਦੇਖਦਾ ਸੀ ਤਾਂ ਮੈਨੂੰ ਪੰਮਾ ਦਿਸ ਪੈਂਦਾ ਸੀ। ਮੈਂ ਗੁੱਸੇ ਨਾਲ ਭਰ ਜਾਂਦਾ ਸੀ। ਦੁਸ਼ਮਣ ਨੂੰ ਡਿਗਦਿਆਂ ਦੇਖ ਮੈਨੂੰ ਸੰਤੁਸ਼ਟੀ ਹੁੰਦੀ ਸੀ।.. ਮੈਨੂੰ ਪੰਮੇ ਦਾ ਗੋਲੀਆਂ ਨਾਲ ਉਡਿਆ ਸਿਰ ਅਕਸਰ ਦਿਸਦਾ ਰਹਿੰਦਾ ਹੈ। ਲੜਾਈ ਦੀਆਂ ਹੋਈਆਂ ਬੀਤੀਆਂ ਯਾਦ ਆਉਣ ਲੱਗਦੀਆਂ ਹਨ ਤਾਂ ਮੈਂ ਯਕਦਮ ਆਪਣਾ ਧਿਆਨ ਹੋਰ ਪਾਸੇ ਮੋੜਨ ਦੀ ਕੋਸ਼ਿਸ਼ ਕਰਦਾ ਹਾਂ। ਕੁਲਵੰਤ ਨੂੰ ਆਵਾਜ਼ ਮਾਰ ਲੈਂਦਾ ਹਾਂ ਜਾਂ ਟ੍ਰਾਂਜਿਸਟਰ ਉੱਚੀ ਆਵਾਜ਼ 'ਚ ਲਾ ਦਿੰਦਾ ਹਾਂ। ਘਰ 'ਚ ਮੇਰੇ ਕਰਨ ਗੋਚਰਾ ਕੋਈ ਕੰਮ ਨਹੀਂ ਹੈ। ਜੇ ਕਿਤੇ ਹੋਵੇ ਵੀ ਤਾਂ ਕੁਲਵੰਤ ਕਰਨ ਨਹੀਂ ਦਿੰਦੀ। ਝੱਟ ਅਗਾਂਹ ਹੋ ਕੇ ਆਪ ਕਰਨ ਲੱਗ ਜਾਂਦੀ ਹੈ। ਮੇਰਾ ਮੁੱਖ ਕੰਮ ਤਾਂ ਅਖ਼ਬਾਰਾਂ 'ਚ ਐਕਸ ਸਰਵਿਸਮੈਨ ਜਾਂ ਹੈਂਡੀਕੈਪਿਡਾਂ ਲਈ ਖਾਲੀ ਥਾਵਾਂ ਦੇਖਣ ਦਾ ਹੈ। ਮੈਂ ਕਈ ਥਾਵਾਂ 'ਤੇ ਅਪਲਾਈ ਕੀਤਾ ਹੋਇਆ ਹੈ। ਦੋ-ਚਾਰ ਥਾਵਾਂ 'ਤੇ ਇੰਟਰਵਿਊ ਵੀ ਦੇ ਆਇਆ ਹਾਂ। ਅਜੇ ਤਾਈਂ ਕਿਸੇ ਪਾਸਿਓਂ ਕੋਈ ਜਵਾਬ ਨਹੀਂ ਆਇਆ। ਸ਼ਾਮ ਨੂੰ ਮੈਂ ਲੰਬੀ ਸੈਰ ਕਰਨ ਦੀ ਰੁਟੀਨ ਬਣਾ ਲਈ ਹੈ। ਮੇਰੇ ਕੁੜਤੇ ਦੀ ਜੇਬ 'ਚ ਹਮੇਸ਼ਾ ਹੀ ਛੋਟਾ ਟ੍ਰਾਂਜਿਸਟਰ ਰਹਿੰਦਾ ਹੈ। ਆਉਂਦਾ ਜਾਂਦਾ ਕੋਈ ਨਾ ਕੋਈ ਮਿਲ ਜਾਂਦਾ ਹੈ ਤਾਂ ਮੈਂ ਟ੍ਰਾਂਜਿਸਟਰ ਦੀ ਆਵਾਜ਼ ਮੱਧਮ ਕਰ ਦਿੰਦਾ ਹਾਂ। ਅਗਾਂਹ ਜਾ ਕੇ ਆਵਾਜ਼ ਵਧਾ ਦਿੰਦਾ ਹਾਂ। ਕਦੇ ਕਦਾਈਂ ਨਾਨਕਸਰ ਗੁਰਦਵਾਰੇ ਵੱਲ ਵੀ ਜਾਂਦਾ ਹਾਂ। ਉਧਰੋਂ ਗੁਰਬਾਣੀ ਦੀ ਆਵਾਜ਼ ਆਉਂਦੀ ਹੈ। ਜਿਵੇਂ-ਜਿਵੇਂ ਮੈਂ ਗੁਰਦਵਾਰੇ ਦੇ ਨੇੜੇ ਹੁੰਦਾ ਜਾਂਦਾ ਹਾਂ ਇਹ ਆਵਾਜ਼ ਉੱਚੀ ਹੁੰਦੀ ਜਾਂਦੀ ਹੈ। ਮੇਰਾ ਇਕ ਘੰਟਾ ਵਧੀਆ ਬੀਤ ਜਾਂਦਾ ਹੈ। ਮੇਰੀਆਂ ਸੋਚਾਂ ਕਿਸੇ ਪਾਸੇ ਵੀ ਨਹੀਂ ਜਾਂਦੀਆਂ। ਇਸ ਪਾਸੇ ਵੱਲ ਜਾਂਦਿਆਂ ਮੈਨੂੰ ਕੋਈ ਨਹੀਂ ਮਿਲਦਾ। ਨਾ ਜਾਂਦਿਆਂ ਹੋਇਆਂ। ਨਾ ਹੀ ਵਾਪਸੀ 'ਤੇ। ਮੈਂ ਆਪਣੇ ਆਪ ਨੂੰ ਐਨਾ ਕੁ ਥਕਾ ਲੈਂਦਾ ਹਾਂ ਜਿਸ ਨਾਲ ਰਾਤ ਨੂੰ ਮੈਨੂੰ ਜਲਦੀ ਨੀਂਦ ਆ ਜਾਵੇ। ਦਸ ਕੁ ਵਜੇ ਤਾਈਂ ਕੁਲਵੰਤ ਗੱਲਾਂ ਕਰਦੀ ਰਹਿੰਦੀ ਹੈ। ਬੱਚੇ ਆਪਣੀਆਂ ਆਪਣੀਆਂ ਕਲਾਸਾਂ ਦੀਆਂ ਗੱਲਾਂ ਸੁਣਾ ਕੇ ਬੀਬੀ ਕੋਲ ਸੌਣ ਚਲੇ ਜਾਂਦੇ ਹਨ। ਫੇਰ ਮੈਂ ਕੁਲਵੰਤ ਦੀਆਂ ਛਾਤੀਆਂ ਵਿਚਕਾਰ ਸਿਰ ਰੱਖ ਕੇ ਸੌਣ ਦੀ ਕੋਸ਼ਿਸ਼ ਕਰਦਾ ਹਾਂ। ਮੇਰੇ ਸਿਰ 'ਚ ਉਹ ਉਨਾ ਚਿਰ ਮਾਲਿਸ਼ ਜਿਹੀ ਕਰਦੀ ਰਹਿੰਦੀ ਹੈ ਜਿੰਨਾ ਚਿਰ ਮੈਂ ਸੌਂਦਾ ਨਹੀਂ ਹਾਂ।

ਅੱਜ ਮੈਨੂੰ ਨੀਂਦ ਨਹੀਂ ਆ ਰਹੀ। ਕੁਲਵੰਤ ਨੇ ਥੱਕ ਕੇ ਪਾਸਾ ਲੈ ਲਿਆ ਹੈ। ਮੇਰੇ ਸੱਜੇ ਗਿੱਟੇ ਕੋਲ ਲਗਾਤਾਰ ਜਲਣ ਜਿਹੀ ਹੋ ਰਹੀ ਹੈ। ਇਹ ਵਧਦੀ ਹੋਈ ਗੋਡੇ ਤਕ ਚਲੇ ਜਾਂਦੀ ਹੈ। ਮੈਂ ਖਾਜ

ਕਰਦਾ-ਕਰਦਾ ਥੱਕ ਤੇ ਅੱਕ ਜਾਂਦਾ ਹਾਂ। ਸੋਚਦਾ ਹਾਂ ਕਿ ਇਥੇ ਕੀ ਲੜ ਗਿਆ ਸੀ। ਸ਼ਾਇਦ ਦੜਿਆਂ ਕਰਕੇ ਹੈ। ਬਾਰੀਕ-ਬਾਰੀਕ ਕੰਡੇ ਅਜੇ ਵੀ ਚਮੜੀ ਨਾਲ ਚੁੰਬੜੇ ਹੋਏ ਹਨ। ਮੈਂ ਕੁਲਵੰਤ ਕੰਨ ਕੋਲ ਮੂੰਹ ਕਰਕੇ ਹੌਲੀ ਜਿਹੇ ਪੁੱਛਦਾ ਹਾਂ, "ਜਾਗਦੀ ਆਂ ਕਿ ਸੌਂ ਗਈ?" ਉਹ ਮੇਰੇ ਵੱਲ ਨੂੰ ਪਾ ਲੈ ਕੇ ਪੁੱਛਦੀ ਹੈ, "ਤੁਸੀਂ ਸੁੱਤੇ ਨ੍ਹੀਂ। ਮੈਂ ਤਾਂ ਕਿਹਾ-ਤੁਸੀਂ ਸੌਂ ਗਏ ਸੀ। ਕੀ ਗੱਲ ਹੋ ਗਈ? ਤੁਹ ਨੀਂਦ ਕਿਉਂ ਨ੍ਹੀਂ ਆਈ? ਕਿੰਨੇ ਵਜ ਗਏ ਆ?" ਉਸ ਇਕੋ ਸਾਹੇ ਹੀ ਕਿੰਨੇ ਸਵਾਲ ਪੁੱਛ ਲਏ ਹ ਮੈਂ ਆਪਣੀ ਖਾਜ ਬਾਰੇ ਦੱਸਦਾ ਹਾਂ। ਉਹਨੂੰ ਕਹਿੰਦਾ ਹਾਂ ਕਿ ਉਹ ਮੈਨੂੰ ਤੇਲ ਲੱਭ ਕੇ ਦਵੇ। ਮੈਂ ਮਲਕ ਜਿਹੇ ਉਠ ਕੇ ਤੇਲ ਦੀ ਸ਼ੀਸ਼ੀ ਲੱਭੀ ਸੀ। ਪਰ ਮੈਨੂੰ ਇਹ ਕਿਤੋਂ ਵੀ ਮਿਲੀ ਨਹੀਂ ਸੀ। ਉਹ ਤੇਲ ਲੱਭ ਦੀ ਥਾਂ 'ਤੇ ਖਾਜ ਕਰਨ ਲੱਗੀ ਹੈ। ਮੈਨੂੰ ਸਕੂਨ ਮਿਲਦਾ ਹੈ। ਮੇਰਾ ਮਨ ਕਰਦਾ ਹੈ ਕਿ ਉਹ ਲਗਾਤ ਖਾਜ ਕਰੀ ਜਾਵੇ। ਕੁਝ ਚਿਰ ਪਿੱਛੋਂ ਮੈਂ ਉਸ ਨੂੰ ਕਹਿੰਦਾ ਹਾਂ ਕਿ ਉਹ ਖੱਬੇ ਗਿੱਟੇ ਕੋਲ ਖਾਜ ਕਰੇ। ਮੈ ਲੱਗਦਾ ਹੈ ਕਿ ਹੁਣ ਸੱਜੇ ਗਿੱਟੇ ਵਾਂਗੂ ਖੱਬੇ ਗਿੱਟੇ ਕੋਲ ਵੀ ਖਾਜ ਹੋਣੀ ਸ਼ੁਰੂ ਹੋ ਗਈ ਹੈ। ਉਹ ਉਠ ਬੈਠ ਜਾਂਦੀ ਹੈ। ਉਸ ਦਾ ਹਉਕਾ ਨਿਕਲ ਜਾਂਦਾ ਹੈ। ਮੈਂ ਉਸਨੂੰ ਪੁੱਛਦਾ ਹਾਂ ਕਿ ਉਹ ਖਾਜ ਕਿਉਂ ਨ ਕਰਦੀ। ਜੇ ਉਹ ਥੱਕ ਗਈ ਹੈ ਤਾਂ ਤੇਲ ਲਗਾ ਦੇਵੇ। ਮੇਰਾ ਚਿੱਤ ਕਾਹਲਾ ਪੈਣ ਲੱਗਾ ਹੈ। ਮੈਂ ਉਸ ਫੇਰ ਕਹਿੰਦਾ ਹਾਂ ਤਾਂ ਉਹ ਹੌਲੀ ਜਿਹੇ ਕਹਿੰਦੀ ਹੈ, "ਤੁਹਾਡਾ ਖੱਬਾ ਗਿੱਟਾ ਤਾਂ ਹੈ ਨ੍ਹੀਂ।"

ਮੈਂ ਜ਼ੋਰ ਦੇ ਕੇ ਕਹਿੰਦਾ ਹਾਂ, "ਹੈਗਾ। ਜੇ ਹੈਗਾ ਤਾਂ ਹੀ ਖਾਜ ਆਉਂਦੀ ਆ।"

"ਤੁਹਾਨੂੰ ਭੁਲੇਖਾ ਪੈਂਦਾ। ਗੋਡੇ ਕੋਲ ਆਉਂਦੀ ਹੋਣੀ।"

"ਗੋਡੇ ਕੋਲੋਂ ਨ੍ਹੀਂ-ਗਿੱਟੇ ਕੋਲੋਂ ਸ਼ੁਰੂ ਹੁੰਦੀ ਆ। ਫੇਰ ਉਤਾਂਹ ਨੂੰ ਜਾਂਦੀ ਆ।"

ਮੇਰਾ ਸਾਰਾ ਧਿਆਨ ਖੱਬੇ ਗਿੱਟੇ 'ਤੇ ਹੁੰਦੀ ਖਾਜ 'ਤੇ ਲੱਗਾ ਹੋਇਆ ਹੈ। ਮੈਨੂੰ ਆਪਣੇ ਦੋ ਪੈਰ ਸਹੀ ਸਲਾਮਤ ਲੱਗਦੇ ਹਨ।

ਸ਼ਾਇਦ ਉਸ ਸੋਚ ਲਿਆ ਹੈ ਕਿ ਮੈਂ ਅਰਧ-ਸੁੱਤ ਅਵਸਥਾ 'ਚ ਗੁਜ਼ਰ ਰਿਹਾ ਹਾਂ। ਇਸੇ ਲ ਉਸ ਲਾਈਟ ਜਗਾ ਕੇ ਮੈਨੂੰ ਇਸ ਗੱਲ ਦਾ ਅਹਿਸਾਸ ਕਰਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਮੇਰੀ ਖੱਬ ਲੱਤ ਗੋਡੇ ਹੇਠੋਂ ਹੈ ਨਹੀਂ। ਪਰ ਮੈਨੂੰ ਤਾਂ ਐਦਾਂ ਮਹਿਸੂਸ ਹੁੰਦਾ ਹੈ ਕਿ ਮੇਰੀ ਖੱਬੀ ਲੱਤ ਵੀ ਠੀਕ-ਠਾ ਹੈ। ਜੇ ਠੀਕ-ਠਾਕ ਹੈ ਤਾਂ ਹੀ ਤਾਂ ਖਾਜ ਆਉਂਦੀ ਹੈ।

"ਤੁਸੀਂ ਪਹਿਲਾਂ ਆਪਣੀ ਲੱਤ 'ਤੇ ਹੱਥ ਫੇਰ ਕੇ ਦੇਖੋ।" ਉਹ ਮੈਨੂੰ ਹਲੂਣ ਕੇ ਕਹਿੰਦੀ ਹੈ।

"ਮੈਂ ਕੋਈ ਝੂਠ ਬੋਲਦਾਂ।"

"ਮੈਂ ਇਹ ਕਦੋਂ ਕਿਹਾ।"

"ਤੂੰ ਛੇਤੀ-ਛੇਤੀ ਖਾਜ ਕਰ। ਮੇਰੀ ਲੱਤ ਵੀ ਹੈਗੀ ਆ। ਜਮੀਲ ਵੀ ਹੈਗਾ।"

"ਕੌਣ ਜਮੀਲ?" ਉਹ ਕਾਹਲੀ-ਕਾਹਲੀ ਪੁੱਛਦੀ ਹੈ।

"ਪਾਕਿਸਤਾਨੀ ਫੌਜ ਦਾ ਸਿਪਾਹੀ।"

"ਉਹਨੂੰ ਕੀ ਹੋਇਆ ਸੀ?"

"ਸ਼ਾਇਦ ਮੈਂ ਉਹਨੂੰ ਮਾਰਿਆ ਸੀ।"

"ਇਹ ਕਿਹੜੀ ਨਵੀਂ ਗੱਲ ਆ। ਆਪ ਹੀ ਦੱਸਿਆ ਸੀ ਕਿ ਤੁਸੀਂ ਪੰਮੇ ਦੀ ਮੌਤ ਮਗਰੋਂ ਗੁੱਸੇ 'ਚ ਅਨੇਕਾਂ ਪਾਕਿਸਤਾਨੀ ਮਾਰੇ ਸੀ। ਕਿਸੇ 'ਤੇ ਵੀ ਤਰਸ ਨ੍ਹੀਂ ਕੀਤਾ ਸੀ।"

"ਪਰ ਜਮੀਲ ਉਨ੍ਹਾਂ 'ਚੋਂ ਨ੍ਹੀਂ ਸੀ।"

"ਫੇਰ ਉਹ ਕੌਣ ਸੀ?"

"ਉਹ ਮੇਰਾ ਯਾਰ ਸੀ...ਛੋਟਾ ਭਰਾ ਸੀ...ਦੁਸ਼ਮਣ ਸੀ...ਹੋਰ ਪਤਾ ਨ੍ਹੀਂ ਕੀ-ਕੀ ਸੀ...।"

"ਮੈਨੂੰ ਤਾਂ ਕੋਈ ਪਤਾ ਨ੍ਹੀਂ ਲੱਗ ਰਿਹਾ, ਤੁਸੀਂ ਕੀ ਕਹਿਣਾ ਚਾਹੁੰਦੇ ਹੋ।"

"ਉਹ ਬਹੁਤ ਸੋਹਣਾ ਜੁਆਨ ਸੀ। ਅੱਠ ਦਸ ਘੰਟਿਆਂ 'ਚ ਹੀ ਉਹ ਮੇਰੇ ਬਹੁਤ ਨੇੜੇ ਆ



ਗਿਆ ਸੀ। ਉਹ ਅਜੇ ਵੀ ਮੇਰੇ ਨੇੜੇ ਆ। ਅੰਗ ਸੰਗ ਆ। ਮੈਂ ਉਹਨੂੰ ਕਦੇ ਨ੍ਹੀਂ ਭੁੱਲਿਆ। ਕਦੇ ਵੀ ਨ੍ਹੀਂ।"

"ਤੁਹਾਨੂੰ ਕਿੰਨਾ ਚਿਰ ਹੋ ਗਿਆ ਘਰੇ ਆਇਆਂ ਨੂੰ। ਪਹਿਲਾਂ ਤਾਂ ਕਦੇ ਉਹਦੀ ਗੱਲ ਨ੍ਹੀਂ ਕੀਤੀ। ਸੁਪਨਿਆਂ 'ਚ ਬੁੜਬੁੜਾ ਕੇ 'ਜਮੀਲ', 'ਜਮੀਲ' ਕਰਦੇ ਹੁੰਦੇ ਆਂ। ਮੈਂ ਜਿੰਨੀ ਵਾਰੀ ਵੀ ਪੁੱਛਿਆ ਤੁਸੀਂ ਕੁਸ਼ ਨ੍ਹੀਂ ਦੱਸਿਆ। ਵਿਚੋਂ ਕਹਾਣੀ ਕੀ ਆ। ਦੱਸੋ। ਹੁਣੇ ਦੱਸੋ। ਉਨਾ ਚਿਰ ਮੈਂ ਤੁਹਾਨੂੰ ਸੌਣ ਨ੍ਹੀਂ ਦੇਣਾ। ਆਪ ਵੀ ਨ੍ਹੀਂ ਸੌਣਾ....।" ਉਸ ਨੇ ਮੇਰੀਆਂ ਅੱਖਾਂ 'ਚ ਸਿੱਧਿਆਂ ਹੀ ਦੇਖਦਿਆਂ ਹੋਇਆਂ ਕਿਹਾ ਹੈ।

"ਪਹਿਲਾਂ ਮੈਨੂੰ ਪਾਣੀ ਦਾ ਗਿਲਾਸ ਲਿਆ ਕੇ ਦੇ। ਫੇਰ ਚਾਹ ਬਣਾ ਕੇ ਲਿਆ...ਮੈਂ ਤੈਨੂੰ ਸਾਰੀ ਕਹਾਣੀ ਸੁਣਾਉਣਾ।"

****

ਕਾਰਗਿਲ 'ਚ ਕੁਸ਼ ਐਸੀਆਂ ਚੌਕੀਆਂ ਆ ਜਿੱਥੇ ਨਵੰਬਰ-ਦਸੰਬਰ 'ਚ ਬਹੁਤ ਜ਼ਿਆਦਾ ਬਰਫ਼ ਪੈਂਦੀ ਆ। ਬਰਫਬਾਰੀ ਤੋਂ ਪਹਿਲਾਂ ਅਕਸਰ ਹੀ ਅਸੀਂ ਇਹਨਾਂ ਚੌਕੀਆਂ ਨੂੰ ਖਾਲੀ ਕਰਕੇ ਪਿਛਾਂਹ ਹਟ ਜਾਂਦੇ ਆਂ। ਉਥੇ ਖਾਲੀ ਜਗ੍ਹਾ ਆ ਜਿਥੇ ਸਾਡੇ ਜੁਆਨ ਵੀਹ-ਪੱਚੀ ਦਿਨਾਂ ਬਾਅਦ ਗੇੜਾ ਮਾਰਦੇ ਆ। ਪਿਛਲੀ ਵਾਰ ਉਨ੍ਹਾਂ ਨੂੰ ਗੇੜਾ ਮਾਰਨ 'ਚ ਦੇਰ ਹੋ ਗਈ ਸੀ। ਫੇਰ ਜਿਉਂ ਹੀ ਮਾਰਚ ਮਹੀਨਾ ਬੀਤਦਾ ਆ ਤਾਂ ਅਸੀਂ ਵਾਪਸ ਇਹਨਾਂ ਚੌਕੀਆਂ 'ਤੇ ਚਲੇ ਜਾਂਦੇ ਆਂ। ਕਿੰਨੇ ਹੀ ਸਾਲਾਂ ਤੋਂ ਅਸੀਂ ਆਪਣੀ ਸਹੂਲਤ ਲਈ ਇਹੀ ਕਰਦੇ ਆ ਰਹੇ ਆਂ। ਪਾਕਿਸਤਾਨੀ ਫੌਜ ਨੇ ਕਦੇ ਵੀ ਸਾਡੀ ਇਸ ਸਹੂਲਤ ਵਿਚ ਦਖਲ ਨਹੀਂ ਦਿੱਤਾ। ਪਿਛਲੀ ਵਾਰ ਠੰਢ ਪੈਣ ਤੋਂ ਪਹਿਲਾਂ ਅਸੀਂ ਪਿਛਾਂਹ ਹਟੇ ਤਾਂ ਪਾਕਿਸਤਾਨੀ ਫੌਜ ਦੇ ਨਵੇਂ ਬਣੇ ਜਰਨੈਲ ਦੇ ਮਨ ਵਿਚ ਬੇਈਮਾਨੀ ਆ ਗਈ। ਉਸਨੇ ਪਲੈਨਿੰਗ ਕੀਤੀ ਕਿ ਇਹਨਾਂ ਚੌਕੀਆਂ 'ਤੇ ਕਬਜ਼ਾ ਕਰ ਲਿਆ ਜਾਵੇ। ਮਗਰੋਂ ਸ੍ਰੀਨਗਰ ਤੇ ਲੇਹ ਲਦਾਖ ਵੱਲ ਨੂੰ ਜਾਣ ਵਾਲੀ ਵੱਡੀ ਸੜਕ ਨੂੰ ਆਪਣੇ ਕੰਟਰੋਲ 'ਚ ਲੈ ਕੇ ਉਪਰਲੇ ਏਰੀਏ ਨੂੰ ਬਾਕੀ ਦੇਸ਼ ਨਾਲੋਂ ਕੱਟ ਦਿੱਤਾ ਜਾਵੇ। ਉਸ ਵੇਲੇ ਦੋਹਾਂ ਦੇਸ਼ਾਂ 'ਚ ਹਾਲਾਤ ਵੀ ਇੰਨੇ ਮਾੜੇ ਨਹੀਂ ਸੀ। ਦੋਹਾਂ ਦੇਸ਼ਾਂ ਦੇ ਪ੍ਰਧਾਨ ਮੰਤਰੀ ਲਾਹੌਰ ਵਿਚ ਮਿਲ ਕੇ ਪੱਕੀ ਦੋਸਤੀ ਲਈ ਹੱਥ ਅਗਾਂਹ ਵਧਾਉਣ ਦੀ ਤਿਆਰੀ ਕਰ ਰਹੇ ਸੀ। ਉਧਰ ਪਾਕਿਸਤਾਨੀ ਫੌਜ ਦਾ ਜਰਨੈਲ ਇਸ ਸ਼ਾਂਤੀ ਵਾਰਤਾ ਨੂੰ ਹਰ ਹੀਲੇ ਫੇਲ੍ਹ ਕਰਨਾ ਚਾਹੁੰਦਾ ਸੀ। ਫੇਰ ਸ਼ਾਂਤੀ ਵਾਰਤਾ ਦਾ ਸਮਾਂ ਆਇਆ। ਜਦੋਂ ਦੋਹਾਂ ਦੇਸ਼ਾਂ ਦੇ ਪ੍ਰਧਾਨ ਮੰਤਰੀ ਭਵਿੱਖ 'ਚ ਨਾ ਲੜਨ ਦੇ ਵਾਅਦੇ ਕਰਦੇ ਇਕ ਦੂਜੇ ਨੂੰ ਜੱਫੀਆਂ ਪਾ ਰਹੇ ਸੀ ਤਾਂ ਪਾਕਿਤਸਾਨੀ ਫੌਜ ਦਾ ਜਰਨੈਲ ਉਦੋਂ ਤਕ ਬਹੁਤ ਸਾਰਾ ਏਰੀਆ ਆਪਣੇ ਕਬਜ਼ੇ ਹੇਠਾਂ ਕਰ ਚੁੱਕਿਆ ਸੀ ਤੇ ਵਾਹੋ ਦਾਹੀ ਅਗਾਂਹ ਵਧ ਰਿਹਾ ਸੀ।

ਸਾਡੇ ਜੁਆਨ ਗੇੜਾ ਮਾਰਨ ਗਏ ਤਾਂ ਉਹਨਾਂ ਦਾ ਸਾਹਮਣਾ ਗੋਲੀਆਂ ਨਾਲ ਹੋਇਆ। ਸਾਡੇ ਅਫਸਰਾਂ ਨੇ ਹੈਲੀਕਾਪਟਰਾਂ ਨਾਲ ਸਰਵੇ ਕੀਤਾ ਤਾਂ ਪਤਾ ਲੱਗਾ ਕਿ ਪਾਕਿਸਤਾਨੀ ਫੌਜ ਤਾਂ ਸਾਡੀਆਂ ਸਾਰੀਆਂ ਚੌਕੀਆਂ 'ਤੇ ਕਬਜ਼ਾ ਕਰੀ ਬੈਠੀ ਸੀ।

ਜੋ ਕੁਝ ਹੋਣਾ ਸੀ ਉਹ ਹੋ ਚੁੱਕਾ ਸੀ। ਆਉਣ ਵਾਲੀ ਵੱਡੀ ਲੜਾਈ ਸਾਹਮਣੇ ਦਿਸ ਰਹੀ ਸੀ। ਸਾਡੀਆਂ ਫੌਜਾਂ ਕਾਰਗਿਲ ਵੱਲ ਇਕੱਠੀਆਂ ਹੋਣ ਲੱਗੀਆਂ। ਫੌਜੀਆਂ ਦੀਆਂ ਛੁੱਟੀਆਂ ਕੈਂਸਲ ਕਰਕੇ ਉਨ੍ਹਾਂ ਨੂੰ ਵਾਪਸ ਬੁਲਾਇਆ ਗਿਆ। ਐਦਾਂ ਹੀ ਮੈਨੂੰ ਵੀ ਛੁੱਟੀ ਵਿਚਾਲੇ ਛੱਡ ਕੇ ਵਾਪਸ ਜਾਣਾ ਪਿਆ ਸੀ। ਤੈਨੂੰ ਯਾਦ ਆ ਨਾ ਉਦੋਂ ਹੀ ਤੇਰੇ ਭਰਾ ਦਾ ਵਿਆਹ ਰੱਖਿਆ ਹੋਇਆ ਸੀ। ਤੂੰ ਸਾਰੀ ਰਾਤ ਮੈਨੂੰ ਨਾ ਜਾਣ ਲਈ ਮਨਾਉਂਦੀ ਰਹੀ ਸੀ। ਮੇਰੇ ਸਾਹਮਣੇ ਸਰਕਾਰੀ ਡਿਊਟੀ ਸੀ। ਤੂੰ ਵਾਰ ਵਾਰ ਇਹੀ ਕਹੀ ਗਈ ਸੀ, "ਕੋਈ ਗੋਲੀ ਨ੍ਹੀਂ ਚਲ ਗਈ। ਤੁਸੀਂ ਮੈਡੀਕਲ ਲੀਵ ਲੈ ਲਉ। ਵਿਆਹ ਦਾ ਦਿਨ ਲੰਘਾ ਦਿਉ।" ਮੈਂ ਤੈਨੂੰ ਮਸਾਂ ਮਨਾਇਆ ਸੀ। ਦੱਸਿਆ ਸੀ ਕਿ ਫੌਜ ਦੀ ਨੌਕਰੀ 'ਚ ਬਹਾਨੇ ਬਾਜ਼ੀ ਨਹੀਂ ਚਲਦੀ ਹੁੰਦੀ। ਜੇ ਮੈਂ ਨਾ ਗਿਆ ਤਾਂ ਨਤੀਜਾ ਭੈੜਾ ਨਿਕਲੇਗਾ।....ਸਾਨੂੰ ਹੁਕਮ

ਹੋਇਆ ਕਿ ਭਰਵਾਂ ਹਮਲਾ ਕਰਕੇ ਪਾਕਿਸਤਾਨੀ ਫੌਜ ਨੂੰ ਲਾਈਨ ਆਫ ਕੰਟਰੋਲ ਤੋਂ ਪਿਛਾਂਹ ਧੱ ਦਿਉ। ਲੜਨ ਵਾਲੀਆਂ ਬਟਾਲੀਅਨਾਂ 'ਚ ਮੇਰੇ ਵਾਲੀ ਕੰਪਨੀ ਸਭ ਤੋਂ ਅੱਗੇ ਸੀ। ਜੁਆਨਾਂ ਨੂੰ ਕੰਪਨੀਆਂ ਵਿਚ ਵੰਡ ਕੇ ਅਗਾਂਹ ਵਧਣ ਦੀ ਟਰੇਨਿੰਗ ਦਿੱਤੀ ਗਈ ਸੀ। ਹਰ ਰੋਜ਼ ਟਰੇਨਿੰਗ ਪ੍ਰਾਪ ਕੰਪਨੀਆਂ, ਚੌਕੀਆਂ ਵਾਪਸ ਲੈਣ ਲਈ ਪੂਰੀ ਤਿਆਰੀ ਨਾਲ ਅਗਾਂਹ ਵਧਦੀਆਂ ਤੇ ਦੁਸ਼ਮਣ 'ਤੇ ਹਮਲਾ ਕਰਦੀਆਂ। ਆਹਮਣੇ ਸਾਹਮਣੇ ਦੀ ਲੜਾਈ ਵਿਚ ਬੇਗਿਣਤ ਜੁਆਨ ਮਾਰੇ ਗਏ। ਪਾਕਿਸਤਾਨੀ ਫੌਜ ਫਾਇਦੇ 'ਚ ਸੀ। ਇਕ ਤਾਂ ਉਹ ਉਚਾਈ 'ਤੇ ਬੈਠੀ ਸੀ। ਦੂਜਾ ਉਹ ਸੁਰੱਖਿਅਤ ਟਿਕਾਣਿਆਂ 'ਚ ਸੀ। ਅਸੀਂ ਰੜੇ ਮੈਦਾਨ ਤੇ ਨੰਗੇ ਧੜ ਲੜ ਰਹੇ ਸੀ। ਇਸੇ ਕਰਕੇ ਸਾਡਾ ਬਹੁਤ ਨੁਕਸਾਨ ਹੋ ਰਿਹਾ ਸੀ। ਇੰਨਾ ਨੁਕਸਾਨ ਕਰਵਾ ਕੇ ਵੀ ਸਾਡਾ ਅੱਗੇ ਵਧਣਾ ਜਾਰੀ ਸੀ। ਆਖਿਰ ਪਾਕਿਸਤਾਨੀ ਫੌਜ ਦੇ ਪੈ ਉਖੜਨ ਲੱਗੇ। ਅਸੀਂ ਹੋਰ ਅਗਾਂਹ ਵਧਣ ਲੱਗੇ। ਪਾਕਿਸਤਾਨੀ ਫੌਜ ਕਬਜ਼ੇ ਹੇਠਲੀਆਂ ਚੌਕੀਆ ਇਕ ਇਕ ਕਰਕੇ ਖਾਲੀ ਕਰਨ ਲੱਗੀ। ਅਸੀਂ ਮੁੜ ਤੋਂ ਆਪਣੀਆਂ ਚੌਕੀਆਂ 'ਤੇ ਝੰਡਾ ਲਹਿਰਾਉਣ ਲੱਗੇ। ਪੂਰੇ ਜ਼ੋਰਾਂ ਦੀ ਲੜਾਈ ਚਲ ਰਹੀ ਸੀ। ਦੋਹਾਂ ਪਾਸਿਆਂ ਦੇ ਜੁਆਨ ਮਰ ਰਹੇ ਸਨ। ਜਦੋਂ ਸਾਡੇ ਅਫਸਰਾਂ ਨੂੰ ਇਹ ਯਕੀਨ ਹੋ ਗਿਆ ਕਿ ਪਾਕਿਸਤਾਨੀ ਫੌਜ ਐਡੀ ਛੇਤੀ ਸਾਰੀਆਂ ਚੌਕੀਆਂ ਖਾਲੀ ਨਹੀਂ ਕਰਨ ਲੱਗੀ ਤਾਂ ਉਨ੍ਹਾਂ ਦੇ ਦਿਮਾਗ 'ਚ ਇਕ ਹੋਰ ਵਿਚਾਰ ਆਇਆ।

ਕਾਰਗਿਲ ਤੋਂ ਪਹਿਲਾਂ ਇਕ ਪੁਆਇੰਟ ਐਸਾ ਆ ਜਿਹੜਾ ਉਪਰ ਨੂੰ ਜਾਂਦੀ ਸੜਕ 'ਤੇ ਬਿਲਕੁਲ ਨੇੜੇ ਰਹਿ ਜਾਂਦਾ ਆ। ਇਸ ਪੁਆਇੰਟ ਦਾ ਨਾਂ ਦਰਾਸ ਪੁਆਇੰਟ ਆ। ਵੈਸੇ ਤਾਂ ਇਹ ਹਰ ਵੇਲੇ ਸਾਡੇ ਖਾਸ ਪਹਿਰੇ ਹੇਠ ਰਹਿੰਦਾ ਆ। ਪਰ ਇਸ ਵੇਲੇ ਸਾਰਾ ਜ਼ੋਰ ਕਾਰਗਿਲ 'ਚ ਲੱਗਿਆ ਹੋਣ ਕਰਕੇ ਫੌਜੀ ਨਜ਼ਰੀਏ ਤੋਂ ਇਹ ਪੁਆਇੰਟ ਕਮਜ਼ੋਰ ਸੀ। ਸਾਡੇ ਅਫਸਰਾਂ ਦਾ ਵਿਚਾਰ ਸੀ ਕਿ ਪਿੱਛੇ ਹਟਦੀ ਪਾਕਿਸਤਾਨੀ ਫੌਜ ਕਿਤੇ ਤਕੜਾ ਹਮਲਾ ਕਰਕੇ ਇਹ ਦਰਾਸ ਪੁਆਇੰਟ ਹੀ ਨਾ ਹਥਿਆ ਲਏ। ਇਸ ਨਾਲ ਅਗਲੀ ਫੌਜ ਦੀ ਸਪਲਾਈ ਲਾਈਨ ਕੱਟੀ ਜਾ ਸਕਦੀ ਸੀ। ਇਹੋ ਜਿਹੀ ਸਥਿਤੀ ਦਾ ਸਾਹਮਣਾ ਕਰਨ ਲਈ ਅਫਸਰਾਂ ਨੇ ਜੰਗਲਾਂ 'ਚ ਲੜਾਈ ਦੀ ਮਾਹਿਰ ਫੌਜ ਦੀਆਂ ਸਪੈਸ਼ਲ ਕੰਪਨੀਆਂ ਮੰਗਵਾਈਆਂ। ਇਹਨਾਂ ਸਪੈਸ਼ਲ ਕੰਪਨੀਆਂ ਨੇ ਇਹ ਸਾਰਾ ਏਰੀਆ ਕਵਰ ਕਰ ਲਿਆ। ਇਸ ਪਾਸੇ ਜੰਗਲ ਸੀ। ਉੱਚੇ ਲੰਬੇ ਰੁੱਖ। ਇਸ ਫੌਜ ਨੂੰ ਜਿੱਦਾਂ ਦੀ ਟਰੇਨਿੰਗ ਦਿੱਤੀ ਜਾਂਦੀ ਸੀ ਉਸ ਨੇ ਉਸੇ ਢੰਗ ਨਾਲ ਆਪਣਾ ਕੰਮ ਸ਼ੁਰੂ ਕੀਤਾ। ਇਹਨਾਂ ਜੁਆਨਾਂ ਨੇ ਰੁੱਖਾਂ ਨਾਲ ਲੰਬੇ ਰੱਸੇ ਬੰਨ੍ਹੇ। ਇਕ ਰੁੱਖ ਨੂੰ ਦੂਜੇ ਨੂੰ ਨਾਲ ਜੋੜਿਆ। ਐਦਾਂ ਕਰਦਿਆਂ ਹੋਇਆਂ ਸਾਰੇ ਏਰੀਏ ਦੇ ਰੁੱਖਾਂ ਨੂੰ ਆਪਸ ਵਿਚ ਜੋੜ ਦਿੱਤਾ। ਇਹਨਾਂ ਰੱਸਿਆਂ ਦੇ ਸਹਾਰੇ ਜੁਆਨ ਇਕ ਰੁੱਖ ਤੋਂ ਦੂਜੇ ਰੁੱਖ ਤਕ ਜਾਂਦਿਆਂ ਹੋਇਆਂ ਸਾਰਾ ਜੰਗਲ ਘੁੰਮ ਸਕਦੇ ਸੀ। ਐਨਾ ਹੀ ਨਹੀਂ ਕੋਈ ਵੀ ਜੁਆਨ ਇਕ ਰੁਖ 'ਤੇ ਬੈਠਾ ਆਪਣੇ ਹੱਥਲੇ ਰੱਸੇ ਦੇ ਆਸਰੇ ਉਪਰ ਥੱਲੇ ਵੀ ਆ ਜਾ ਸਕਦਾ ਸੀ।

ਪੂਰੀ ਤਿਆਰੀ ਕਰਕੇ ਜੁਆਨ ਰਾਤ ਵੇਲੇ ਹੀ ਰੁੱਖਾਂ 'ਤੇ ਚੜ੍ਹ ਕੇ ਬੈਠ ਗਏ। ਸਾਡੇ ਅਫਸਰਾਂ ਦਾ ਤੌਖਲਾ ਸੱਚ ਸਾਬਤ ਹੋਇਆ। ਅਗਲੇ ਦਿਨ ਕਾਰਗਿਲ ਵੱਲੋਂ ਪਿੱਛੇ ਹਟੀ ਪਾਕਿਸਤਾਨੀ ਫੌਜ ਨੇ ਸਵੱਖਤੇ ਹੀ ਦਰਾਸ ਪੁਆਇੰਟ 'ਤੇ ਹਮਲਾ ਕਰ ਦਿੱਤਾ। ਜਿਉਂ ਹੀ ਪਾਕਿਸਤਾਨੀ ਫੌਜ ਅੱਗੇ ਵਧਣ ਲੱਗੀ ਤਾਂ ਪਹਿਲਾਂ ਹੀ ਰੁੱਖਾਂ 'ਤੇ ਚੜ੍ਹੇ ਬੈਠੇ ਸਾਡੇ ਜੁਆਨਾਂ ਨੇ ਉਹਨਾਂ ਨੂੰ ਫੁੰਡਣਾ ਸ਼ੁਰੂ ਕਰ ਦਿੱਤਾ। ਉਹ ਯਾ ਅਲੀ ਯਾ ਅਲੀ ਦੇ ਨਾਅਰੇ ਲਾਉਂਦੇ ਅਗਾਂਹ ਵਧਦੇ ਪਰ ਰੁੱਖਾਂ 'ਤੇ ਚੜ੍ਹੇ ਬੈਠੇ ਸਾਡੇ ਜੁਆਨ ਉਹਨਾਂ ਨੂੰ ਥਾਂ 'ਤੇ ਹੀ ਢੇਰੀ ਕਰ ਦਿੰਦੇ। ਪਾਕਿਸਤਾਨੀਆਂ ਲਈ ਵੱਡੀ ਮੁਸ਼ਕਲ ਇਹ ਸੀ ਕਿ ਉਹਨਾਂ ਨੂੰ ਪਤਾ ਹੀ ਨਹੀਂ ਸੀ ਲੱਗ ਰਿਹਾ ਕਿ ਗੋਲੀਆਂ ਕਿਧਰੋਂ ਆ ਰਹੀਆਂ। ਪਾਕਿਸਤਾਨੀ ਫੌਜ ਅਗਾਂਹੋਂ ਗੋਲਬਾਰੀ ਦੇ ਦਬਾਅ ਕਾਰਨ ਪਿਛਾਂਹ ਹਟਣ ਲੱਗੀ ਸੀ। ਪਿੱਛੋਂ ਉਹਨਾਂ ਦੇ ਅਫਸਰ ਉਹਨਾਂ ਨੂੰ ਫਿਰ ਅਗਾਂਹ ਨੂੰ ਧੱਕਣ ਲੱਗੇ। ਸਾਰਾ ਦਿਨ ਇਸੇ ਤਰ੍ਹਾਂ ਲੰਘ ਗਿਆ। ਦਰਾਸ ਪੁਆਇੰਟ ਪਾਕਿਸਤਾਨੀ ਫੌਜ ਲਈ ਮੌਤ ਦੀ ਥਾਂ ਬਣ ਗਿਆ। ਕੋਈ ਵਾਹ ਨਾ ਜਾਂਦੀ ਦੇਖ ਕੇ ਪਾਕਿਸਤਾਨੀ ਅਫਸਰਾਂ ਨੇ ਦਰਾਸ



ਪੁਆਇੰਟ ਤੋਂ ਫੌਜ ਨੂੰ ਵਾਪਸ ਬੁਲਾ ਲਿਆ। ਲਾਸ਼ਾਂ ਦੇ ਢੇਰ ਛੱਡ ਕੇ ਬਚੀ ਖੁਚੀ ਪਾਕਿਸਤਾਨੀ ਫੌਜ ਦਰਾਸ ਪੁਆਇੰਟ ਨੂੰ ਖਾਲੀ ਕਰ ਗਈ। ਇਧਰ ਸਾਡੇ ਜੁਆਨਾਂ ਨੂੰ ਵੀ ਵਾਪਸ ਮੁੜਨ ਦੇ ਹੁਕਮ ਹੋ ਗਏ। ਸ਼ਾਮ ਪੈ ਗਈ ਸੀ। ਸਾਡੇ ਜੁਆਨ ਬਾਂਦਰਾਂ ਵਾਂਗੂੰ ਰੱਸੇ ਟੱਪਦੇ ਤੇ ਦੁੜੰਗੇ ਮਾਰਦੇ ਵਾਪਸ ਮੁੜਨ ਲੱਗੇ। ਵਾਪਸੀ 'ਤੇ ਮੈਂ ਪਿੱਛੇ ਰਹਿ ਗਿਆ। ਇਕ ਵਾਰੀ ਪਿੱਛੇ ਰਿਹਾ ਤਾਂ ਫਿਰ ਮੈਂ ਦੂਜਿਆਂ ਤੋਂ ਪਿੱਛੇ ਹੀ ਰਹਿੰਦਾ ਗਿਆ। ਮੈਂ ਰੱਸਿਆਂ ਦੀ ਦੁਨੀਆਂ 'ਚ ਐਸਾ ਗੁਆਚਿਆ ਕਿ ਆਲੇ ਦੁਆਲੇ ਰਸਤਾ ਲੱਭਦਾ ਮੈਂ ਹੋਰ ਗੁਆਚ ਗਿਆ। ਇਧਰ ਉਧਰ ਘੁੰਮਦਾ ਥੱਕ ਗਿਆ। ਕੁਝ ਚਿਰ ਅਰਾਮ ਕਰਨ ਲਈ ਮੈਂ ਇਕ ਰੁੱਖ ਦੇ ਦੁਸਾਂਗ ਨਾਲ ਢੋਅ ਲਾ ਕੇ ਬੈਠ ਗਿਆ। ਮੇਰਾ ਤਿਆਹ ਨਾਲ ਬੁਰਾ ਹਾਲ ਸੀ। ਮੈਂ ਆਪਣੀ ਬੋਤਲ ਹਿਲਾਈ। ਉਸ ਵਿਚ ਇਕ ਬੂੰਦ ਵੀ ਪਾਣੀ ਦੀ ਨਹੀਂ ਸੀ। ਮੇਰੀ ਖੱਬੀ ਲੱਤ ਵਿਚ ਗੋਲੀ ਲੱਗੀ ਹੋਈ ਸੀ। ਮੈਂ ਆਪਣੇ ਖੁਸ਼ਕ ਬੁੱਲ੍ਹਾਂ 'ਤੇ ਜੀਭ ਫੇਰੀ। ਆਪਣੇ ਸਾਥੀਆਂ ਦੀਆਂ ਆਵਾਜ਼ਾਂ ਸੁਣਨ ਦੀ ਕੋਸ਼ਿਸ਼ ਕਰਨ ਲੱਗਾ ਪਰ ਮੈਨੂੰ ਕੋਈ ਆਵਾਜ਼ ਨਾ ਸੁਣੀ। ਸੂਰਜ ਛਿਪ ਚੁੱਕਾ ਸੀ। ਮੈਂ ਆਲੇ ਦੁਆਲੇ ਨਜ਼ਰ ਮਾਰੀ। ਪਰ ਰੁੱਖਾਂ ਤੋਂ ਬਿਨਾਂ ਉੱਥੇ ਕੁਝ ਵੀ ਨਾ ਦਿਸਿਆ। ਮੈਂ ਇਹ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕਰਨਾ ਲੱਗਾ ਸੀ ਕਿ ਮੈਂ ਪਾਕਿਸਤਾਨ ਵਾਲੇ ਪਾਸੇ ਹਾਂ ਜਾਂ ਹਿੰਦੁਸਤਾਨ ਵਾਲੇ ਪਾਸੇ। ਉਦੋਂ ਹੀ ਮੈਨੂੰ ਹੇਠਾਂ ਵੱਲ ਹਲਚਲ ਜਿਹੀ ਸੁਣੀ। ਮੈਂ ਮੋਟੇ ਰੁੱਖ ਦੇ ਟਾਹਣੇ ਨਾਲ ਸ਼ਹਿ ਕੇ ਬੈਠ ਗਿਆ। ਇਕ ਪਾਕਿਸਤਾਨੀ ਫੌਜੀ ਝਾੜੀਆਂ 'ਚੋਂ ਨਿਕਲ ਕੇ ਮੇਰੇ ਸਾਹਮਣੇ ਆ ਗਿਆ। ਉਹ ਇਕ ਛੋਟੇ ਜਿਹੇ ਟਿੱਲੇ 'ਤੇ ਖੜ੍ਹ ਗਿਆ। ਜਿੱਥੇ ਉਹ ਖੜ੍ਹਾ ਸੀ ਉਹ ਥਾਂ ਮੇਰੇ ਬਿਲਕੁਲ ਸਾਹਮਣੇ ਪੈਂਦੀ ਸੀ। ਉਹ ਘਬਰਾਇਆ ਹੋਇਆ ਜਿਹਾ ਇਧਰ ਉਧਰ ਦੇਖ ਰਿਹਾ ਸੀ। ਉਸਦੀ ਹਾਲਤ ਦੇਖ ਕੇ ਮੈਂ ਸਮਝ ਗਿਆ ਕਿ ਉਹ ਵੀ ਆਪਣੀ ਕੰਪਨੀ ਨਾਲੋਂ ਵਿਛੜਿਆ ਹੋਇਆ ਸੀ। ਉਹ ਕਦੇ ਬੈਠ ਜਾਂਦਾ। ਕਦੇ ਖੜ੍ਹਾ ਹੋ ਕੇ ਦੂਰ ਦੂਰ ਤਕ ਨਜ਼ਰ ਮਾਰਦਾ। ਉਸਨੂੰ ਵੀ ਇਸ ਜੰਗਲ 'ਚੋਂ ਨਿਕਲਣ ਦਾ ਰਸਤਾ ਲੱਭ ਨਹੀਂ ਸੀ ਰਿਹਾ।

"ਅਜੇ ਲੜਾਈ ਜਾਰੀ ਆ। ਇਹ ਮੇਰੀ ਦੁਸ਼ਮਣ ਫੌਜ ਦਾ ਸਿਪਾਹੀ ਆ।" ਮੈਂ ਇਹ ਸੋਚਦਿਆਂ ਹੀ ਰਾਈਫਲ ਉਸ ਵੱਲ ਸਿੱਧੀ ਕਰਦਿਆਂ ਟ੍ਰਾਈਗਰ 'ਤੇ ਉਂਗਲ ਰੱਖ ਲਈ। ਪਹਾੜੀ 'ਤੇ ਬੈਠਾ ਪਾਕਿਸਤਾਨੀ ਇਕ ਵਾਰ ਫਿਰ ਖੜ੍ਹਾ ਹੋਇਆ। ਉਸਨੇ ਆਲੇ ਦੁਆਲੇ ਦੇਖਿਆ। ਉਹ ਮੋਢੇ ਉਪਰ ਦੀ ਪੁਠਾ ਹੱਥ ਕਰਕੇ ਪਿੱਠ 'ਤੇ ਹੋਏ ਜ਼ਖ਼ਮਾਂ 'ਤੇ ਹੱਥ ਫੇਰਨ ਦੀ ਕੋਸ਼ਿਸ਼ ਕਰਦਾ। ਪਰ ਜ਼ਖ਼ਮਾਂ ਤਕ ਹੱਥ ਨਾ ਪਹੁੰਚਣ ਕਰਕੇ ਉਹ ਕਸੀਸ ਵੱਟ ਕੇ ਹਟ ਜਾਂਦਾ। ਮੈਂ ਉਸ ਦੀਆਂ ਹਰਕਤਾਂ ਦੇਖੀ ਗਿਆ।

"ਜੇ ਉਸਨੇ ਉਤਾਂਹ ਮੇਰੇ ਵੱਲ ਦੇਖ ਲਿਆ ਤਾਂ ਉਸਨੇ ਗੋਲੀ ਮਾਰਨ ਲੱਗਿਆਂ ਮਿੰਟ ਨ੍ਹੀਂ ਲਾਉਣਾ।" ਇਹ ਸੋਚਦਿਆਂ ਹੀ ਮੈਂ ਹੋਰ ਸਾਵਧਾਨ ਹੋ ਗਿਆ। ਪਰ ਮੈਂ ਉਸ ਤੋਂ ਬਿਹਤਰ ਪੁਜੀਸ਼ਨ 'ਚ ਸੀ। ਉਸਦੇ ਗੋਲੀ ਚਲਾਉਣ ਤੋਂ ਪਹਿਲਾਂ ਹੀ ਮੈਂ ਟ੍ਰਾਈਗਰ ਦੱਬ ਦੇਣਾ ਸੀ। ਉਹ ਦੂਜੇ ਪਾਸੇ ਦੇਖਦਾ ਹੋਇਆ ਮੇਰੇ ਵੱਲ ਪਿੱਠ ਕਰਕੇ ਖੜ੍ਹ ਗਿਆ।

ਹੁਣ ਮੈਨੂੰ ਕੋਈ ਖਤਰਾ ਨਹੀਂ ਸੀ। ਮੇਰੇ ਹੱਥ ਢਿੱਲੇ ਪੈ ਗਏ। ਫੇਰ ਮੈਨੂੰ ਖ਼ਿਆਲ ਆਇਆ ਕਿ ਉਹ ਮੇਰੇ ਨਿਸ਼ਾਨੇ ਦੀ ਮਾਰ ਹੇਠ ਆ। ਕਿਉਂ ਨਾ ਉਸਨੂੰ ਲਲਕਾਰ ਕੇ ਉਸਦੇ ਹਥਿਆਰ ਸੁੱਟਵਾ ਲਵਾਂ। ਉਸਨੂੰ ਕੈਦੀ ਬਣਾ ਲਵਾਂ।

ਮੈਂ ਦੇਖਿਆ ਕਿ ਉਹ ਹੇਠਾਂ ਖੜ੍ਹਾ ਫੇਰ ਪਾਸਾ ਪਰਤਣ ਲੱਗਾ ਸੀ। ਹੁਣ ਉਸਦੀ ਨਜ਼ਰ ਮੇਰੇ ਖੱਬੇ ਹੱਥ ਦੇ ਰੁੱਖ ਵੱਲ ਸੀ। ਉਹ ਰੁੱਖਾਂ ਦੇ ਉਪਰ ਦੀ ਦੇਖਦਾ ਹੋਇਆ ਦਿਸ਼ਾ ਦਾ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਰੁੱਖਾਂ ਵੱਲ ਦੇਖਦਿਆਂ ਹੀ ਉਸਦੀ ਨਜ਼ਰ ਹੌਲੀ ਹੌਲੀ ਮੇਰੇ ਰੁੱਖ ਵੱਲ ਆ ਗਈ। ਮੈਂ ਸਾਵਧਾਨ ਹੋ ਗਿਆ। ਉਹ ਥੋੜ੍ਹਾ ਕੁ ਹੋਰ ਮੁੜਿਆ ਤਾਂ ਮੈਂ ਬਿਲਕੁਲ ਉਸਦੇ ਸਾਹਮਣੇ ਸੀ। ਹੈਰਾਨੀ ਨਾਲ ਉਸਦੀਆਂ ਨਜ਼ਰਾਂ ਮੇਰੇ ਚਿਹਰੇ 'ਤੇ ਟਿਕ ਗਈਆਂ। ਉਸਨੇ ਦੇਖ ਲਿਆ ਸੀ ਕਿ ਮੈਂ ਉਸ ਵੱਲ ਰਾਈਫਲ ਕਰੀ ਟ੍ਰਾਈਗਰ 'ਤੇ ਉਂਗਲ ਰੱਖੀ ਹੋਈ ਸੀ। ਟ੍ਰਾਈਗਰ ਦੱਬਣ ਦੀ ਦੇਰ ਸੀ ਤੇ ਬੱਸ ਠਾਅ। ਫੇਰ ਉਸਦਾ ਖੱਬਾ ਹੱਥ, ਸੱਜੇ ਹੱਥ 'ਚ ਫੜੀ ਰਾਈਫਲ ਵੱਲ ਨੂੰ ਵਧਿਆ।

"ਹਥਿਆਰ ਸੁੱਟ ਦੇ, ਨ੍ਹੀਂ ਤਾਂ ਗੋਲੀ ਆਈ ਲੈ।" ਮੈਂ ਚੀਕਦਿਆਂ ਹੋਇਆਂ ਕਿਹਾ।

ਉਸ ਦਾ ਹੱਥ ਰੁਕ ਗਿਆ। ਮੇਰੀ ਆਵਾਜ਼ ਸੁਣ ਕੇ ਉਸਨੇ ਮੋਢਿਉਂ ਲਾਹ ਕੇ ਰਾਈਫਲ ਪਰ੍ਹਾਂ ਸੁੱਟ ਦਿੱਤੀ। ਉਪਰ ਨੂੰ ਹੱਥ ਕਰਕੇ ਖੜ੍ਹ ਗਿਆ।

ਮੈਂ ਉਸ ਦਿਆਂ ਖਾਲੀ ਹੱਥਾਂ ਵੱਲ ਦੇਖਦਿਆਂ ਹੋਇਆਂ ਹੇਠਾਂ ਉਤਰਿਆ। ਉਸ ਦੀ ਤਲਾਸ਼ੀ ਲਈ। ਉਸਦੀ ਰਾਈਫਲ ਆਪਣੇ ਕਬਜ਼ੇ 'ਚ ਕੀਤੀ। ਉਸ ਦੇ ਹੱਥ ਪਿਛਾਂਹ ਨੂੰ ਮੋੜਣ ਲੱਗਾ ਤਾਂ ਉਸਦੀ ਲੇਰ ਨਿਕਲ ਗਈ।

"ਮੇਰੀ ਪਿੱਠ 'ਤੇ ਗੋਲੀਆਂ ਲੱਗੀਆਂ ਹੋਈਆਂ।" ਉਸ ਦੀ ਅਵਾਜ਼ 'ਚ ਅਥਾਹ ਪੀੜ ਸੀ। ਮੈਂ ਉਸਦੇ ਪੈਰ ਬੰਨ੍ਹਣ ਲੱਗਾ। ਉਸਦੇ ਪੈਰ ਵੀ ਲਹੂ ਲੁਹਾਣ ਸੀ।

"ਗੋਲੀਆਂ ਨਾਲ ਤਾਂ ਮੈਂ ਵਿੰਨ੍ਹਿਆ ਪਿਆਂ। ਨੱਸਣ ਜੋਗਾ ਕਿੱਥੇ ਆਂ ਮੈਂ। ਮੈਂ ਕਿਧਰੇ ਨਹੀਂ ਨੱਸਦਾ। ਮੈਨੂੰ ਕਸਮ ਏ ਮੇਰੇ ਅੱਲ੍ਹਾ ਪਾਕ ਦੀ ਮੈਂ ਤੈਨੂੰ ਧੋਖਾ ਨਹੀਂ ਦਿੰਦਾ। ਸੱਚ ਪੁੱਛਦੈਂ ਤਾਂ ਤੈਨੂੰ ਮਿਲਕੇ ਬੜਾ ਸਕੂਨ ਮਿਲਿਆ।"

"ਚੰਗਾ ਬੈਠ ਜਾ ਫੇਰ।" ਮੇਰੇ ਇੰਨਾ ਕਹਿਣ 'ਤੇ ਉਹ ਬੈਠਣ ਦੀ ਬਜਾਏ ਲੰਮਾ ਪੈ ਗਿਆ ਸੀ।

"ਭੈਣ ਦੇਣਿਆਂ, ਕੀ ਨਾਂ ਆ ਤੇਰਾ?"

"ਗਾਲ੍ਹਾਂ ਕਿਉਂ ਕੱਢਦਾਂ। ਪ੍ਰੇਮ ਨਾਲ ਗੱਲ ਕਰ। ਸਾਰੀ ਰਾਤ ਕੱਠਿਆਂ ਲੰਘਾਉਣੀ ਏ। ਮੇਰਾ ਨਾਂ ਜਮੀਲ ਅਹਿਮਦ ਏ।"

"ਪਿੱਛੋਂ ਕਿਹੜਾ ਪਿੰਡ ਆ?"

"ਕਸੂਰ ਲਾਗੇ ਏ ਮੇਰਾ ਪਿੰਡ ਫਤਿਹਾਬਾਦ। ਦੋ ਕੁ ਸਾਲ ਪਹਿਲਾਂ ਫੌਜ 'ਚ ਭਰਤੀ ਹੋਇਆਂ। ਘਰ 'ਚ ਭੰਗ ਭੁਜਦੀ ਸੀ। ਭੁੱਖਾ ਮਰਦਾ ਕੀ ਨ੍ਹੀਂ ਕਰਦਾ। ਛੇ ਭੈਣਾਂ ਤੇ ਮੈਂ ਉਨ੍ਹਾਂ ਦਾ ਇਕੋ ਇਕ ਭਰਾ। ਅੱਬਾ ਨ੍ਹੀਂ ਚਾਹੁੰਦਾ ਸੀ ਕਿ ਮੈਂ ਫੌਜ 'ਚ ਭਰਤੀ ਹੋਵਾਂ। ਪਰ ਮੇਰੇ ਅੱਗੇ ਕੋਈ ਹੋਰ ਰਾਹ ਵੀ ਨਾ ਸੀ। ਘਰ ਦੇ ਜੀਆਂ ਨੂੰ ਖਾਣ-ਪੀਣ ਲਈ ਸ਼ੈਵਾਂ ਵੀ ਲੋੜੀਂਦੀਆਂ ਸੀ। ਹੁਣ ਘਰ ਮੇਰੇ ਭੇਜੇ ਪੈਸਿਆਂ ਨਾਲ ਹੀ ਚਲਦਾ। ਜੇ ਮੈਂ ਨਾ ਰਿਹਾ ਤਾਂ ਉਸ ਘਰ ਦਾ ਕੀ ਹੋਵੇਗਾ-ਅੱਲ੍ਹਾ ਈ ਜਾਣਦਾ।"

ਉਸਦੀ ਕਥਾ ਸੁਣਕੇ ਮੈਨੂੰ ਉਸ ਨਾਲ ਹਮਦਰਦੀ ਹੋਣ ਲੱਗੀ ਸੀ।

"ਭਰਾ, ਤੂੰ ਹੁਣੇ ਚੁੱਪ ਕਰ ਗਿਆਂ। ਗੱਲਾਂ ਕਰ। ਮੈਨੂੰ ਬਹੁਤੀਆਂ ਗੱਲਾਂ ਨਹੀਂ ਆਉਂਦੀਆਂ। ਤੂੰ ਵੀ ਆਪਣੇ ਬਾਰੇ ਦੱਸ ਛੱਡ।"

"ਮੇਰੀ ਵੀ ਹਾਲਤ ਤੇਰੇ ਜਿਹੀ ਹੀ ਆ। ਮੈਂ ਵੀ ਭੁੱਖ ਦਾ ਮਾਰਿਆ ਫੌਜ 'ਚ ਭਰਤੀ ਹੋਇਆਂ। ਮੇਰਾ ਪਿਉ ਸੁਨਿਆਰਾ ਕੰਮ ਕਰਦਾ ਸੀ। ਸੋਨੇ ਦਾ ਭਾਅ ਵਧ ਗਿਆ। ਲੋਕ ਗਹਿਣੇ ਬਣਾਉਣੋ ਹਟ ਗਏ। ਮੇਰੇ ਪਿਉ ਨੂੰ ਰਾਤ ਨੂੰ ਬੋਤਲ ਪੀਤਿਆਂ ਬਿਨਾਂ ਨੀਂਦ ਨ੍ਹੀਂ ਆਉਂਦੀ ਸੀ। ਘਰ 'ਚ ਜਿਹੜੇ ਚਾਰ ਪੈਸੇ ਸੀ-ਉਹ ਵੀ ਮੁੱਕ ਗਏ। ਰੋਟੀ ਪਾਣੀ ਦੇ ਲਾਲੇ ਪੈ ਗਏ। ਮੈਨੂੰ ਘਰਦਿਆਂ ਨੇ ਬੀ. ਏ. ਤਕ ਪੜ੍ਹਾਇਆ। ਪਰ ਨੌਕਰੀ ਨ੍ਹੀਂ ਮਿਲੀ। ਨਾ ਸਰਕਾਰੀ। ਨਾ ਹੀ ਪ੍ਰਾਈਵੇਟ। ਜੇ ਪ੍ਰਾਈਵੇਟ ਮਿਲੀ ਵੀ ਤਾਂ ਤਨਖਾਹ ਐਨੀ ਘੱਟ ਸੀ ਕਿ ਮੇਰਾ ਆਪਣਾ ਖਰਚਾ ਵੀ ਨ੍ਹੀਂ ਤੁਰਦਾ ਸੀ। ਘਰਦਿਆਂ ਤੋਂ ਚੋਰੀ ਹੀ ਮੈਂ ਫੌਜ 'ਚ ਭਰਤੀ ਹੋਇਆਂ। ਫੌਜ ਕਰਕੇ ਹੀ ਮੇਰਾ ਵਿਆਹ ਹੋਇਆ। ਹੁਣ ਪਿੱਛੇ ਦੋ ਨਿਆਣੇ ਆ। ...ਵੱਡਾ ਮੁੰਡਾ ਕਾਲਿਜ 'ਚ ਪੜ੍ਹਦਾ। ਕੁੜੀ ਸਕੂਲ 'ਚ।" ਮੈਥੋਂ ਅਗਾਂਹ ਆਪਣੇ ਬਾਰੇ ਦੱਸਿਆ ਨਹੀਂ ਗਿਆ ਸੀ।

"ਫਿਰ ਤਾਂ ਆਪਾਂ ਇਕੋ ਜਿਹੇ ਆਂ।"

"ਹੂੰ।"

ਮੇਰਾ ਤਿਆਹ ਨਾਲ ਬੁਰਾ ਹਾਲ ਹੋ ਗਿਆ ਸੀ। ਮੇਰਾ ਪਾਣੀ ਮੁੱਕ ਗਿਆ ਸੀ। ਮੈਂ ਉਹਨੂੰ ਪੁੱਛਿਆ ਸੀ, "ਤੇਰੇ ਕੋਲ ਪਾਣੀ ਹੈਗਾ?"



ਉਹਨੇ ਕੂਹਣੀ ਪਰਨੇ ਹੋ ਕੇ ਬੋਤਲ ਦਾ ਢੱਕਣ ਮੂੰਹ 'ਚ ਲੈਂਦਿਆਂ ਖੋਲ੍ਹਿਆ। ਬੋਤਲ ਮੇਰੇ ਮੂੰਹ ਵਿਚ ਉਲਦ ਦਿੱਤੀ। ਪੁੱਛਿਆ ਸੀ, "ਹੁਣ ਕਿਵੇਂ ਏ?"

"ਪਾਣੀ ਪੀ ਕੇ ਕੁਸ਼ ਰਾਹਤ ਮਿਲੀ ਆ?"

ਉਸ ਦੀ ਦਰਦ ਨਾਲ ਲੇਰ ਨਿਕਲੀ ਗਈ ਸੀ। ਮੈਂ ਆਪਣੇ ਪਿੱਠੂ 'ਚੋਂ ਪੱਟੀ ਕੱਢੀ। ਉਸ ਦੀ ਪਿੱਠ ਦੇ ਜ਼ਖ਼ਮ 'ਤੇ ਰੱਖੀ। ਆਪਣੀ ਪੱਗ ਦੇ ਲੜ ਨਾਲੋਂ ਲੰਬੀ ਸਾਰੀ ਲੀਰ ਪਾੜੀ। ਉਪਰੋਂ ਦੀ ਬੰਨ੍ ਦਿੱਤੀ। ਉਸ ਨੂੰ ਕੁਝ ਕੁ ਰਾਹਤ ਮਿਲੀ।

"ਭਰਾ-ਤੂੰ ਆਪਣਾ ਨਾਂ ਤਾਂ ਦੱਸਿਆ ਨ੍ਹੀਂ।" ਕੁਸ਼ ਚਿਰ ਬਾਅਦ ਉਹ ਨੇ ਪੁੱਛਿਆ।

"ਮੇਰਾ ਨਾਂ ਅਜਾਇਬ ਆ। ਮੈਨੂੰ ਲੱਗਦਾ ਕਿ ਤੇਰੀ ਵੱਖੀ ਦੇ ਪਿਛਲੇ ਪਾਸੇ ਵੱਡਾ ਜ਼ਖ਼ਮ ਆ।"

"ਗੋਲੀ ਮੇਰੀ ਵੱਖੀ ਕੋਲ ਦੀ ਲੰਘ ਗਈ। ਪਸਲੀ ਤਾਂ ਬਚ ਗਈ ਪਰ ਲੱਗਦਾ ਮਾਸ ਦਾ ਲੋਥੜਾ ਉਡ ਗਿਆ। ਹੁਣ ਇਸ ਢਿੱਡ ਦਾ ਕੀ ਕਰਾਂ?"

"ਕੀ ਹੋਇਆ?"

"ਮੈਂ ਸਾਝਰੇ ਦਾ ਭੁੱਖਾ ਤੁਰਿਆ ਫਿਰਦਾਂ। ਖਾਣ ਨੂੰ ਮੇਰੇ ਕੋਲ ਕੁਝ ਨਹੀਂ।"

"ਇਸ ਗੱਲ ਦਾ ਤੂੰ ਫਿਕਰ ਨਾ ਕਰ। ਮੇਰੇ ਕੋਲ ਵਾਧੂ ਸਾਮਾਨ ਆ।" ਮੈਂ ਪਿੱਠੂ ਖੋਲ੍ਹ ਕੇ ਦੋਹਾਂ ਦੇ ਵਿਚਕਾਰ ਰੱਖ ਲਿਆ। ਅਸੀਂ ਦੋਵੇਂ ਸ਼ੱਕਰਪਾਰੇ, ਗੁੜ ਤੇ ਭੁੱਜੇ ਹੋਏ ਛੋਲੇ ਖਾਣ ਲੱਗੇ।

"ਯਾਰ ਜਮੀਲ ਠੰਢ ਲੱਗਣ ਲੱਗ ਪਈ ਆ।" ਹੱਥ ਮਲਦਿਆਂ ਹੋਇਆਂ ਮੈਂ ਆਲੇ ਦੁਆਲੇ ਦੇਖਿਆ।

"ਠੰਢ ਤਾਂ ਭਰਾ ਹੋਈ ਈ ਆ ਉਪਰੋਂ ਰਾਤ ਉਤਰ ਆਈ ਏ।"

ਗੱਲਾਂ ਕਰਦਿਆਂ ਨੂੰ ਸਾਨੂੰ ਪਤਾ ਹੀ ਨਾ ਲੱਗਿਆ ਕਿ ਸਾਡੇ ਦੁਆਲੇ ਹਨੇਰਾ ਪਸਰ ਚੁੱਕਿਆ ਸੀ। ਚਾਰੇ ਪਾਸੇ ਧੁੰਦ ਜਿਹੀ ਫੈਲਣ ਲੱਗੀ ਸੀ। ਠੰਢੀ ਹਵਾ ਦੇ ਬੁੱਲ੍ਹੇ ਆਉਣ ਲੱਗ ਪਏ ਸਨ।

"ਆ ਫਿਰ ਔਖੇ ਸੌਖੇ ਲੱਕੜਾਂ ਇਕੱਠੀਆਂ ਕਰੀਏ।" ਅਸੀਂ ਦੋਵੇਂ ਗੋਡਣੀਆਂ ਭਾਰ ਹੁੰਦੇ ਹੋਏ ਘਾਹ ਫੂਸ ਤੇ ਛੋਟੀਆਂ ਛੋਟੀਆਂ ਟਾਹਣੀਆਂ ਇਕੱਠੀਆਂ ਕਰਨ ਲੱਗੇ। ਥੋੜ੍ਹੀ ਦੇਰ 'ਚ ਵਾਹਵਾ ਢੇਰੀ ਬਣ ਗਈ। ਜਮੀਲ ਨੇ ਪਿੱਠੂ 'ਚੋਂ ਇਕ ਕੱਪੜਾ ਕੱਢਿਆ ਤੇ ਜੇਬ 'ਚੋਂ ਡੱਬੀ ਕੱਢ ਕੇ ਅੱਗ ਬਾਲ ਲਈ। ਅੱਗ ਦੇ ਸੇਕ ਨਾਲ ਸਾਡੇ ਸਰੀਰਾਂ ਨੇ ਗਰਮਾਇਸ਼ ਫੜੀ। ਅਸੀਂ ਕੁਸ਼ ਠੀਕ ਠੀਕ ਮਹਿਸੂਸ ਕਰਨ ਲੱਗੇ।

"ਤੂੰ ਦਰੱਖਤ 'ਤੇ ਕਿਉਂ ਚੜ੍ਹਿਆ ਬੈਠਾ ਸੀ?"

"ਛੋਟੇ ਭਾਈ ਰੁੱਖ 'ਤੇ ਤਾਂ ਮੈਂ ਸਵੇਰ ਦਾ ਹੀ ਭੱਜਿਆ ਫਿਰਦਾ ਸੀ। ਸਾਡੀ ਕੰਪਨੀ ਰੁੱਖਾਂ 'ਤੇ ਬੈਠ ਕੇ ਲੜਾਈ ਲੜਦੀ ਆ।"

"ਤਾਹੀਓਂ ਸਾਡੇ ਆਲਿਆਂ ਨੂੰ ਸਾਰਾ ਦਿਨ ਮੱਕੀ ਦੇ ਦਾਨਿਆਂ ਵਾਂਗੂੰ ਭੁੰਨੀ ਗਏ।"

"ਤੁਹਾਨੂੰ ਇਸ ਗੱਲ ਦਾ ਬਿਲਕੁਲ ਈ ਪਤਾ ਨ੍ਹੀਂ ਲੱਗਾ ਕਿ ਗੋਲੀਆਂ ਤਾਂ ਰੁੱਖਾਂ ਉਪਰੋਂ ਆ ਰਹੀਆਂ?"

"ਦਰਅਸਲ ਅਸੀਂ ਉਲਝਣ 'ਚ ਫਸ ਗਏ। ਇੱਕ ਤਾਂ ਤੁਸੀਂ ਅੱਗੋਂ ਬਹੁਤ ਜ਼ੋਰਦਾਰ ਗੋਲਬਾਰੀ ਕਰ ਰਹੇ ਸੀ। ਦੂਜਾ ਪਿੱਛੋਂ ਸਾਡੇ ਅਫਸਰ ਨਹੀਂ ਸੀ ਟਿਕਣ ਦੇ ਰਹੇ। ਹਫਲਿਆਂ ਹੋਇਆਂ ਨੂੰ ਕੁਝ ਨ੍ਹੀਂ ਸੀ ਸੁਝ ਰਿਹਾ। ਉਹ ਅੰਨ੍ਹੇਵਾਹ ਸਾਨੂੰ ਅਗਾਂਹ ਧੱਕੀ ਆ ਰਹੇ ਸੀ। ਸਾਨੂੰ ਸੋਚਣ ਦਾ ਮੌਕਾ ਹੀ ਨ੍ਹੀਂ ਮਿਲਿਆ ਕਿ ਅਸੀਂ ਕਰੀਏ ਤਾਂ ਕੀ ਕਰੀਏ।"

"ਲੜਾਈ 'ਚ ਤਾਂ ਐਦਾਂ ਹੀ ਹੁੰਦਾ।"

"ਮੈਨੂੰ ਇਸ ਗੱਲ ਦੀ ਸਮਝ ਨ੍ਹੀਂ ਪਈ ਕਿ ਮੈਂ ਤੇਰਾ ਦੁਸ਼ਮਣ ਤਕਰੀਬਨ ਦਸ ਮਿੰਟ ਤੇਰੇ

ਸਾਹਮਣੇ ਖੜ੍ਹਾ ਰਿਹਾ ਪਰ ਤੂੰ ਮੈਨੂੰ ਮਾਰਿਆ ਕਿਉਂ ਨਹੀਂ?"

"ਲੜਾਈ 'ਚ ਦੁਸ਼ਮਣ ਨੂੰ ਮਾਰਨਾ ਹੀ ਜ਼ਰੂਰੀ ਨੀਂ ਹੁੰਦਾ। ਜੇ ਤੁਸੀਂ ਉਸਦੇ ਹਥਿਆਰ ਸੁਟਵਾ ਉਸਨੂੰ ਕੈਦੀ ਬਣਾ ਲੈਨੇ ਉਂ ਤਾਂ ਵੀ ਜਿੱਤ ਤੁਹਾਡੀ ਹੀ ਹੁੰਦੀ ਐ। ਨਾਲੇ ਇਕ ਗੱਲ ਹੋਰ........

"ਉਹ ਕੀ...?"

"ਮੈਂ ਸੋਚਿਆ ਕਿ ਜੇਕਰ ਤੇਰੇ ਹਥਿਆਰ ਸੁੱਟਵਾ ਕੇ ਮੈਂ ਤੈਨੂੰ ਕੈਦੀ ਬਣਾ ਲਵਾਂ ਤਾਂ ਕਮ ਕਮ ਇਸ ਉਜਾੜ ਜੰਗਲ 'ਚ ਰਾਤ ਕੱਟਣ ਲਈ ਕਿਸੇ ਦਾ ਸਾਥ ਤਾਂ ਮਿਲ ਜਾਵੇਗਾ। ਇਕੱਲੇ ਨੂੰ ਜੰਗਲ 'ਚ ਜਾਨਵਰ ਹੀ ਖਾ ਜਾਣਗੇ।"

"ਇਹ ਗੱਲ ਤਾਂ ਮੇਰੇ ਮਨ 'ਚ ਵੀ ਆਈ ਸੀ।"

"ਅੱਛਾ।"

"ਮੈਨੂੰ ਵੀ ਪਤਾ ਲੱਗ ਗਿਆ ਸੀ ਕਿ ਮੁਸੀਬਤ ਦੇ ਇਸ ਮੁਕਾਮ 'ਤੇ ਨਾ ਤੂੰ ਮੈਨੂੰ ਮਾਰਨੈ, ਹੀ ਮੈਂ ਤੈਨੂੰ ਮਾਰਨੈ।"

"ਇਹ ਗੱਲ ਤੂੰ ਕਿਵੇਂ ਸੋਚੀ?"

"ਐਤਰਾਂ ਦੀ ਹਾਲਤ ਵਿਚ ਤਾਂ ਆਲੇ ਦੁਆਲੇ ਦੇ ਦਰੱਖਤ ਵੀ ਸਾਥੀ ਭਾਲਦੇ ਆ। ਆ ਤਾਂ ਫਿਰ ਵੀ ਇਨਸਾਨ ਆਂ।...ਸ਼ਾਇਦ ਤੈਨੂੰ ਪਤਾ ਨੀਂ-ਇਕ ਵੇਰ ਤਾਂ ਮੈਂ ਤੈਨੂੰ ਗੋਲੀ ਮਾਰਨ ਲੱ ਸੀ। ਮਾਰ ਵੀ ਸਕਦਾ ਸੀ। ਪਰ ਮੈਥੋਂ ਘੋੜੀ ਨੀਂ ਦੱਬੀ ਗਈ...ਕੀ ਪਤਾ ਖ਼ੁਦਾ ਦੇ ਫ਼ਜ਼ਲੋ ਕਰਮ ਨਾ ਤੂੰ ਬਚ ਗਿਆਂ...." ਉਹ ਦੱਸਦਾ-ਦੱਸਦਾ ਰੁਕ ਗਿਆ। ਜਿਵੇਂ ਉਸਨੂੰ ਪਿੱਛੋਂ ਕਿਸੇ ਨੇ ਰੋਕ ਲਿਆ ਹੋਵੇ। ਫੇਰ ਉਹ ਬੋਲਿਆ ਸੀ, "ਹੁਣ ਆਪਾਂ ਇਕ ਦੂਜੇ ਦਾ ਆਸਰਾ ਬਣੇ ਹੋਏ ਆਂ। ਦਿਨ ਚੜ੍ਹਦਿਆ ਹੀ ਡਿਊਟੀ ਨਿਭਾਉਂਦਿਆਂ ਆਪਾਂ ਫਿਰ ਇਕ ਦੂਜੇ ਦੀ ਜਾਨ ਦੇ ਦੁਸ਼ਮਣ ਬਣਜਾਂਗੇ।"

"ਡਿਊਟੀ ਦੀ ਡਿਊਟੀ ਨਾਲ ਰਹੀ। ਪਰ ਫੌਜੀ ਕਿਹੜੇ ਇਨਸਾਨ ਨੀਂ ਹੁੰਦੇ। ਉਹ ਵੀ ਤ ਰੱਬ ਦੀ ਮਖ਼ਲੂਕ ਨੇ।"

"ਇਹ ਗੱਲ ਤਾਂ ਤੇਰੀ ਬਿਲਕੁਲ ਦਰੁਸਤ ਏ।"

ਫਿਰ ਅਸੀਂ ਕਿੰਨਾ ਚਿਰ ਚੁੱਪ ਰਹੇ।

ਮੇਰੀ ਲੱਤ 'ਚੋਂ ਦਰਦ ਦੀਆਂ ਲਹਿਰਾਂ ਉੱਠਦੀਆਂ ਹੋਈਆਂ ਸਿਰ ਵੱਲ ਨੂੰ ਜਾਂਦੀਆਂ। ਮੇ ਹੱਥ-ਪੈਰ ਝੂਠੇ ਪੈਣ ਲੱਗਦੇ। ਮੈਂ ਸੋਚਦਾ ਕਿ ਮੇਰੇ ਸਾਹਮਣੇ ਬੈਠੇ ਜਮੀਲ ਦਾ ਕੀ ਹਾਲ ਹੋਵੇਗਾ। ਉਸ ਚਿਹਰੇ 'ਤੇ ਅਜੀਬ ਜਿਹਾ ਕਸਾਉ ਸੀ। ਮੈਂ ਦਰਦ ਨੂੰ ਭੁੱਲਣ ਲਈ ਉਸ ਨੂੰ ਹਲੂਣ ਕੇ ਪੁੱਛਿਆ ਸੀ

"ਕੀ ਸੋਚਣ ਲੱਗ ਪਿਆਂ?"

"ਕੁਛ ਨੀਂ।"

"ਕਿਉਂ ਝੂਠ ਬੋਲਦਾਂ।"

"ਝੂਠ ਕਿਉਂ ਬੋਲਣਾ। ਮੈਂ ਆਪਣੀ ਅੰਮੀ ਨਾਲ ਗੱਲਾਂ ਕਰ ਰਿਹਾ ਸੀ। ਉਹ ਮੇਰਾ ਬਹੁਤ ਮੋ ਕਰਦੀ ਏ। ਜਦੋਂ ਉਹਨੂੰ ਮੇਰੀ ਵਫ਼ਾਤ ਦਾ ਪਤਾ ਲੱਗਾ-ਉਹਨੇ ਅੱਧੀ ਕੁ ਉਸੇ ਵਕਤ ਮਰ ਜਾਣਾ। ਤੈਨੂੰ ਕੌਣ ਯਾਦ ਆ ਰਿਹਾ?"

"ਮੇਰੀ ਘਰਵਾਲੀ ਇਕ ਗੀਤ ਗਾਉਂਦੀ ਹੁੰਦੀ ਆ-ਇਨ੍ਹਾਂ ਅੱਖੀਆਂ 'ਚ ਪਾਵਾਂ ਕਿਵੇ ਕੱਜਲਾ, ਵੇ ਅੱਖੀਆਂ 'ਚ ਤੂੰ ਵੱਸਦਾ।...ਮੈਨੂੰ ਉਹ ਗੀਤ ਯਾਦ ਆ ਗਿਆ।"

ਮੈਨੂੰ ਇਸ ਗੱਲ ਦਾ ਪਤਾ ਨਹੀਂ ਰਿਹਾ ਸੀ ਕਿ ਕੀ ਮੈਨੂੰ ਨੀਂਦ ਆ ਗਈ ਸੀ ਜਾਂ ਜ਼ਖ਼ਮਾਂ ਦੀ ਪੀੜ ਨੇ ਮੈਨੂੰ ਆਪਣੇ ਆਲੇ ਦੁਆਲੇ ਦੀ ਕੋਈ ਸੁੱਧ-ਬੁੱਧ ਨਹੀਂ ਰਹਿਣ ਦਿੱਤੀ ਸੀ ਜਾਂ ਮੈਂ ਕੁਝ ਚਿਰ ਲਈ ਬੇਹੋਸ਼ ਹੋ ਗਿਆ ਸੀ। ਮੇਰੀ ਅੱਖ ਖੁੱਲ੍ਹੀ ਸੀ ਤਾਂ ਮੈਂ ਡੌਰ-ਭੌਰ ਹੁੰਦਿਆਂ ਆਲੇ ਦੁਆਲੇ ਦੇਖਿਆ ਸੀ। ਮੈਨੂੰ ਜਮੀਲ ਕਿਧਰੇ ਨਹੀਂ ਦਿਸਿਆ ਸੀ। ਮੇਰੇ ਮੂੰਹੋਂ ਗਾਲ੍ਹ ਨਿਕਲੀ ਸੀ, "...ਕਰ ਦਿੱਤੀ ਨਾ



ਦੁਸ਼ਮਣਾਂ ਵਾਲੀ ਗੱਲ........." ਇਕ ਪਾਸੇ ਬੈਠੇ ਜਮੀਲ ਨੇ ਮੇਰੀ ਆਵਾਜ਼ ਸੁਣ ਲਈ ਸੀ। ਉਸਨੇ ਆਮ ਨਾਲੋਂ ਉਚੀ ਆਵਾਜ਼ 'ਚ ਕਿਹਾ ਸੀ, "ਘਬਰਾ ਨਾ ਭਰਾ ਮੈਂ ਤਾਂ ਇਧਰ ਬੈਠਾਂ। ਮੈਂ ਤਾਂ ਅੱਲ੍ਹਾ ਦੇ ਕਹਿਰ ਤੋਂ ਡਰਦਾ ਹੋਇਆ ਇਧਰ ਆ ਗਿਆ ਸੀ। ਜੇ ਮੈਂ ਸੌਂ ਜਾਂਦਾ ਤਾਂ ਮੁਮਕਿਨ ਸੀ ਕਿ ਮੇਰੇ ਜਿਸਮ ਨੂੰ ਅੱਗ ਲੱਗ ਜਾਂਦੀ। ਮੈਂ ਦੋਜ਼ਖ਼ ਦੀ ਅੱਗ ਵਿਚ ਸੜ ਮਰਦਾ। ਫਿਰ ਅੱਲ੍ਹਾ ਨੂੰ ਕੀ ਜਵਾਬ ਦਿੰਦਾ....।"

ਸਾਡੇ ਦੋਹਾਂ ਵਿਚਕਾਰ ਲੰਬੀ ਚੁੱਪ ਪਸਰ ਗਈ ਸੀ ਜਿਵੇਂ ਕੋਈ ਗੱਲ ਕਰਨ ਵਾਲੀ ਨਾ ਰਹਿ ਗਈ ਹੋਵੇ ਜਾਂ ਜੇ ਕੋਈ ਗੱਲ ਕਹਿਣਾ ਚਾਹੁੰਦੇ ਵੀ ਸੀ ਤਾਂ, ਉਹ ਸਾਡੇ ਕੋਲੋਂ ਕਹਿ ਨਹੀਂ ਹੋ ਰਹੀ। ਫੇਰ ਪਹਿਲ ਕਰਦਿਆਂ ਮੈਂ ਪੁੱਛਿਆ ਸੀ, "ਜਮੀਲ ਕੋਈ ਗੱਲ ਕਰ?"

"ਰਾਤੀਂ ਆਪਾਂ ਭਰਾਵਾਂ ਵਾਂਗੂ ਸਾਂ। ਹੁਣ ਦੁਸ਼ਮਣਾਂ....।"

"ਫੇਰ ਉਹੀ ਗੱਲ....ਤੂੰ ਐਦਾਂ ਕਿਉਂ ਸੋਚਦਾਂ?"

"ਇਹ ਵਕਤ ਦਾ ਸੱਚ ਏ।"

"ਮੈਨੂੰ ਲਗਦਾ ਵਿਚੋਂ ਕੋਈ ਹੋਰ ਗੱਲ ਆ।"

ਉਹ ਚੁੱਪ ਰਿਹਾ ਸੀ।

"ਖੁੱਲ੍ਹ ਕੇ ਦੱਸ ਵੀ।" ਮੈਂ ਜ਼ੋਰ ਪਾ ਕੇ ਪੁੱਛਿਆ ਸੀ।

"ਤੂੰ ਮੇਰੇ 'ਤੇ ਇਕ ਫ਼ਜ਼ਲ ਕਰੀਂ-ਮੈਨੂੰ ਕਬਰ ਪੁੱਟ ਕੇ ਦੱਬ ਛੱਡੀਂ...।"

ਉਸ ਦੀਆਂ ਗੱਲਾਂ ਨੇ ਮੇਰਾ ਸਿਰ ਘੁੰਮਾ ਦਿੱਤਾ ਸੀ। ਮੈਨੂੰ ਲੱਗਾ ਸੀ ਕਿ ਉਹ ਹੌਲੀ ਹੌਲੀ ਆਪਣੇ ਮਨ ਦੀਆਂ ਗੰਢਾਂ ਖੋਲ੍ਹ ਰਿਹਾ ਸੀ। ਮੈਂ ਆਪ ਚਾਹੁੰਦਾ ਸੀ ਕਿ ਉਹ ਮਨ ਦੀਆਂ ਗੰਢਾਂ ਖੋਲ੍ਹੇ। ਇਸ ਨਾਲ ਉਸ ਨੂੰ ਦਰਦਾਂ ਤੋਂ ਕੁਝ ਚਿਰ ਲਈ ਰਾਹਤ ਵੀ ਮਿਲ ਸਕਦੀ ਸੀ।

"ਕੁਝ ਹੋਰ?"

"ਤੂੰ ਮੇਰਾ ਦਰਦ ਨੀਂ ਜਾਣ ਸਕਦਾ।"

"ਯਾਰ ਦੱਸ ਤਾਂ ਸਹੀ।"

"ਮੈਂ ਬਹੁਤ ਔਖਾਂ। ਮੈਨੂੰ ਜਾਪਦਾ-ਮੈਂ ਬਚਣਾ ਨੀਂ। ਜਦੋਂ ਬਚਣਾ ਨੀਂ ਤਾਂ ਐਵੇਂ ਦਰਦ-ਤਕਲੀਫਾਂ ਸਹਿਣ ਦਾ ਕੀ ਫਾਇਦਾ? ਜੇ ਤੂੰ ਭਲੇ ਦਾ ਕੰਮ ਕਰ ਸਕਦਾਂ ਤਾਂ ਮੇਰੇ ਗੋਲੀ ਮਾਰ ਦੇ। ਹੁਣ ਮੈਂ ਮਰਨਾ ਚਾਹੁਨਾਂ। ਮੈਥੋਂ ਦਰਦ ਨੀਂ ਸਹਾਰਿਆ ਜਾ ਰਿਹਾ। ਅੱਲ੍ਹਾ ਪਾਕ ਦੇ ਘਰੋਂ ਤੇਰਾ ਪੁੰਨ ਹੋਵੇਗਾ।"

ਮੈਂ ਦੂਜੇ ਪਾਸੇ ਦੇਖਣਾ ਸ਼ੁਰੂ ਕਰ ਦਿੱਤਾ ਸੀ।

"ਭਰਾ, ਤੁਹਾਡੇ ਮਜ਼ਹਬੀ ਗ੍ਰੰਥ ਮੌਤ ਬਾਰੇ ਕੀ ਆਂਹਦੇ ਨੇ?" ਉਸ ਨੇ ਔਖਾ ਜਿਹਾ ਸਾਹ ਲੈਂਦਿਆਂ ਪੁੱਛਿਆ ਸੀ।

"ਤੂੰ ਮੌਤ ਬਾਰੇ ਕਿਉਂ ਪੁੱਛਦਾਂ? ਜ਼ਿੰਦਗੀ ਬਾਰੇ ਗੱਲਾਂ ਕਰ?"

"ਪਹਿਲਾਂ, ਤੂੰ ਮੌਤ ਬਾਰੇ ਤਾਂ ਦੱਸ।"

"ਛੋਟੇ ਭਾਈ, ਮੈਂ ਕੋਈ ਗੁਣੀ ਗਿਆਨੀ ਤਾਂ ਹੈ ਨੀਂ। ਮੇਰੀ ਮਾਂ ਰੋਜ਼ ਗੁਰਦਵਾਰੇ ਜਾਂਦੀ ਆ। ਪਿਤਾ ਕ੍ਰਿਸ਼ਨ ਭਗਤ ਆ। ਘਰਵਾਲੀ ਸਾਰੇ ਦੇਵੀ ਦੇਵਤਿਆਂ ਨੂੰ ਮੰਨਦੀ ਆ। ਜਿਹੜੀਆਂ ਗੱਲਾਂ ਮੈਂ ਤੈਨੂੰ ਦੱਸਣ ਲੱਗਾਂ ਇਹ ਵੀ ਮੈਂ ਘਰੋਂ ਹੀ ਸਿਖੀਆਂ। ਮੌਤ ਬਾਰੇ ਭਗਵਤ ਗੀਤਾ 'ਚ ਲਿਖਿਆ ਆ ਕਿ ਜੋ ਜੀਅ ਆਇਆ ਆ-ਉਹਨੇ ਜਾਣਾ ਹੀ ਜਾਣਾ ਆ। ਜੀਵ ਕੀ-ਹਰ ਇਕ ਚੀਜ਼ ਨਾਸ਼ਵਾਨ ਆ। ਜਿੱਦਾਂ ਬੰਦਾ ਪੁਰਾਣੇ ਕੱਪੜੇ ਉਤਾਰ ਕੇ ਹੋਰ ਨਵੇਂ ਕੱਪੜੇ ਪਹਿਨ ਲੈਂਦਾ ਆ, ਉਵੇਂ ਹੀ ਦੇਹੀ ਪੁਰਾਣੇ ਸਰੀਰ ਨੂੰ ਤਿਆਗ ਕੇ ਦੂਜੇ ਨਵੇਂ ਸਰੀਰ ਨੂੰ ਧਾਰ ਲੈਂਦੀ ਆ। ਗੁਰਬਾਣੀ ਵੀ ਕਹਿੰਦੀ ਆ : ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ॥ ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥"

"ਜੇਹੜੇ ਵਕਤੋਂ ਪਹਿਲਾਂ ਮਰ ਜਾਂਦੇ ਆ?"

"ਉਨ੍ਹਾਂ ਦੀਆਂ ਰੂਹਾਂ ਭਟਕਦੀਆਂ ਰਹਿੰਦੀਆਂ। ਉਨ੍ਹਾਂ ਰੂਹਾਂ ਦਾ ਧਿਆਨ ਘਰ 'ਚ ਹੀ ਰਹਿੰਦਾ। ਉਹ ਸਾਡੇ ਸੁਪਨਿਆਂ 'ਚ ਆਉਂਦੀਆਂ। ਸਾਨੂੰ ਅੰਦਰ ਤੇ ਬਾਹਰ ਤੁਰੀਆਂ ਫਿਰਦੀਆਂ ਦਿੱਸਦੀਆਂ। ਉਨ੍ਹਾਂ ਨੂੰ ਕੀਲਣਾ ਪੈਂਦਾ। ਇਕ ਧਾਰਮਿਕ ਅਸਥਾਨ ਆ। ਪਹੇਵਾ। ਉਨ੍ਹਾਂ ਦੀ ਉਥੇ ਜਾ ਕੇ ਗਤੀ ਕਰਵਾਉਣੀ ਪੈਂਦੀ ਆ। ਫੇਰ ਕਿਤੇ ਜਾ ਕੇ ਉਹ ਪਿੱਛਾ ਛੱਡਦੀਆਂ....।"

ਸਾਡੇ ਵਿਚਕਾਰ ਫੇਰ ਲੰਬੀ ਚੁੱਪ ਪਸਰ ਗਈ ਸੀ।

ਉਸ ਮੌਤ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ ਸੀ। ਉਹ ਕਿਸੇ ਮੌਲਵੀ ਦੇ ਕਹੇ ਲਫ਼ਜ਼ ਦੁਹਰਾਉਣ ਲੱਗਾ, "ਇਹ ਦੁਨੀਆਂ ਤਾਂ ਬਸ ਅਸਥਾਈ ਫ਼ਾਇਦਾ ਏ ਤੇ ਜੋ ਆਖਿਰਤ, ਉਹੀ ਪਾਏਦਾਰ ਘਰ ਏ।" ਫੇਰ ਉਹ ਪੈਦਾਇਸ਼ ਤੋਂ ਲੈ ਕੇ ਮੌਤ, ਆਲਮੇ ਬਰਜ਼ਖ਼ ਤੇ ਕਿਆਮਤ ਦੀ ਦੁਨੀਆਂ 'ਚ ਵਿਚਰਣ ਲੱਗਾ ਸੀ। ਉਸ ਨੂੰ ਐਦਾਂ ਲੱਗਾ ਸੀ ਜਿਵੇਂ ਦੋ ਫ਼ਰਿਸ਼ਤੇ ਉਹਨੂੰ ਮਿਲਣ ਆਏ ਸਨ। ਉਨ੍ਹਾਂ ਦੇ ਹੱਥਾਂ 'ਚ ਉਸ ਦਾ ਆਮਾਲਨਾਮਾ ਫੜਿਆ ਸੀ। ਇਕ ਫਰਿਸ਼ਤੇ ਨੇ ਉਸ ਨੂੰ ਉਸ ਦਾ ਆਮਾਲਨਾਮਾ ਸੱਜੇ ਹੱਥ 'ਚ ਫੜਾਇਆ ਸੀ। ਉਸ ਫਰਿਸ਼ਤੇ ਨੂੰ ਦੱਸਿਆ ਸੀ, "ਮੈਂ ਆਪਣੀ ਸਰਜ਼ਮੀਨ ਲਈ ਸ਼ਹੀਦ ਹੋਇਆ ਵਾਂ।"..

ਮੇਰਾ ਗਲ਼ਾ ਵਾਰ-ਵਾਰ ਸੁੱਕ ਰਿਹਾ ਸੀ। ਪਾਣੀ ਵਾਲੀ ਬੋਤਲ ਖਾਲੀ ਹੋ ਗਈ। ਫੇਰ ਮੈਂ ਉਸ ਨੂੰ ਗੱਲੀਂ ਲਾਉਣਾ ਚਾਹਿਆ ਸੀ। ਉਸ ਕਿਹਾ ਸੀ, "ਮੈਂ ਕਦੀ ਬਹੁਤਾ ਬੋਲਿਆ ਹੀ ਨੀਂ। ਬੱਸ ਸੁਣਦਾ ਹੀ ਆਂ। ਤੂੰ ਸੁਣਾਈ ਚਲ।" ਮੈਂ ਦੂਜੇ ਪਾਸੇ ਮੂੰਹ ਘੁੰਮਾ ਲਿਆ ਸੀ।

ਉਸ ਕੋਲੋਂ ਹੋਰ ਇੰਤਜ਼ਾਰ ਨਹੀਂ ਹੋਇਆ ਸੀ। ਉਸ ਦੰਦਾਂ ਹੇਠਾਂ ਜੀਭ ਲੈ ਕੇ ਪਾਸਾ ਲਿਆ ਸੀ, "ਭਰਾ ਮੈਂ ਬਹੁਤ ਔਖਾਂ। ਤੂੰ ਮਾਰ ਦੇ ਨਾ ਮੈਨੂੰ ਗੋਲੀ। ਜ਼ਖ਼ਮਾਂ 'ਚ ਬੜੀਆਂ ਚੀਸਾਂ ਪੈ ਰਹੀਆਂ। ਖ਼ੁਦਾ ਦੇ ਨਾਂ 'ਤੇ ਇਹ ਕਰਮ ਕਰ ਦੇ।"

ਮੈਨੂੰ ਉਸ ਦੀ ਹਾਲਤ 'ਤੇ ਤਰਸ ਆਇਆ ਸੀ। ਮੇਰਾ ਇਕ ਮਨ ਕਹਿ ਰਿਹਾ ਸੀ ਕਿ ਗੋਲੀਆਂ ਦੀ ਬਾਛੜ ਕਰਕੇ ਉਸ ਦੀ ਗਤੀ ਕਰ ਦਵਾਂ। ਅਜਿਹੀ ਜ਼ਿੰਦਗੀ ਨਾਲੋਂ ਮੌਤ ਚੰਗੀ। ਮੈਨੂੰ ਇਸ ਗੱਲ ਦਾ ਵੀ ਪੱਕ ਹੋ ਗਿਆ ਸੀ ਕਿ ਉਸ ਬਚਣਾ ਨਹੀਂ। ਉਹ ਕੁਝ ਘੰਟਿਆਂ ਜਾਂ ਦੋ ਚਾਰ ਦਿਨਾਂ ਦਾ ਮਹਿਮਾਨ ਸੀ। ਦੂਜਾ ਮਨ ਕਹਿਣ ਲੱਗਾ ਸੀ ਕਿ ਇਹ ਬਹੁਤ ਵੱਡਾ ਪਾਪ ਹੋਵੇਗਾ। ਇਕ ਪਾਸੇ ਤਾਂ ਮੈਂ ਉਸ ਨੂੰ ਛੋਟਾ ਭਾਈ ਕਹਿ ਰਿਹਾ ਸੀ। ਦੂਜੇ ਪਾਸੇ ਉਸ ਨੂੰ ਮਾਰਾਂ। ਇਹ ਕਿਸ ਪਾਸੇ ਦਾ ਨਿਆਂ ਆ।

ਮੈਨੂੰ ਲੱਗਾ ਸੀ ਕਿ ਸੀਜ਼ ਫਾਇਰ ਹੋ ਗਿਆ ਸੀ। ਸੂਰਜ ਰੁੱਖਾਂ ਦੇ ਸਿਰੇ 'ਤੇ ਆ ਗਿਆ ਸੀ। ਕਿਸੇ ਪਾਸਿਉਂ ਵੀ ਗੋਲੀਆਂ ਜਾਂ ਬੰਬ ਚਲਣ ਦੀ ਆਵਾਜ਼ ਨਹੀਂ ਆ ਰਹੀ ਸੀ।

ਮੈਂ ਉਸ ਨੂੰ ਕਿਹਾ ਸੀ, "ਚਲ ਤੈਨੂੰ ਤੇਰੇ ਵਾਲੇ ਪਾਸੇ ਛੱਡ ਆਵਾਂ। ਲਗਦਾ-ਲੜਾਈ ਖਤਮ ਹੋ ਗਈ ਆ।"

ਉਸ ਦੇ ਚਿਹਰੇ 'ਤੇ ਰੌਣਕ ਆ ਗਈ ਸੀ। ਮੈਂ ਆਪ ਲੰਗੜਾਉਂਦਿਆਂ ਹੋਇਆਂ ਉਸ ਨੂੰ ਕਿੱਡੀ ਦੂਰ ਤਕ ਲੈ ਗਿਆ ਸੀ। ਉਹ ਤੁਰਦਾ-ਤੁਰਦਾ ਥੱਕ ਗਿਆ ਸੀ। ਪਰ ਉਸ ਨੇ ਹਿੰਮਤ ਨਹੀਂ ਹਾਰੀ ਸੀ। ਇਕ ਥਾਂ 'ਤੇ ਆ ਕੇ ਉਹ ਬੈਠ ਗਿਆ ਸੀ। ਉਸ ਲੰਬੇ-ਲੰਬੇ ਸਾਹ ਲਏ ਸਨ। ਦੋਵੇਂ ਹੱਥ ਜੋੜ ਕੇ ਕਿਹਾ ਸੀ, "ਭਰਾਵਾ-ਮੈਂ ਤੇਰਾ ਕਿਵੇਂ ਸ਼ੁਕਰੀਆ ਅਦਾ ਕਰਾਂ। ਤੂੰ ਮੈਨੂੰ ਮੇਰੀ ਭੋਇੰ 'ਤੇ ਲੈ ਆਇਆਂ।"

ਮੈਂ ਉਸ ਵੱਲ ਦੇਖਿਆ ਸੀ। ਫੇਰ ਮੈਨੂੰ ਰੱਸਿਆਂ ਉਪਰੋਂ ਦੀ ਪੰਮਾ ਡਿਗਦਾ ਦਿਸਿਆ ਸੀ। ਪੰਮੇ ਦੀ ਚੀਕ ਸੁਣੀ ਸੀ। ਹੁਣ ਜਮੀਲ ਪਾਕਿਸਤਾਨੀ ਫ਼ੌਜ ਦਾ ਸਿਪਾਹੀ ਸੀ। ਫੇਰ ਮੈਂ ਗੁੱਸੇ ਨਾਲ ਪਾਗਲ ਹੋ ਗਿਆ ਸੀ। ਮੈਨੂੰ ਸਿਰਫ ਤੇ ਸਿਰਫ ਆਪਣਾ ਦੁਸ਼ਮਣ ਦਿਸ ਰਿਹਾ ਸੀ। ਹੁਣ ਜਮੀਲ ਮੇਰਾ ਦੁਸ਼ਮਣ ਸੀ।

ਮੈਂ ਉਸ ਵੱਲ ਨਿਸ਼ਾਨਾ ਸਾਧਣ ਲਈ ਰਾਈਫਲ ਦੇ ਟ੍ਰਾਈਗਰ 'ਤੇ ਉਂਗਲ ਦਾ ਦਬਾਉ ਪਾਉਣਾ ਸ਼ੁਰੂ ਕੀਤਾ ਸੀ। ਮੈਨੂੰ ਇਕ ਆਵਾਜ਼ ਸੁਣੀ ਸੀ। ਫੇਰ ਮੈਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਗੋਲੀ ਮੈਂ ਚਲਾਈ ਸੀ ਜਾਂ ਮੇਰੀ ਕੰਪਨੀ ਦੇ ਕਿਸੇ ਜੁਆਨ ਨੇ। ਜਦੋਂ ਹੋਸ਼ ਆਈ ਸੀ ਤਾਂ ਮੈਂ ਹਸਪਤਾਲ ਦੇ ਬੈੱਡ 'ਤੇ ਪਿਆ ਸੀ।

[984, ਮਾਡਲ ਟਾਊਨ, ਜਲੰਧਰ]



# ਬਾਰੀ 'ਚੋਂ ਛਾਲ

## ਦਰਸ਼ਨ ਸਿੰਘ

ਈਨਾ ਦਾ ਫੋਨ ਟੁਣਕਿਆ। ਉਹਨੇ ਚੁੱਕਣ ਲਈ ਹੱਥ ਅੱਗੇ ਨਾ ਕੀਤਾ। ਘਰ ਆਈ ਹੋਈ ਉਹਦੀ ਬਿਊਟੀਸ਼ੀਨ ਨੇ ਬੋਟਕੋਸ ਦੀ ਸੂਈ ਉਹਦੀ ਉਸ ਥਾਂ ਲੰਘਾਈ ਹੋਈ ਸੀ, ਜਿੱਥੇ ਠੋਡੀ ਤੇ ਬੁੱਲ੍ਹਾਂ ਵਿਚਕਾਰ ਮਾੜੀ ਜਿਹੀ ਝੁਰੜੀ ਪੈਂਦੀ ਸੀ। ਸੂਈ ਦੇ ਬਾਹਰ ਆ ਜਾਣ ਤੋਂ ਬਾਅਦ ਏਸ ਝੁਰੜੀ ਨੇ ਘੱਟੋ-ਘੱਟ ਛੇ ਮਹੀਨੇ ਨਹੀਂ ਸੀ ਦਿਸਣਾ ਤੇ ਈਨਾ ਨੇ ਆਪਣੀ ਉਮਰ ਤੋਂ ਕਾਫੀ ਛੋਟੀ ਲੱਗਣ ਲੱਗ ਪੈਣਾ ਸੀ।

ਸੂਈ ਦੇ ਬਾਹਰ ਹੁੰਦਿਆਂ ਹੀ ਉਹਨੇ ਫੋਨ ਫੜਿਆ ਤੇ ਕੰਨ ਨੂੰ ਲਾਇਆ। ਘਰੋਂ, ਸੇਂਟ ਪੀਟਰਜ਼ਬਰਗ ਤੋਂ ਉਹਦੀ ਵੱਡੀ ਧੀ ਤੋਮਾ ਬੋਲ ਰਹੀ ਸੀ। ਰੋ ਰਹੀ ਸੀ ਵਿਚਾਰੀ।

'ਮਾਮਾ, ਪਾਪਾ ਨਹੀਂ ਰਹੇ', ਉਹਨੇ ਦੱਸਿਆ, 'ਸਵੇਰੇ ਉਹਨਾਂ ਸਟੱਡੀ ਬਾਰੀ ਤੋਂ ਛਾਲ ਮਾਰ ਦਿੱਤੀ...ਘੰਟਾ ਭਰ ਹੇਠ ਪਏ ਰਹੇ...ਸਾਨੂੰ ਪਤਾ ਹੀ ਨਾ ਲੱਗਾ...ਬਸ! ਤੁਸੀਂ ਛੇਤੀ ਏਥੇ ਆ ਜਾਉ...'

ਈਨਾ ਕੁਝ ਦਿਨਾਂ ਤੋਂ ਦੂਰ ਹੇਠਾਂ ਦੱਖਣ 'ਚ ਸਾਇਪ੍ਰੈਸ ਟਾਪੂ ਦੇ ਸ਼ਹਿਰ ਲਿਮਾਸੋਲ ਤੋਂ ਬਾਹਰ ਉਸ ਪਿੰਡ ਆਈ ਹੋਈ ਸੀ, ਜਿੱਥੇ ਉਹਨਾਂ ਦਾ ਵਿਲਾ ਸੀ। ਸਾਰਾ ਦਿਨ ਉਹ ਬੀਚ 'ਤੇ ਰਹਿੰਦੀ ਸੀ ਤੇ ਸ਼ਾਮੀਂ ਕਿਸੇ ਵੱਡੇ ਹੋਟਲ ਜਾ ਕਾਫ਼ੀ ਪੀਂਦੀ ਸੀ। ਕਦੀ ਇਕੱਲੀ ਤੇ ਕਦੀ ਆਪਣੇ ਕਿਸੇ ਸਥਾਨਕ ਸਹੇਲੀ ਨਾਲ। ਉਹਨੇ ਵਿਲਕਦੀ ਧੀ ਨੂੰ ਧਰਵਾਸ ਦਿੱਤਾ, 'ਤੋਮਾ, ਮੈਂ ਬੱਸ ਆਈ ਕਿ ਆਈ! ਜਿਸ ਫਲਾਈਟ ਦੀ ਵੀ ਟਿਕਟ ਮਿਲ ਗਈ...ਮੈਨੂੰ ਦੱਸ ਹੋਇਆ ਕੀ ਸੀ?'

'ਮਾਮਾ, ਮੈਨੂੰ ਆਪ ਵੀ ਸਮਝ ਨਹੀਂ ਆਈ। ਪਾਪਾ ਠੀਕ-ਠਾਕ ਸਨ...ਸਵੇਰੇ ਆਪਣੇ ਵਕਤ ਨਾਲ ਉੱਠੇ...ਦਫਤਰ ਜਾਣ ਵਾਲੇ ਕੱਪੜੇ ਕੱਢੇ...ਸ਼ੇਵ ਕੀਤੀ...ਨਾਸ਼ਤਾ ਕੀਤਾ ਤੇ ਫੇਰ ਚੁੱਪ-ਚਪੀਤੇ ਸਟੱਡੀ ਵਾਲੀ ਬਾਰੀ ਤੋਂ ਛਾਲ ਮਾਰ ਦਿੱਤੀ...'

'ਪਰ ਤੋਮਾ, ਉਹ ਬਾਰੀ ਤਾਂ ਖੁਲ੍ਹਦੀ ਨਹੀਂ ਸੀ...' ਈਨਾ ਹੈਰਾਨ ਰਹਿ ਗਈ।

'ਮਾਮਾ, ਪਾਪਾ ਨੇ ਮੇਜ਼ 'ਤੇ ਚੜ੍ਹ ਖੋਲ੍ਹ ਲਈ ਸੀ, ਥੋੜ੍ਹੀ ਜਿਹੀ ਹੀ ਖੋਲ੍ਹੀ ਸੀ ਉਹਨਾਂ।'

ਈਨਾ ਨੂੰ ਕਲਪਨਾ 'ਚ ਸਟੱਡੀ ਦਾ ਉਹ ਮੇਜ਼ ਦਿਸਿਆ, ਜਿਸ ਦੀ ਪਾਲਿਸ਼ ਸ਼ੀਸ਼ੇ ਵਰਗੀ ਸੀ ਤੇ ਜਿਸ ਦੇ ਕੋਲ ਆਉਂਦਿਆਂ ਹੀ ਆਪਣੀ ਸ਼ਕਲ ਦਿਸ ਪੈਂਦੀ ਸੀ।

'ਹੱਛਾ ਬੇਟੀ, ਤੂੰ ਆਪਣਾ ਧਿਆਨ ਰੱਖ। ਲੀਜ਼ਾ ਦਾ ਵੀ। ਸਾਹਮਣਿਉਂ ਜਾਂ ਪਾਸਿਉਂ ਅੰਕਲ ਨੂੰ ਬੁਲਾ ਲੈ।'

'ਦੋਵੇਂ ਅੰਕਲ ਉਥੇ ਤੁਹਾਡੇ ਕੋਲ ਹੀ ਨੇ। ਤੁਹਾਡੇ ਵਾਲੀ ਫਲਾਈਟ 'ਤੇ ਹੀ ਆ ਗਏ ਸਨ।'

'ਹਾਂ, ਯਾਦ ਆਇਆ। ਕੋਈ ਨਹੀਂ, ਤੂੰ ਆਪਣੇ ਤੇ ਛੋਟੀ ਭੈਣ ਦਾ ਧਿਆਨ ਰੱਖ। ਮੈਂ ਰਾਤੀਂ ਪਹੁੰਚ ਜਾਂਗੀ। ਨਾਲੇ ਸਬਰ ਰੱਖ। ਰੋਣ ਦੀ ਲੋੜ ਨਹੀਂ। ਜੋ ਹੋਣਾ ਸੀ, ਹੋ ਗਿਐ।'

ਇਹ ਦੋਵੇਂ ਅੰਕਲ, ਪਹਿਲੋਂ ਲੈਨਿਨਗਰਾਦ ਅਖਵਾਉਂਦੇ ਰੂਸੀ ਸ਼ਹਿਰ, ਸੇਂਟ ਪੀਟਰਜ਼ਬਰਗ ਦੀ ਇਕ ਬਹੁਤ ਵੱਡੀ ਉਸਾਰੀ-ਕੰਪਨੀ ਦੇ ਸਾਂਝੇ ਮਾਲਕ ਸਨ। ਪੰਤਾਲੀ-ਪੰਤਾਲੀ ਫੀ ਸਦੀ ਉਹਨਾਂ ਦਾ ਹਿੱਸਾ ਸੀ ਤੇ ਬਾਕੀ ਦਾ ਦਸ ਫੀ ਸਦੀ ਈਨਾ ਦੇ ਪਤੀ ਅਲੋਸ਼ੇ ਦਾ ਸੀ। ਤਿੰਨੋਂ ਪਿੱਛੋਂ ਫ਼ੌਜ ਦੇ ਉਸਾਰੀ-ਵਿਭਾਗ 'ਚ ਕੰਮ ਕਰਦੇ ਆਏ ਸਨ। ਸੋਵੀਅਤ ਯੂਨੀਅਨ ਦੇ ਟੁੱਟਣ ਤੋਂ ਬਾਅਦ ਉਹਨਾਂ ਨੇ ਆਪਣੇ ਸ਼ਹਿਰ ਉਸਾਰੀ ਦਾ ਕੰਮ ਸ਼ੁਰੂ ਕੀਤਾ ਤੇ ਚੰਗੀ ਕਮਾਈ ਕੀਤੀ। ਭਾਈਵਾਲਾਂ ਨੇ ਬਹੁਤੀ ਤੇ ਅਲੋਸ਼ੇ ਨੇ ਘੱਟ। ਆਪੋ ਆਪਣੇ ਹਿੱਸੇ ਅਨੁਸਾਰ। ਉਹਨਾਂ ਦੀ ਤਫ਼ਰੀਹ ਤੇ ਆਰਾਮ ਖ਼ਾਤਿਰ ਈਨਾ ਦੇ ਗਵਾਂਢ ਵਿਲੇ ਲਏ ਹੋਏ ਸਨ। ਏਥੇ ਆ ਉਹ ਵੀ ਸਾਰਾ ਦਿਨ ਬੀਚ 'ਤੇ ਰਹਿੰਦੇ ਸਨ ਤੇ ਸ਼ਾਮੀਂ ਘਰੇ ਖਾਂਦੇ

-ਪੀਂਦੇ ਸਨ। ਸੇਂਟ ਪੀਟਰਜ਼ਬਰਗ ਵੀ ਉਹ ਗਵਾਂਢੀ ਸਨ। ਉਹਨਾਂ ਦੀ ਕੰਪਨੀ ਨੇ ਸ਼ਹਿਰ ਦੇ ਕੇਂਦਰੀ ਬ 'ਚ ਬੜਾ ਕੁਝ ਮੁੜ-ਉਸਾਰਿਆ ਸੀ ਤੇ ਉਸ ਬਿਲਡਿੰਗ 'ਚ ਤਿੰਨ ਫ਼ਲੈਟ ਆਪਣੇ ਨਾਂ ਲਵਾ ਲਏ ਜਿਸ 'ਚ ਇਕ ਸਮੇਂ ਨਾਮੀ ਬੋਲਸ਼ਵਿਕ ਕਿਰੋਵ ਰਿਹਾ ਕਰਦਾ ਸੀ। ਇਹ ਫ਼ਲੈਟ ਬਾਹਰੋਂ ਤਾਂ ਉਵੇਂ ਹੀ ਸਨ, ਜਿਵੇਂ ਉਹ ਅਕਤੂਬਰ ਇਨਕਲਾਬ ਤੋਂ ਪਹਿਲੋਂ ਹੁੰਦੇ ਸਨ। ਪਰ ਅੰਦਰੋਂ ਉਹ ਇਕਦਮ ਨਵੀਨ ਭਾਵੇਂ ਦਿੱਖ ਤੇ ਸਜਾਵਟ ਜ਼ਾਰਾਂ ਦੇ ਵੇਲੇ ਵਾਲੀ ਰੱਖੀ ਗਈ ਸੀ। ਇਕ ਭਾਈਵਾਲ ਦਾ ਫ਼ਲੈਟ ਏ ਹੁਰਾਂ ਦੇ ਫ਼ਲੈਟ ਦੇ ਸਾਹਮਣੇ ਸੀ ਤੇ ਦੂਜੇ ਭਾਈਵਾਲ ਦਾ ਸੱਜੇ ਪਾਸੇ ਇਕਦਮ ਨਾਲ। ਅਗਲਾ ਬੂਹ

ਈਨਾ ਬੈਠੀ ਸੋਚਣ ਲੱਗੀ, ਕੀ ਕਰੇ। ਕਿਸੇ ਫਲਾਈਟ ਦੀ ਟਿਕਟ ਲੱਭਣੀ ਸੀ ਤੇ ਨ ...। ਨਾਲੇ ਕੀ? ਨਾਲੇ ਇਹ ਕਿ ਸ਼ਹਿਰ 'ਚ ਰਹਿੰਦੀ ਯੂਗੋਸਲਾਵ ਜੋਤਸ਼ਨ ਨੂੰ ਮਿਲਣਾ ਸੀ ਤੇ ਅ ਦੇ ਛਾਲ ਮਾਰਨ ਦਾ ਭੇਤ ਪਾਉਣਾ ਸੀ। ਜੋਤਸ਼ਨ ਸੌਖੇ ਕੀਤਿਆਂ ਵਕਤ ਨਹੀਂ ਸੀ ਦੇਂਦੀ। ਈਨਾ ਵ ਉਹ ਵੀ ਏਸੇ ਬਿਊਟੀਸ਼ੀਨ ਤੋਂ ਸੂਈਆਂ ਲਵਾਉਂਦੀ ਸੀ। ਉਹਨੇ ਉਹਨੂੰ ਕਿਹਾ, ਫੋਨ 'ਤੇ ਉਹਦੇ ਵਕਤ ਮੰਗੇ। 'ਭਾਵੇਂ ਕੁਝ ਮਿੰਟ ਹੀ ਦੇਵੇ। ਕਹਿ ਦੇ, ਐਮਰਜੈਂਸੀ ਏ', ਉਹਨੇ ਤਾਕੀਦ ਕੀਤੀ।

ਏਨੇ 'ਚ ਉਹਦੇ ਭਾਈਵਾਲ ਗਵਾਂਢੀ ਵੀ ਆ ਗਏ। ਸਾਹਮਣੇ ਵਾਲਾ ਕਹਿਣ ਲੱ 'ਖ਼ਬਰ ਸਾਨੂੰ ਵੀ ਮਿਲ ਗਈ ਏ। ਬੜਾ ਮਾੜਾ ਹੋਇਐ। ਕੁਝ ਸਮਝ ਨਹੀਂ ਆਉਂਦੀ, ਇੰਝ ਕਿ ਹੋਇਐ। ਖ਼ੈਰ ਤੁਹਾਡੀ ਟਿਕਟ ਦਾ ਬੰਦੋਬਸਤ ਹੋ ਗਿਐ', ਟਿਕਟ ਮੇਜ਼ 'ਤੇ ਰੱਖਦਿਆਂ ਉਸ ਆਖਿ 'ਸਿੱਧੀ ਫਲਾਈਟ ਹੋਰ ਤਿੰਨ ਦਿਨ ਨਹੀਂ ਮਿਲਦੀ। ਮਾਸਕੋ ਰਾਸਤੇ ਜਾਣਾ ਪਏਗਾ। ਫਲਾਈਟ ਸ਼ਾਮੀ ਵਜੇ ਦੀ ਏ। ਮਾਸਕੋ ਏਅਰਪੋਰਟ 'ਤੇ ਤੁਹਾਨੂੰ ਬੰਦਾ ਮਿਲ ਪਵੇਗਾ ਤੇ ਅੱਗੋਂ ਤੁਹਾਨੂੰ ਡੋਮੈਸਟਿ ਏਅਰਪੋਰਟ ਤੋਂ ਸੇਂਟ ਪੀਟਰਜ਼ਬਰਗ ਦੀ ਫਲਾਈਟ 'ਤੇ ਚੜ੍ਹਾ ਦੇਵੇਗਾ। ਅੱਗੋਂ ਉਥੇ ਵੀ ਸਾਡਾ ਬੰ ਪਹੁੰਚਿਆ ਹੋਏਗਾ ਤੇ ਤੁਹਾਨੂੰ ਘਰ ਪਹੁੰਚਾ ਆਏਗਾ। ਅੱਧੀ ਰਾਤ ਵੇਲੇ ਪਹੁੰਚੋਗੇ ਤੁਸੀਂ।'

ਪਾਸੇ ਵਾਲੇ ਭਾਈਵਾਲ ਨੇ ਕਿਹਾ, 'ਫਿਕਰ ਉੱਕਾ ਨਾ ਕਰਨਾ। ਅਸੀਂ ਸਭ ਕੁਝ ਕ ਕਰਾਂਗੇ। ਦੋ-ਤਿੰਨ ਦਿਨਾਂ 'ਚ ਅਸੀਂ ਆਪ ਵੀ ਪਹੁੰਚ ਜਾਵਾਂਗੇ। ਦਫਨ ਦਾ ਸਾਰਾ ਖਰਚ ਕੰਪਨੀ ਦੇ ਗੀ। ਪੁਲਿਸ ਨਾਲ ਵੀ ਅਸੀਂ ਆਪ ਹੀ ਸਿੱਝ ਲਵਾਂਗੇ...ਸ਼ਾਮੀਂ ਤੁਹਾਨੂੰ ਚੜ੍ਹਾਣ ਵੀ ਆਵਾਂਗੇ।'

ਈਨਾ ਨੇ ਉਹਨਾਂ ਦਾ ਧੰਨਵਾਦ ਕੀਤਾ। ਰਸਮੀ ਜਿਹਾ। ਦਿਲੋਂ ਹੋਇਆ ਨਹੀਂ ਸੀ ਲਗਦ ਸੋਗੀ ਮੂੰਹਾਂ ਵਾਲੇ ਭਾਈਵਾਲ ਚਲੇ ਗਏ। ਆਪ ਈਨਾ ਦਾ ਮੂੰਹ ਬੇ-ਬੱਦਲ ਸੀ ਤੇ ਅੱਖਾਂ ਸੁੱਕੀਆਂ

0 0 0 0

ਘਰ ਵਾਲੇ ਦੇ ਚਲੇ ਜਾਣ ਦਾ ਉਹਨੂੰ ਉਨਾ ਗ਼ਮ ਨਹੀਂ ਸੀ, ਜਿੰਨਾ ਗੁੱਸਾ। ਆਪਣ ਫਲਾਈਟ 'ਤੇ ਬੈਠੀ ਉਹ ਸੁੜਕਦੀ ਤੇ ਆਪਣੇ ਨਾਲ ਬਹਿਸਦੀ ਜਾ ਰਹੀ ਸੀ, 'ਉਹਨੇ ਕੀ ਸੋਚ ਛਾਲ ਮਾਰੀ? ਆਪਣੀਆਂ ਧੀਆਂ ਦਾ ਖਿਆਲ ਵੀ ਨਾ ਆਇਆ? ਕੀ ਹਾਲ ਹੋਇਆ ਹੋਣੈਂ ਵਿਚਾਰੀਆ ਦਾ, ਪਿਉ ਨੂੰ ਫੁਟਪਾਥ 'ਤੇ ਲਹੂ-ਲੁਹਾਨ ਪਿਆ ਵੇਖ ਕੇ? ਉਹ ਤਾਂ ਉਹਨੂੰ ਏਨਾ ਪਿਆਰ ਕਰਦੀਆ ਸਨ! ਉਹ ਆਪ ਵੀ ਤਾਂ ਉਹਨਾਂ 'ਤੇ ਜਾਨ ਨਿਛਾਵਰ ਕਰਦਾ ਸੀ। ਇੰਝ ਰੱਖਦਾ ਸੀ ਉਹਨਾਂ ਨੂੰ ਜਿਵੇਂ ਸ਼ਹਿਜ਼ਾਦੀਆਂ ਹੋਣ। ਵੱਡੀ ਨੂੰ ਤਾਂ ਪੈਰਿਸ ਘੱਲ ਰਿਹਾ ਸੀ ਆਰਟ ਪੜ੍ਹਨ ਲਈ। ਛੋਟੀ ਸਵਿਟਜ਼ਰਲੈਂਡ ਦੇ ਸਭ ਤੋਂ ਮਹਿੰਗੇ ਬੋਰਡਿੰਗ ਸਕੂਲ 'ਚ ਪਾ ਰਿਹਾ ਸੀ...

'ਉਹਨੇ ਮੇਰਾ ਵੀ ਨਾ ਸੋਚਿਆ, ਮੈਂ ਪਿੱਛੋਂ ਕੀ ਕਰਾਂਗੀ? ਕੁਝ ਦੱਸ ਕੇ ਵੀ ਨਹੀਂ ਗਿਆ ਕੀ ਕਿੱਥੇ ਏ। ਮੈਨੂੰ ਆਪ ਤਾਂ ਕੁਝ ਪਤਾ ਨਹੀਂ। ਕਦੀ ਕੁਝ ਦੱਸਦਾ ਹੀ ਨਹੀਂ ਸੀ! ਕਹਿੰਦਾ ਸੀ, ਤੂੰ ਮੌ ਕਰ। ਤੂੰ ਕੀ ਲੈਣੈਂ ਇਹਨਾਂ ਪੁਆੜਿਆਂ ਵਿਚ ਪੈ ਕੇ। ਜੋ ਵੀ ਤੂੰ ਚਾਹੇਂ, ਤੈਨੂੰ ਮਿਲ ਸਕਦੈ। ਜੇ ਮੈਂ ਕਿਹਾ ਮੈਨੂੰ ਸਮੁੰਦਰ ਕੰਢੇ ਘਰ ਚਾਹੀਦੈ, ਉਹਨੇ ਮੈਨੂੰ ਇਹ ਲਿਮਾਸੋਲ ਵਾਲਾ ਵਿਲਾ ਲੈ ਦਿੱਤਾ।'

ਈਨਾ ਦੀ ਨਜ਼ਰ ਬਾਹਰ ਪਈ। ਸੱਖਣ ਹੀ ਸੱਖਣ ਸੀ। ਵਿਸ਼ਾਲ, ਸੀਤ, ਹਨੇਰੀ ਸੱਖਣ



ਜਿੱਥੋਂ ਤਕ ਵੀ ਨਜ਼ਰ ਜਾਂਦੀ ਸੀ। ਉੱਪਰ ਵੀ ਤੇ ਹੇਠਾਂ ਵੀ। ਉਹਨੂੰ ਇਹ ਦ੍ਰਿਸ਼ ਚੰਗਾ ਨਾ ਲੱਗਾ। ਉਹਨੇ ਧਿਆਨ ਅੰਦਰ ਕਰ ਲਿਆ। ਅੱਖਾਂ ਮੀਟ ਲਈਆਂ।

ਕੁਝ ਪਲ ਬਾਅਦ ਉਹਨੂੰ ਯਾਦ ਆਉਣ ਲੱਗਾ, ਜੋ ਯੂਗੋਸਲਾਵ ਜੋਤਸ਼ਨ ਨੇ ਕਿਹਾ ਸੀ।

ਜੋਤਸ਼ਨ ਬੜੀ ਮੁਸ਼ਕਲ ਮੰਨੀ ਸੀ। ਸਿਰਫ ਪੰਜ ਮਿੰਟ ਦਿੱਤੇ ਸਨ ਉਹਨੇ, ਉਹ ਵੀ ਇਹ ਕਹਿ ਕੇ ਕਿ ਸਿਰਫ ਮੋਟੀਆਂ ਮੋਟੀਆਂ ਗੱਲਾਂ ਹੀ ਦੱਸਾਂਗੀ। ਵੇਰਵੇ ਲਈ ਮਹੀਨੇ ਬਾਅਦ ਆਈਂ। ਈਨਾ ਬਿਊਟੀਸ਼ੀਨ ਨੂੰ ਨਾਲ ਲੈ ਕੇ ਗਈ ਸੀ।

ਜੋਤਸ਼ਨ ਨੇ ਮੋਟੀਆਂ ਮੋਟੀਆਂ ਸਿਰਫ ਦੋ ਗੱਲਾਂ ਦੱਸੀਆਂ। ਪਹਿਲੀ ਇਹ ਕਿ ਕੇਸ ਖੁਦਕੁਸ਼ੀ ਦਾ ਸੀ ਤੇ ਅਲੋਸ਼ੇ ਨੇ ਛਾਲ ਆਪੇ ਮਾਰੀ ਸੀ। ਦੂਜੀ ਇਹ ਕਿ ਉਹ ਤੈਨੂੰ ਤੇ ਤੇਰੀਆਂ ਧੀਆਂ ਨੂੰ ਬਹੁਤ ਪਿਆਰ ਕਰਦਾ ਸੀ। ਚਾਹੁੰਦਾ ਸੀ, ਤੁਸੀਂ ਰਾਣੀਆਂ ਵਾਂਗ ਰਹੋ। ਜੋਤਸ਼ਨ ਦੇ ਘਰੋਂ ਨਿਕਲਦਿਆਂ ਨਿਕਲਦਿਆਂ ਈਨਾ ਨੇ ਇਹ ਵੀ ਪੁੱਛ ਲਿਆ ਕਿ ਮੇਰਾ ਕੀ ਬਣੇਗਾ। ਉਹਨੂੰ ਇਹਦਾ ਵੀ ਪਤਾ ਸੀ। ਉਹਨੇ ਕਿਹਾ, ਤੈਨੂੰ ਕੋਈ ਮੁਥਾਜੀ ਨਹੀਂ ਹੋਏਗੀ ਜ਼ਿੰਦਗੀ ਭਰ। ਖੁਸ਼ ਖੁਸ਼ ਜੀਵੇਂਗੀ।

ਈਨਾ ਨੂੰ ਯਕੀਨ ਨਹੀਂ ਸੀ ਆਇਆ। ਸੋਚਦੀ ਸੀ, ਜੋਤਸ਼ਨ ਨੇ ਐਵੇਂ ਉੱਤੋਂ ਉੱਤੋਂ ਕਹਿ ਦਿੱਤਾ ਸੀ। ਮਗਰੋਂ ਲਾਹੁਣ ਲਈ। ਸੱਚ ਸਮਝ ਕੇ ਕੁਝ ਨਹੀਂ ਸੀ ਕਿਹਾ। ਉਹਨੂੰ ਸੋਚ ਆਈ, 'ਪਿਆਰ ਮੈਨੂੰ ਉਹ ਸਵਾਹ ਕਰਦਾ ਸੀ। ਐਵੇਂ ਹੀ ਉੱਠ ਕੇ ਛਾਲ ਮਾਰ ਦਿੱਤੀ। ਮੈਨੂੰ ਹੁਣੇ ਵਾਪਸ ਭੱਜਣਾ ਪੈ ਰਿਹੈ। ਸਮੁੰਦਰ, ਰੇਤ ਤੇ ਧੁੱਪ ਛੱਡ ਕੇ। ਫੇਰ ਬਰਫੀਲੀਆਂ ਧੁੰਦਾਂ, ਕੁਹਰੇ ਤੇ ਵਾ-ਵਰੋਲਿਆਂ 'ਚ...'

ਈਨਾ ਦੀ ਇਸ ਸੋਚ ਨੇ ਜਿਵੇਂ ਜੋਤਸ਼ਨ ਨੂੰ ਝੁਠਲਾ ਦਿੱਤਾ।

ਈਨਾ ਦਾ ਦਿਲ ਇਹ ਮੰਨਣ ਨੂੰ ਤਿਆਰ ਨਹੀਂ ਸੀ ਕਿ ਅਲੋਸ਼ੇ ਨੇ ਖੁਦਕੁਸ਼ੀ ਕੀਤੀ ਸੀ। ਉਹਨੂੰ ਲੱਗਾ, ਉਹ ਖੁਦਕੁਸ਼ੀ ਨਹੀਂ ਕਰ ਸਕਦਾ। 'ਕਿਉਂ ਕਰਦਾ ਉਹ ਖੁਦਕੁਸ਼ੀ?' ਈਨਾ ਨੇ ਆਪਣੇ ਆਪ ਤੋਂ ਪੁੱਛਿਆ। 'ਮੇਰਾ ਕਿਸੇ ਨਾਲ ਅਫੇਅਰ ਨਹੀਂ ਸੀ ਚੱਲ ਰਿਹਾ। ਮੈਂ ਤਾਂ ਕਿਸੇ ਹੋਰ ਮਰਦ ਵੱਲ ਵੇਖਦੀ ਵੀ ਨਹੀਂ ਸਾਂ ਤੇ ਉਹਨੂੰ ਹੋਰ ਕੋਈ ਔਰਤ ਦਿਸਦੀ ਹੀ ਨਹੀਂ ਸੀ...ਨਾਲੇ, ਜੇ ਉਹਨੇ ਖੁਦਕੁਸ਼ੀ ਕਰਨੀ ਸੀ ਤਾਂ ਸਵੇਰੇ ਉੱਠ ਕੇ ਸ਼ੇਵ ਕਿਉਂ ਕੀਤੀ? ਦਫਤਰ ਜਾਣ ਲਈ ਕੱਪੜੇ ਕਿਉਂ ਕੱਢੇ? ਨਾਸ਼ਤਾ ਕਿਉਂ ਕੀਤਾ?'

ਈਨਾ ਨੇ ਤੁਰੰਤ ਨਤੀਜਾ ਕੱਢ ਲਿਆ, 'ਨਹੀਂ', ਉਹਨੇ ਖੁਦਕੁਸ਼ੀ ਨਹੀਂ ਕੀਤੀ। ਉਹਨੂੰ ਧੱਕਾ ਦਿੱਤਾ ਗਿਐ।'

ਈਨਾ ਹੁਣ ਇਸ ਵਹਿਣ 'ਚ ਵਹਿ ਟੁਰੀ ਸੀ। ਆਪਣੇ ਆਪ ਨਾਲ ਗੱਲਾਂ ਕਰਦੀ ਉਹ ਆਪਣੇ ਅਗਲੇ ਨਤੀਜੇ 'ਤੇ ਪਹੁੰਚਣ ਲੱਗੀ। 'ਉਹਨੂੰ ਧੱਕਾ ਦੇ ਕੌਣ ਸਕਦੈ? ਉਹੀਉ ਜਿਸਨੂੰ ਸਾਡੇ ਨਾਲ ਸਾੜਾ ਹੋਵੇ। ਸਾੜਾ ਤਾਂ ਭਾਈਵਾਲਾਂ ਨੂੰ ਏ। ਪੈਸਾ ਭਾਵੇਂ ਉਹਨਾਂ ਕੋਲ ਜ਼ਿਆਦਾ ਏ। ਐਸ਼ਾਂ ਅਸੀਂ ਕਰਦੇ ਹਾਂ। ਮੈਂ ਸੁਹਣੀ ਵੀ ਬੜੀ ਹਾਂ। ਚਾਹੁੰਦੀ ਤਾਂ ਮਾਡਲ ਬਣ ਜਾਂਦੀ। ਸੁੰਦਰਤਾ ਦੇ ਮੁਕਾਬਲਿਆਂ 'ਚ ਜਾਂਦੀ। ਉਹਨਾਂ ਦੀਆਂ ਪਤਨੀਆਂ ਕੋਝੀਆਂ ਨੇ। ਸਾਡੀਆਂ ਕੁੜੀਆਂ ਹੋਣਹਾਰ ਨੇ ਤੇ ਉਹਨਾਂ ਦੇ ਮੁੰਡੇ ਨਿਖੱਧ...'

ਈਨਾ ਨੂੰ ਯਾਦ ਆਇਆ, ਉਹ ਪਿਛਲੇ ਸਾਲ ਸੈਰ ਕਰਨ ਦੁਬੱਈ ਗਈ ਸੀ। ਉਹਨੀਂ ਦਿਨੀਂ ਉਹਨਾਂ ਦੇ ਭਾਈਵਾਲ ਵੀ ਉਥੇ ਪਹੁੰਚੇ ਹੋਏ ਸਨ ਤੇ ਸੱਤ-ਤਾਰਾ ਹੋਟਲ 'ਚ ਠਹਿਰੇ ਹੋਏ ਸਨ, ਉਹਦੇ ਵਾਂਗ ਪੰਜ-ਤਾਰਾ ਹੋਟਲ 'ਚ ਨਹੀਂ। ਅਲੋਸ਼ੇ ਨੂੰ ਜਦੋਂ ਇਹਨਾਂ ਸੱਤ ਤਾਰਿਆਂ ਤੇ ਪੰਜ ਤਾਰਿਆਂ ਦੇ ਤੱਥ ਦਾ ਪਤਾ ਲੱਗਾ, ਉਹਨੇ ਈਨਾ ਨੂੰ ਵੀ ਸੱਤ ਤਾਰਾ ਹੋਟਲ 'ਚ ਘੱਲ ਦਿੱਤਾ ਤੇ ਕਿਹਾ, ਜੇ ਕੋਈ ਇਸ ਤੋਂ ਉੱਪਰ ਦਾ ਵੀ ਹੋਟਲ ਹੈ ਤਾਂ ਉਹਦੇ 'ਚ ਜਾ ਕੇ ਰਹਿ। ਸਾਡੇ ਭਾਈਵਾਲਾਂ ਨੂੰ ਵੀ ਇਹ ਬਰਾਬਰੀ ਚੰਗੀ ਨਹੀਂ ਸੀ ਲੱਗੀ।

ਏਸ ਯਾਦ 'ਚੋਂ ਇਕ ਹੋਰ ਯਾਦ ਉਗਮ ਪਈ। ਇਕ ਹੋਰ ਸਮੇਂ ਦੀ। ਓਦੋਂ ਵੀ ਉਹ ਦੁਬਈ ਗਈ ਹੋਈ ਸੀ। ਉਸ ਸਮੇਂ ਹੋਟਲ ਅਲ ਬੁਰਜ 'ਚ ਇਕ ਰੂਸੀ ਪੌਪ ਗਾਇਕ ਦਾ ਸ਼ੋਅ ਹੋ ਰਿਹਾ ਸੀ। ਉਹ ਉਸਨੂੰ ਸੁਣਨ ਜਾਣਾ ਚਾਹੁੰਦੀ ਸੀ, ਪਰ ਜਦੋਂ ਉਹਨੂੰ ਪਤਾ ਲੱਗਾ, ਇਕ ਟਿਕਟ ਦੋ ਹਜ਼ਾਰ ਡਾਲਰ ਦੀ ਏ, ਉਹਨੇ ਖਿਆਲ ਛੱਡ ਦਿੱਤਾ। ਜਦੋਂ ਅਲੋਸ਼ੇ ਨੂੰ ਪਤਾ ਲੱਗਾ, ਉਹਨੇ ਕਿਹਾ, 'ਜ਼ਰੂਰ ਜਾ ਸੁਣਨ। ਆਪਣਾ ਸ਼ੌਕ ਪੂਰਾ ਕਰ।' ਈਨਾ ਨਹੀਂ ਸੀ ਮੰਨੀ। ਉਸ ਜਵਾਬ ਦਿੱਤਾ, 'ਮੈਂ ਏਡੇ ਮਾਮੂਲੀ ਗਾਇਕ ਲਈ ਏਨੇ ਪੈਸੇ ਕਿਉਂ ਖਰਚਾਂ?' ਅੱਗੋਂ ਅਲੋਸ਼ੇ ਦਾ ਕਹਿਣਾ ਸੀ, 'ਗਾਇਕ ਮਾਮੂਲੀ ਏ, ਸੁਣਨ ਵਾਲੀ ਮਾਮੂਲੀ ਨਹੀਂ।'

ਮਾਸਕੋ ਨੇੜੇ ਆ ਰਿਹਾ ਸੀ। ਹਵਾਈ ਜਹਾਜ਼ ਆਪਣੀਆਂ ਪੇਤਲੀਆਂ ਉਚਾਈਆਂ ਤੋਂ ਸੰਘਣੀਆਂ ਨੀਵਾਨਾਂ 'ਚ ਉਤਰਨ ਲੱਗ ਗਿਆ ਸੀ। ਪੇਟੀਆਂ ਬੰਨ੍ਹਣ ਦੇ ਸੰਕੇਤ ਹੋ ਗਏ ਸਨ। ਫ਼ਿਜ਼ਾਈ ਦਬਾਅ ਨਾਲ ਬੰਦ ਹੁੰਦੇ ਈਨਾ ਦੇ ਕੰਨਾਂ 'ਚ ਬਸ ਇਕੋ ਗੱਲ ਗੂੰਜ ਰਹੀ ਸੀ,

'ਅਲੋਸ਼ੇ ਨੂੰ ਧੱਕਾ ਸਾਡੇ ਭਾਈਵਾਲਾਂ ਨੇ ਦਿੱਤੈ। ਅਲੋਸ਼ੇ ਦੀ ਮੌਤ ਪਿੱਛੇ ਉਹ ਨੇ।'

ਜਦੋਂ ਹਵਾਈ ਜਹਾਜ਼ ਰੰਨਵੇ 'ਤੇ ਲੱਗਾ, ਈਨਾ ਆਪਣੇ ਆਪ ਨੂੰ ਤਾਕੀਦ ਕਰ ਰਹੀ ਸੀ। 'ਇਹਨਾਂ ਭਾਈਵਾਲਾਂ ਨੂੰ ਮਜ਼ਾ ਚਖਾਣਾ ਚਾਹੀਦੈ। ਇਹ ਕੀ ਸਮਝਦੇ ਨੇ ਆਪਣੇ ਆਪ ਨੂੰ।'

ਉਹਨਾਂ ਨੂੰ ਮਜ਼ਾ ਕਿਵੇਂ ਚਖਾਣਾ ਸੀ, ਇਹਦੀ ਤਰਕੀਬ ਹਵਾਈ ਅੱਡੇ ਤੋਂ ਨਿਕਲਦਿਆਂ ਤਿਆਰ ਹੋ ਗਈ। ਇਮੀਗ੍ਰੇਸ਼ਨ ਅੱਗੇ ਚੁੱਪ ਖਲੋਤੀ ਉਹ ਆਪਣੇ ਆਪ ਨੂੰ ਕਹਿ ਰਹੀ ਸੀ, 'ਨੀਨਾ ਨੂੰ ਆਖ, ਆਪਣੇ ਗੇਨਾ ਨੂੰ ਕਹੇ, ਸਾਡੇ ਭਾਈਵਾਲਾਂ ਦੀ ਤਫਤੀਸ਼ ਕਰੇ। ਅੰਦਰੋ-ਅੰਦਰ। ਧੂੰਅ ਨਾ ਨਿਕਲੇ। ਪਤਾ ਉਹਨਾਂ ਨੂੰ ਉਦੋਂ ਹੀ ਲੱਗੇ, ਜਦੋਂ ਹੱਥਕੜੀਆਂ ਲੱਗ ਜਾਣ।'

ਨੀਨਾ ਈਨਾ ਦੀ ਧਰਮ ਸਹੇਲੀ ਸੀ। ਛੜੀ ਸੀ। ਉਹਦੀ ਸਪੈਸ਼ਲ ਪੁਲਸ ਦੇ ਇਕ ਬਹੁਤ ਵੱਡੇ ਅਫਸਰ ਗੇਨਾਦੀ-ਗੇਨਾ-ਨਾਲ ਯਾਰੀ ਸੀ। ਉਹ ਉਹਦੇ ਕਹੇ 'ਤੇ ਕੁਝ ਵੀ ਕਰ ਸਕਦਾ ਸੀ।

ਏਅਰਪੋਰਟ ਤੋਂ ਬਾਹਰ ਭਾਈਵਾਲਾਂ ਦਾ ਬੰਦਾ ਖੜ੍ਹਾ ਸੀ। ਉਹ ਈਨਾ ਨੂੰ ਡੋਮੈਸਟਿਕ ਏਅਰ ਪੋਰਟ 'ਤੇ ਲੈ ਗਿਆ ਤੇ ਉਥੋਂ ਸੇਂਟ ਪੀਟਰਜ਼ਬਰਗ ਦੀ ਫਲਾਈਟ 'ਤੇ ਚੜ੍ਹਾ ਗਿਆ। ਸੇਂਟ ਪੀਟਰਜ਼ਬਰਗ ਵੀ ਭਾਈਵਾਲਾਂ ਦਾ ਬੰਦਾ ਮੌਜੂਦ ਸੀ। ਉਹਨੇ ਈਨਾ ਨੂੰ ਉਹਦੇ ਘਰ ਪਹੁੰਚਾ ਦਿੱਤਾ।

ਘਰ ਪਹੁੰਚੀ ਹੀ ਸੀ ਕਿ ਸਾਹਮਣੇ ਭਾਈਵਾਲ ਦਾ ਫੋਨ ਆ ਗਿਆ। ਈਨਾ ਨੇ ਦੱਸ ਦਿੱਤਾ, 'ਠੀਕ ਠਾਕ ਪਹੁੰਚ ਗਈ ਹਾਂ। ਬਹੁਤ ਬਹੁਤ ਧੰਨਵਾਦ।'

'ਕੋਈ ਗੱਲ ਨਹੀਂ', ਉਹਦਾ ਜਵਾਬ ਸੀ। 'ਦੋ ਦਿਨਾਂ 'ਚ ਅਸੀਂ ਵੀ ਪਹੁੰਚ ਰਹੇ ਹਾਂ। ਕੋਈ ਲੋੜ ਪਵੇ ਤਾਂ ਦਫਤਰ ਫੋਨ ਕਰ ਦੇਣਾ। ਉਹਨਾਂ ਨੂੰ ਹਰ ਹਦਾਇਤ ਦਿੱਤੀ ਜਾ ਚੁੱਕੀ ਏ।'

0000

ਦੋ ਦਿਨਾਂ ਬਾਅਦ, ਜਦੋਂ ਸੇਂਟ ਪੀਟਰਜ਼ਬਰਗ ਦੀ ਸਿੱਧੀ ਫਲਾਈਟ ਸੀ, ਭਾਈਵਾਲ ਵੀ ਪਹੁੰਚ ਗਏ। ਅਜੇ ਉਹ ਰਾਹ 'ਚ ਹੀ ਸਨ ਕਿ ਉਹਨਾਂ ਦੇ ਘਰਾਂ ਤੇ ਦਫਤਰਾਂ 'ਤੇ ਛਾਪੇ ਪੈ ਗਏ। ਜਦੋਂ ਪੁਲਿਸ ਉਹਨਾਂ ਦੇ ਘਰੀਂ ਗਈ, ਈਨਾ ਨੇ ਬੂਹਾ ਖੋਲ੍ਹ ਉਹਨਾਂ ਨੂੰ ਵੇਖਿਆ। ਉਹਦੇ ਮੂੰਹ 'ਤੇ ਰੌਣਕ ਸੀ। ਭਾਈਵਾਲ ਰਾਹ 'ਚੋਂ ਹੀ ਗ਼ਾਇਬ ਹੋ ਗਏ। ਕਿਤੇ ਜਾ ਕੇ ਲੁਕ ਗਏ। ਉਹਨਾਂ ਨੂੰ ਭੁਲੇਖਾ ਲੱਗਾ, ਕਰੈਮਲਿਨ ਵਾਲੇ ਆ ਪਏ ਸਨ।

ਰੂਸ 'ਚ ਇਹਨਾਂ ਕਰੈਮਲਿਨ ਵਾਲਿਆਂ ਦੀ ਬੜੀ ਦਹਿਸ਼ਤ ਸੀ। ਉਹ ਕਿਸੇ ਦਿਨ ਚਾਣਚੱਕ ਹੀ ਸਫਲ ਬਿਜ਼ਨਸਮੈਨਾਂ ਦੇ ਘਰੀਂ ਪਹੁੰਚ ਜਾਂਦੇ ਸਨ ਤੇ ਮੰਗ ਕਰਦੇ ਸਨ ਕਿ ਉਹ ਆਪਣੀ ਫਰਮ ਉਹਨਾਂ ਨੂੰ ਵੇਚ ਦੇਣ, ਉਸ ਕੀਮਤ 'ਤੇ, ਜਿਸ 'ਤੇ ਉਹ ਕਹਿਣ। ਜਿਹੜਾ ਨਹੀਂ ਸੀ ਮੰਨਦਾ, ਉਹਨੂੰ ਉਹ ਅੰਦਰ ਪਾ ਦੇਂਦੇ ਸਨ ਜਾਂ ਚੰਗਾ ਹੌਲਾ ਕਰ ਜਾਂਦੇ ਸਨ। ਜਾਂ ਮਾਰ-ਕੁੱਟ ਜਾਂਦੇ ਸਨ। ਕਿਸੇ ਨੂੰ ਪਤਾ



ਨਹੀਂ ਸੀ ਕਿ ਉਹਨਾਂ ਨੂੰ ਘੱਲਣ ਵਾਲਾ ਕਰੈਮਲਿਨ ਕਿੱਥੇ ਏ। ਮਾਸਕੋ ਜਾਂ ਹੋਰ ਕਿਤੇ।

ਪਰ ਭਾਈਵਾਲਾਂ 'ਤੇ ਛਾਪਾ ਮਾਰਨ ਵਾਲੇ ਕਿਸੇ ਕਰੈਮਲਿਨ ਤੋਂ ਨਹੀਂ ਸਨ ਆਏ। ਇਹ ਈਨਾ ਦੀ ਸਹੇਲੀ, ਨੀਨਾ ਦੇ ਯਾਰ ਗੇਨਾ ਨੇ ਘੱਲੇ ਸਨ। ਆ ਕੇ ਉਹਨਾਂ ਚੰਗੀ ਫੋਲਾ-ਫਾਲੀ ਕੀਤੀ। ਸਭ ਕੁਝ ਉਲਟ-ਪੁਲਟ ਕਰ ਦਿੱਤਾ। ਬੜਾ ਕੁਝ ਨਾਲ ਲੈ ਗਏ। ਕੰਪਿਊਟਰ, ਦਸਤਾਵੇਜ਼ਾਂ, ਫਾਈਲਾਂ, ਰਜਿਸਟਰ। ਜੋ ਵੀ ਉਹਨਾਂ ਨੂੰ ਆਪਣੇ ਮਤਲਬ ਦਾ ਲੱਗਾ। ਜਦੋਂ ਉਹ ਚੱਲੇ। ਉਹਨਾਂ ਦੀਆਂ ਕਾਰਾਂ ਦੀਆਂ ਡਿੱਕੀਆਂ ਤੂਸੜ ਗਈਆਂ ਸਨ।

0000

ਭਾਈਵਾਲ ਵਾਪਸ ਆ ਗਏ। ਚੰਗੇ ਭਲੇ ਸਨ। ਉਹਨਾਂ ਨੂੰ ਕੁਝ ਨਹੀਂ ਸੀ ਹੋਇਆ। ਉਹਨਾਂ ਦੇ ਰਿਕਾਰਡ ਵਾਪਸ ਪਹੁੰਚ ਚੁੱਕੇ ਸਨ। ਈਨਾ ਨੂੰ ਫਿਕਰ ਹੁੰਦਾ। ਉਹ ਸਹੇਲੀ ਨੂੰ ਫੋਨ ਕਰਦੀ। ਉਹ ਕਹਿੰਦੀ, 'ਦਮ ਲੈ। ਤਫਤੀਸ਼ ਚੱਲ ਰਹੀ ਏ।'

ਦੋ ਹਫ਼ਤੇ ਲੰਘ ਗਏ। ਇਕ ਦਿਨ ਨੀਨਾ ਦਾ ਫੋਨ ਆਇਆ, 'ਸ਼ੁੱਕਰਵਾਰ ਸ਼ਾਮੀਂ ਮੇਰੇ ਘਰ ਆ ਜਾਈਂ।'

ਈਨਾ ਸਹੇਲੀ ਦੇ ਘਰ ਪੁੱਜੀ। ਸਹੇਲੀ ਕੋਲ ਉਹਦਾ ਦੋਸਤ ਗੇਨਾ ਵੀ ਬੈਠਾ ਸੀ। ਦੋਵੇਂ ਵਾਈਨ ਪੀ ਰਹੇ ਸਨ। ਨੀਨਾ ਨੇ ਈਨਾ ਦਾ ਗਲਾਸ ਵੀ ਭਰਿਆ ਤੇ ਆਖਿਆ, 'ਕੁੜੀਏ, ਆਰਾਮ ਨਾਲ ਬਹਿ ਜਾ ਤੇ ਜੋ ਵੀ ਪੁੱਛਣਾ ਈ ਪੁੱਛ ਲੈ। ਗੇਨਾ ਕੋਲ ਤੇਰੇ ਹਰ ਸਵਾਲ ਦਾ ਜਵਾਬ ਏ।'

ਉਹਨੇ ਆਪਣੇ ਦੋਸਤ ਵੱਲ ਹੁੰਦਿਆਂ ਮਜ਼ਾਕ ਵੀ ਕੀਤਾ, 'ਗੇਨਾ, ਧਿਆਨ ਨਾਲ ਬੋਲੀਂ। ਮੇਰੀ ਸਹੇਲੀ ਅਜੇ ਹੁਣੇ-ਹੁਣੇ ਵਿਧਵਾ ਹੋਈ ਏ।'

ਈਨਾ ਚੰਗੀ ਚਮਕ ਕੇ ਆਈ ਸੀ। ਨਵੇਂ ਫੈਸ਼ਨ ਅਨੁਸਾਰ ਜਾਲੀ ਦਾ ਡ੍ਰੈਸ ਪਾਇਆ ਹੋਇਆ ਸੀ, ਜਿਸ ਵਿਚੋਂ ਕਢਾਈ ਕੀਤੇ ਸਾਰੇ ਹੇਠਲੇ ਕੱਪੜੇ ਦਿਸਦੇ ਸਨ। ਗੇਨਾ ਨੇ ਨੀਨਾ ਦਾ ਕਿਹਾ ਹੱਸ ਕੇ ਗੁਆ ਦਿੱਤਾ ਤੇ ਆਖਿਆ, 'ਬੀਬੀ, ਸੋਗ ਬੰਦੇ ਦੇ ਬਾਹਰ ਨਹੀਂ ਹੁੰਦਾ, ਅੰਦਰ ਹੁੰਦੈ।'

ਈਨਾ ਨੇ ਜਿਵੇਂ ਕੁਝ ਨਾ ਸੁਣਿਆ। ਉਹਨੇ ਆਪਣਾ ਸਵਾਲ ਪੁੱਛਿਆ,

'ਮੇਰੇ ਮਰਦ ਨੂੰ ਕਿਸੇ ਧੱਕਾ ਦਿੱਤਾ ਏ ਨਾ।

ਨਹੀਂ !' ਗੇਨਾ ਨੇ ਆਖਿਆ, 'ਜਦੋਂ ਤੇਰਾ ਮਰਦ ਡਿੱਗਾ, ਸਵੇਰ ਦੇ ਸੱਤ ਵੱਜੇ ਸਨ। ਘਰ ਸਿਰਫ ਤੇਰੀਆਂ ਦੋ ਧੀਆਂ ਸਨ। ਵੱਡੀ ਧੀ ਦਾ ਬੁਆਏ ਫਰੈਂਡ, ਜਿਹਦੇ ਨਾਲ ਬਹਿ ਰਾਤੀਂ ਤੇਰੇ ਮਰਦ ਨੇ ਚਾਹ ਪੀਤੀ ਸੀ, ਰਾਤੀਂ ਹੀ ਚਲਾ ਗਿਆ ਸੀ। ਤੇਰੀਆਂ ਧੀਆਂ ਤਾਂ ਪਿਉ ਨੂੰ ਧੱਕਾ ਨਹੀਂ ਸਨ ਦੇ ਸਕਦੀਆਂ?'

'ਕੀ ਕਹਿੰਦੇ ਹੋ !' ਈਨਾ ਤੜਫ ਪਈ। 'ਉਹ ਤਾਂ ਪਿਉ 'ਤੇ ਜਾਨ ਦੇਂਦੀਆਂ ਸਨ।'

'ਤਾਂ ਫੇਰ ਇਹ ਧੱਕਾ ਕਿਸੇ ਹੋਰ ਨੇ ਨਹੀਂ ਦਿੱਤਾ। ਹੋਰ ਉਥੇ ਕੋਈ ਹੈ ਹੀ ਨਹੀਂ ਸੀ। ਤੇਰੇ ਮਰਦ ਨੇ ਬਾਰੀ 'ਚੋਂ ਛਾਲ ਆਪੇ ਮਾਰੀ ਏ।'

'ਧੱਕਾ ਕੋਈ ਹੋਰ ਵੀ ਤਾਂ ਦੇ ਸਕਦੈ', ਈਨਾ ਨੇ ਰੋਸ ਪ੍ਰਗਟਾਇਆ, 'ਉਹਦੇ ਭਾਈਵਾਲ ਵੀ ਨੇ...ਗਵਾਂਢ ਕਹਿੰਦੇ ਨੇ।'

'ਭਾਈਵਾਲ ਓਸ ਵੇਲੇ ਓਥੇ ਨਹੀਂ ਸਨ। ਉਹ ਉਥੇ ਸਨ, ਜਿੱਥੇ ਤੂੰ ਸੈਂ। ਹੱਛਾ, ਇਹ ਦੱਸ, ਤੈਨੂੰ ਪਤੈ, ਤੇਰੇ ਮਰਦ ਨੇ ਭਾਈਵਾਲਾਂ ਤੋਂ ਵੀਹ ਲੱਖ ਡਾਲਰ ਹੁਧਾਰ ਚੁੱਕਿਐ?

'ਨਹੀਂ। ਕੀ ਲੋੜ ਸੀ ਹੁਧਾਰ ਚੁੱਕਣ ਦੀ ਉਹਨੂੰ?'

'ਇਹ ਬਾਅਦ 'ਚ ਦੱਸਾਂਗਾ। ਪਹਿਲੋਂ ਇਹ ਕਾਗਜ਼ ਵੇਖ।'

ਗੇਨਾ ਨੇ ਅਲੋਸ਼ੇ ਦੇ ਦਸਖਤਾਂ ਵਾਲੀ ਰਸੀਦ, ਭਾਈਵਾਲਾਂ ਨਾਲ ਹੋਏ ਇਕਰਾਰਨਾਮੇ ਪਰਾਗ ਵਾਲੇ ਹੋਟਲ ਦੀ ਰਜਿਸਟਰੀ ਦੀਆਂ ਨਕਲਾਂ ਈਨਾ ਦੇ ਸਾਹਮਣੇ ਰੱਖ ਦਿੱਤੀਆਂ। ਈਨਾ ਧਿਆਨ ਨਾਲ ਵੇਖੀਆਂ। ਕੋਈ ਸ਼ੱਕ ਨਹੀਂ ਸੀ ਕਿ ਅਲੋਸ਼ੇ ਨੇ ਭਾਈਵਾਲਾਂ ਤੋਂ ਵੀਹ ਲੱਖ ਡਾਲ ਹੁਧਾਰ ਚੁੱਕੇ ਸਨ।

'ਹੱਛਾ, ਹੁਣ ਤੂੰ ਮੈਨੂੰ ਦੱਸ', ਗੇਨਾ ਨੇ ਪੁੱਛਿਆ, 'ਜਿਨ੍ਹਾਂ ਬੰਦਿਆਂ ਨੇ ਤੇਰੇ ਮਰਦ ਨੂੰ ਵੀ ਲੱਖ ਡਾਲਰ ਹੁਧਾਰ ਦਿੱਤੇ ਹੋਣ, ਉਹ ਉਹਨੂੰ ਕਿਉਂ ਮਾਰਨਗੇ? ਜੇ ਉਹ ਮਰ ਗਿਆ ਤਾਂ ਉਹਨਾਂ ਦੀ ਰਕ ਕੌਣ ਮੋੜੇਗਾ? ਵੇਖ ਕੁੜੀਏ, ਤੂੰ ਇਹ ਗੱਲ ਦਿਮਾਗ 'ਚੋਂ ਕੱਢ ਦੇ ਕਿ ਤੇਰੇ ਮਰਦ ਨੂੰ ਧੱਕਾ ਇਹਨਾਂ ਦਿੱ ਜਾ ਦਵਾਇਐ। ਇਹ ਭਲੇ ਲੋਕ ਨੇ। ਇਹਨਾਂ ਤੇਰੇ ਮਰਦ ਦੀ ਹਮੇਸ਼ਾ ਹੀ ਮਦਦ ਕੀਤੀ ਏ।'

ਈਨਾ ਨੂੰ ਫਿਕਰ ਲੱਗ ਗਿਆ। ਉਸ ਪੁੱਛਿਆ, 'ਇਹ ਰਕਮ ਮੋੜੇਗਾ ਕੌਣ? ਮੈਂ ਤਾਂ ਮੋ ਨਹੀਂ ਸਕਦੀ।'

'ਤੈਨੂੰ ਮੋੜਨ ਦੀ ਲੋੜ ਵੀ ਨਹੀਂ। ਇਹ ਰਕਮ ਕੋਈ ਨਹੀਂ ਮੋੜੇਗਾ। ਜਿਨ੍ਹੇ ਮੋੜਨੀ ਸੀ, ਉ ਤਾਂ ਚਲਾ ਗਿਐ। ਹੁਣ ਉਹ ਮੋੜਨਗੇ, ਜਿਨ੍ਹਾਂ ਦਾ ਪਰਾਗ ਵਾਲਾ ਹੋਟਲ ਏ।'

'ਇਹ ਹੋਟਲ ਤਾਂ ਸਾਡਾ ਏ', ਈਨਾ ਬੋਲੀ।

'ਨਹੀਂ, ਤੁਹਾਡਾ ਨਹੀਂ', ਗੇਨਾ ਨੇ ਤਸੱਲੀ ਦਿੱਤੀ, 'ਕਿਸੇ ਜਰਮਨ ਦਾ ਏ, ਜਿਨ੍ਹੇ ਸਸਤ ਵਿਕਦਾ ਵੇਖ ਖ਼ਰੀਦ ਲਿਆ ਸੀ ਤੇ ਹੁਣ ਉਹਨੂੰ ਨਵੀਂ ਸ਼ਕਲ ਦੇ ਰਿਹੈ। ਉਸ ਹੋਟਲ ਨਾਲ ਤੁਹਾਡ ਕੋਈ ਸੰਬੰਧ ਨਹੀਂ। ਕਰਜ਼ਾ ਲੈਣ ਲਈ ਤੇਰੇ ਮਰਦ ਨੇ ਝੂਠੇ ਕਾਗਜ਼ ਵਰਤੇ। ਤੁਹਾਡੇ ਸ਼ਰੀਫ ਭਾਈਵਾਲ ਨੇ ਵੀਹ ਲੱਖ ਡਾਲਰ ਦੇ ਦਿੱਤੇ। ਕੋਈ ਤਾਕੀਦ ਨਾ ਕੀਤੀ। ਉਹਨਾਂ ਲਈ ਇਹ ਰਕਮ ਨਿਗੂਣੀ ਸੀ ਉਹ ਲੱਖਾਂ 'ਚ ਨਹੀਂ, ਕਰੋੜਾਂ 'ਚ ਖੇਡਦੇ ਨੇ...'

'ਫੇਰ ਇਹ ਵੀਹ ਲੱਖ ਡਾਲਰ ਗਏ ਕਿੱਥੇ?' ਬੌਂਦਲਾ ਗਈ ਈਨਾ ਨੇ ਪੁੱਛਿਆ।

'ਮੈਨੂੰ ਪਤੈ। ਹੁਣੇ ਦੱਸਨਾਂ ਤੈਨੂੰ! ਪਹਿਲੋਂ ਤੂੰ ਇਹ ਦੱਸ ਕਿ ਨੇਵਸਕੀ ਪ੍ਰਾਸਪੈਕਟ ਵਾਲ ਮਾਲ 'ਚ ਤੀਜਾ ਹਿੱਸਾ ਕਿਦੈ?'

'ਅਲੋਸ਼ੇ ਦੇ ਨਾਂ ਏ ਉਹ।'

'ਨਹੀਂ ਕੁੜੀਏ, ਉਹ ਤੇਰੇ ਨਾਂ ਏ। ਅੱਜ ਤੋਂ ਤਿੰਨ ਮਹੀਨੇ ਪਹਿਲਾਂ ਅਲੋਸ਼ੇ ਨੇ ਇਹ ਤੇਰੇ ਨ ਕਰਾ ਦਿੱਤਾ ਸੀ। ਘਰ ਤੇ ਦਫ਼ਤਰ ਚੰਗੀ ਤਰ੍ਹਾਂ ਵੇਖ। ਤੈਨੂੰ ਕਾਗਜ਼ ਲੱਭ ਜਾਣਗੇ।'

ਈਨਾ ਹੈਰਾਨ ਰਹਿ ਗਈ।

ਗੇਨਾ ਨੇ ਘੁੱਟ ਵਾਈਨ ਅੰਦਰ ਕੀਤੀ ਤੇ ਨੀਨਾ ਵੱਲ ਵੇਖਿਆ। ਨੀਨਾ ਦੇ ਬੁੱਲ੍ਹਾਂ ਤੇ ਖਚਰੀ ਜਿਹੀ ਮੁਸਕਰਾਹਟ ਆ ਖਲੋਤੀ। ਏਸੇ ਤਰ੍ਹਾਂ ਦੀ ਮੁਸਕਰਾਹਟ ਹੁਣ ਗੇਨਾ ਦੇ ਬੁੱਲ੍ਹਾਂ ਉੱਤੇ ਵੀ ਸੀ ਉਸ ਪੁੱਛਿਆ, 'ਹੱਛਾ, ਇਹ ਦੱਸ, ਸਾਲ ਦੇ ਸ਼ੁਰੂ 'ਚ ਤੂੰ ਅਲੋਸ਼ੇ ਨਾਲ ਜਨੀਵਾ ਗਈ ਸੀ?'

'ਗਈ ਸਾਂ। ਉਥੇ ਅਲੋਸ਼ੇ ਨੇ ਬੈਂਕ 'ਚ ਮੇਰਾ ਅਕਾਊਂਟ ਖੋਲ੍ਹਿਆ ਸੀ।'

'ਉਸ ਅਕਾਊਂਟ 'ਚ ਉਹਨੇ ਕਿੰਨੇ ਪੈਸੇ ਪਾਏ ਸਨ?'

'ਦਸ ਹਜ਼ਾਰ ਡਾਲਰ।'

'ਪਤਾ ਈ, ਹੁਣ ਉਹਦੇ 'ਚ ਕਿੰਨੇ ਪੈਸੇ ਨੇ?'

ਗੇਨਾ ਨੇ ਈਨਾ ਨੂੰ ਇਕ ਕਾਗਜ਼ ਫੜਾਇਆ।

'ਏਸ ਵੇਲੇ ਉਹਦੇ 'ਚ ਪੰਜਾਹ ਲੱਖ ਡਾਲਰ ਨੇ।'

'ਇਹ ਕਿੱਥੋਂ ਆ ਗਏ?' ਈਨਾ ਨੇ ਹੈਰਾਨ ਹੋ ਪੁੱਛਿਆ।



'ਵੀਹ ਲੱਖ ਉਹ, ਜਿਹੜੇ ਤੇਰੇ ਮਰਦ ਨੇ ਭਾਈਵਾਲਾਂ ਤੋਂ ਹੁਧਾਰ ਲਏ ਤੇ ਤੀਹ ਲੱਖ ਉਹ, ਜਿਹੜੇ ਉਹਨੇ ਬੀਟਾ ਬੈਂਕ ਤੋਂ ਹੁਧਾਰ ਲਏ, ਆਪਣੀ ਕੰਪਨੀ ਦੀ ਗਾਰੰਟੀ 'ਤੇ।'

'ਉਹ ਤਾਂ ਕੰਪਨੀ ਨੂੰ ਵਾਪਸ ਕਰਨੇ ਪੈਣਗੇ, ਵਿਆਜ ਸਮੇਤ?' ਈਨਾ ਨੂੰ ਚਿੰਤਾ ਹੋਈ।

'ਨਹੀਂ। ਤੇਰਾ ਮਰਦ ਢਾਈ ਮਹੀਨੇ ਪਹਿਲਾਂ ਆਪਣੀ ਕੰਪਨੀ ਦਾ ਦੀਵਾਲਾ ਕੱਢ ਗਿਆ ਸੀ। ਕੰਪਨੀ ਉਹ ਕੁਝ ਹੀ ਮੋੜ ਸਕਦੀ ਏ, ਜੋ ਕੁਝ ਉਹਦੇ ਕੋਲ ਹੋਵੇਗਾ। ਲਿਮਿਟਿਡ ਕੰਪਨੀ ਏ। ਹਰ ਕੋਈ ਉਨਾ ਹੀ ਦੇਣਦਾਰ ਏ, ਜਿੰਨਾ ਉਹਦਾ ਹਿੱਸਾ ਹੋਵੇ।'

'ਪੰਜਾਹ ਫ਼ੀ ਸਦੀ ਹਿੱਸਾ ਤਾਂ ਮੇਰਾ ਉਹਦੇ 'ਚ।'

'ਤੇਰਾ ਹਿੱਸਾ ਸਿਰਫ ਅੱਧ ਫ਼ੀ ਸਦੀ ਏ। ਤੂੰ ਏਨੀ ਹੀ ਦੇਣਦਾਰ ਏਂ। ਮਈ 'ਚ ਤੇਰੇ ਪਤੀ ਨੇ ਤੇਰਾ ਹਿੱਸਾ ਪੰਜਾਹ ਫ਼ੀ ਸਦੀ ਤੋਂ ਘਟਾ ਕੇ ਅੱਧ ਫ਼ੀ ਸਦੀ ਕਰਾ ਦਿੱਤਾ ਸੀ।

'ਸ਼ੁਕਰ ਕਰ, ਬਚ ਗਈ ਏਂ!' ਨੀਨਾ ਨੇ ਟਕੋਰ ਲਾਈ।

'ਘੁੰਨਾ। ਖਚਰਾ!' ਈਨਾ ਦੇ ਮੂੰਹੋਂ ਨਿਕਲਿਆ। ਉਹਨੇ ਪੁੱਛਿਆ, 'ਉਹਨੇ ਇੰਝ ਕਿਉਂ ਕੀਤਾ?'

'ਇਹ ਤਾਂ ਤੂੰ ਹੀ ਜਾਣੇ। ਮੇਰਾ ਕਿਆਫ਼ਾ ਇਹ ਵੇ ਕਿ ਉਹ ਤੈਨੂੰ ਅਮੀਰ ਬਣਾਉਣਾ ਚਾਹੁੰਦਾ ਸੀ। ਜਦੋਂ ਉਹਨੇ ਤੈਨੂੰ ਅਮੀਰ ਬਣਾ ਲਿਆ, ਉਹ ਚਲਾ ਗਿਆ। ਬਾਰੀ 'ਚੋਂ ਛਾਲ ਮਾਰ ਦਿੱਤੀ...'

ਗੇਨਾ ਅਟਕਿਆ। ਗਲਾਸ ਮੂੰਹ ਨੂੰ ਲਾਇਆ ਤੇ ਘੁੱਟ ਅੰਦਰ ਕਰ ਬੋਲਿਆ, 'ਹੁਣ ਜਿੰਨੇ ਵੀ ਪੈਸੇ ਤੇਰੇ ਖਾਤੇ 'ਚ ਨੇ, ਉਹ ਤੇਰੇ ਨੇ। ਤੇਰੇ ਹੀ ਰਹਿਣਗੇ। ਹੋਰ, ਨੇਵਸਕੀ ਪ੍ਰਾਸਪੈਕਟ ਦੀ ਮਾਲ ਦਾ ਤੀਜਾ ਹਿੱਸਾ ਤੇਰਾ ਏ। ਸਾਰਾ ਕਿਰਾਇਆ ਤੈਨੂੰ ਮਿਲੇਗਾ। ਸਾਨੂੰ ਸਾਡੇ ਜ਼ਾਰਾਂ ਦੀ ਯਾਦ ਕਰਾਉਂਦਾ ਤੇਰਾ ਹੈਰੀਟੇਜ ਫ਼ਲੈਟ ਤੇਰੇ ਨਾਂ ਏ। ਵੀਬਰਗ ਦੀ ਸੜਕ ਵਾਲਾ ਡਾਚਾ-ਫਾਰਮ ਹਾਊਸ-ਤੇਰਾ ਏ। ਏਥੋਂ ਦੀ ਪਾਰਕਿੰਗ ਤੇਰੀ ਏ। ਲਿਮਾਸੋਲ ਤੋਂ ਬਾਹਰ ਵਾਰਲਾ, ਸਮੁੰਦਰ ਕੰਢੇ ਬਣਿਆ, ਵਿਲਾ ਤੇਰਾ ਏ। ਈਨਾ, ਤੂੰ ਕੋਈ ਕੰਗਾਲ ਵਿਧਵਾ ਨਹੀਂ। ਇਸ ਵੇਲੇ ਤੂੰ ਸ਼ਹਿਰ ਦੀਆਂ ਸਭ ਤੋਂ ਅਮੀਰ ਔਰਤਾਂ 'ਚੋਂ ਏਂ। ਮੈਨੂੰ ਲਗਦੈ, ਸਾਰਾ ਪਿਛਲਾ ਸਾਲ ਅਲੋਸ਼ਾ ਇਹ ਸੋਚਦਾ ਰਿਹੈ ਕਿ ਤੈਨੂੰ ਅਮੀਰ ਕਿਵੇਂ ਬਣਾਇਆ ਜਾਵੇ। ਜਦੋਂ ਤੂੰ ਬਣ ਗਈ, ਉਹ ਚਲਾ ਗਿਆ...।

'ਅਜੀਬ ਗੱਲ ਏ!' ਈਨਾ ਨੂੰ ਹੈਰਾਨੀ ਹੋਈ। ਉਸ ਪੁੱਛਿਆ, 'ਫੇਰ ਚਲਾ ਕਿਉਂ ਗਿਆ?' ਈਨਾ ਇਹ ਬੁਝਾਰਤ ਨਹੀਂ ਸੀ ਬੁੱਝ ਸਕੀ।

'ਜੇ ਉਹ ਨਾ ਜਾਂਦਾ, ਤੂੰ ਅਮੀਰ ਨਹੀਂ ਸੀ ਰਹਿ ਸਕਣਾ। ਉਹਦੇ ਸਿਰ ਏਨੇ ਕਰਜ਼ੇ ਸਨ ਕਿ ਜੇ ਤੁਹਾਡਾ ਸਭ ਕੁਝ ਵੀ ਵਿਕ ਜਾਂਦਾ ਤਾਂ ਵੀ ਨਾ ਲਹਿੰਦੇ। ਤੁਸੀਂ ਸੜਕ 'ਤੇ ਆ ਜਾਂਦੇ। ਕੁੜੀਏ, ਤੇਰੇ ਮਰਦ ਨੂੰ ਆਪਣੀ ਜਾਨ ਨਾਲੋਂ, ਤੇਰੀ ਅਮੀਰੀ ਜ਼ਿਆਦਾ ਪਿਆਰੀ ਸੀ। ਆਈ ਨਾ ਸਮਝ? ਜੇ ਨਹੀਂ ਆਈ ਤਾਂ ਹੋਰ ਸਮਝਾਵਾਂ?'

ਈਨਾ ਗੁੰਮ ਸੁੰਮ ਸੀ। ਨੀਨਾ ਬੋਲ ਪਈ।

'ਗੇਨਾ ਹੋਰ ਕੀ ਸਮਝਣਾ ਏ? ਹੁਣ ਇਹਦੀ ਮਦਦ ਕਰ। ਇਹਨੂੰ ਵੀ ਆਪਣੇ ਜਿਹਾ ਕੋਈ ਵਧੀਆ ਦੋਸਤ ਲੱਭ ਦੇ। ਵਿਚਾਰੀ, ਆਪਣੀ ਅਮੀਰੀ ਮਾਣੇ ਤਾਂ ਸਹੀ।'

'ਮੈਨੂੰ ਨਹੀਂ ਚਾਹੀਦਾ ਦੋਸਤ ਕੋਈ!' ਈਨਾ ਭੜਕ ਪਈ, 'ਜੋ ਮੇਰੇ ਮਰਦ ਨੇ ਮੇਰੇ ਨਾਲ ਕੀਤੈ, ਉਸ ਪਿੱਛੋਂ ਮੈਂ ਕਿਸੇ ਹੋਰ ਮਰਦ ਦਾ ਮੂੰਹ ਵੀ ਨਹੀਂ ਵੇਖ ਸਕਦੀ...।'

ਈਨਾ ਦੇ ਹੰਝੂ ਵਹਿ ਟੁਰੇ।

[C-13, Greater Kailash Enclave-I, New Delhi-110 048]

# ਅਦਨਾ ਮਾਲਕ

## ਜ਼ੋਰਾ ਸਿੰਘ ਸੰਧੂ

ਮੇਰਾ ਬਾਪ ਬਹੁਤ ਗ਼ਰੀਬ ਕਿਸਾਨ ਸੀ। ਸੀਰੀ ਰੱਖ ਸਕਣਾ ਉਹਦੀ ਪਹੁੰਚ ਵਿਚ ਨਹੀਂ ਸੀ ਕਿਉਂਕਿ ਸੀਰੀ ਨੂੰ ਉਪਜ ਦਾ ਪੰਜਵਾਂ ਹਿੱਸਾ ਦੇਣਾ ਪੈਂਦਾ ਸੀ। ਦੋ ਹਲਾਂ ਦੀ ਵਾਹੀ ਵਾਲੇ ਜਿਨਸ ਦ ਦਸਵਾਂ ਹਿੱਸਾ ਦਿੰਦੇ ਸਨ। ਅੜੇ-ਥੁੜੇ ਹੀ ਉਹ ਦਿਹਾੜੀਆ ਕਰਿਆ ਕਰਦਾ ਸੀ। ਵੱਡਾ ਚਾਚਾ ਵੀ ਉਹਦੇ ਵਰਗਾ ਹੀ ਸੀ। ਖੇਤੀ ਦਾ ਵੱਡਾ ਕੰਮ ਉਹ ਰਲ਼ ਮਿਲ਼ਕੇ ਹੀ ਕਰਿਆ ਕਰਦੇ ਸਨ। ਰਲ਼ਕੇ ਖੇਤੀ ਦੇ ਕੰਮ ਕਰਨ ਨੂੰ 'ਵੀੜ੍ਹੀ' ਆਖਿਆ ਜਾਂਦਾ ਸੀ। ਦੋਹਾਂ ਭਰਾਵਾਂ ਦੀ ਬੜੀ ਬਣਦੀ ਸੀ। ਛੋਟਾ, ਵੱਡੇ ਦੀ ਪੈੜ ਵਿਚ ਪੈੜ ਰੱਖਿਆ ਕਰਦਾ ਸੀ। ਮੈਂ ਥੋੜ੍ਹਾ ਵੱਡਾ ਹੋਇਆ ਤਾਂ ਬਾਪ ਦਾ 'ਸੀਰੀ' ਬਣ ਗਿਆ ਸਾਂ। ਆਪਣੇ ਮਾਂ-ਬਾਪ ਵਾਂਗ ਹੁੰਦੜ ਹੇਲ ਸਾਂ। ਇਸੇ ਕਰਕੇ ਆਪਣੇ ਹਾਣੀਆਂ ਨਾਲੋਂ ਵੇਖਣ ਵਿਚ ਵੱਡਾ ਲੱਗਿਆ ਕਰਦਾ ਸਾਂ। ਸਕੂਲੋਂ ਆ, ਘਰ ਬਸਤਾ ਸਿੱਟ, ਡੰਗਰ ਚਾਰਨ ਤੁਰ ਪੈਂਦਾ ਸਾਂ। ਲਵੇਰੀਆਂ ਤੇ ਬਲ਼ਦਾਂ ਤੋਂ ਬਿਨਾਂ, ਘਰ ਫੰਡਰਾਂ ਤੇ ਕੱਟੀਆਂ-ਵੱਛੀਆਂ ਨੂੰ ਅਣ ਸਰਦੇ ਨੂੰ ਹੀ ਪਰੇ ਪਾਏ ਜਾਂਦੇ ਸਨ। ਇਸੇ ਕਰਕੇ ਉਹ ਖੇਤੋਂ ਨਿਠਕੇ ਆਪਣਾ ਢਿੱਡ ਭਰ ਆਉਂਦੀਆਂ ਸਨ।

ਮੇਰਾ ਬਾਪ ਬਹੁਤ ਹੀ ਤੀਖਣ ਬੁੱਧੀ ਦਾ ਮਾਲਕ ਸੀ। ਉਹ ਸਿਆਣਾ ਤੇ ਚੰਗਾ ਵੀ ਬਹੁਤ ਸੀ। ਸਾਰੇ ਪਿੰਡ ਵਿਚ ਉਹ ਬੜੇ ਮਾਣ ਸਤਿਕਾਰ ਵਾਲਾ ਪੁਰਸ਼ ਸੀ। ਸਾਡੇ ਟੁੱਲੇ ਦੇ ਘਰ ਤਾਂ ਉਹਤੋਂ ਪੁੱਛਕੇ ਗੱਲ ਕਰਿਆ ਕਰਦੇ ਸਨ। ਤੇਜ਼ ਬੁੱਧੀ ਦੇ ਮਾਲਕ ਹੋਣ ਤੋਂ ਬਿਨਾਂ, ਉਹ ਬੜਾ ਹੱਟਾ-ਕੱਟਾ ਜੱਟ ਸੀ। ਮੈਂ ਉਹਨੂੰ ਕਦੇ ਵੀ ਮੰਜੀ 'ਤੇ ਪਏ ਹੋਏ ਨੂੰ ਨਹੀਂ ਸੀ ਵੇਖਿਆ। ਚਲਾਣਾ ਕਰਨ ਤਕ, ਉਹਨੇ ਕਦੇ ਸਿਰ ਦੁਖਦੇ ਦੀ ਵੀ ਸ਼ਕਾਇਤ ਨਹੀਂ ਸੀ ਕੀਤੀ। ਮੈਨੂੰ ਵਿਰਸੇ ਵਿਚ ਉਹਦੇ ਵਰਗੀ ਸਿਹਤ ਮਿਲੀ ਸੀ।

ਤੁਸੀਂ ਮੈਨੂੰ ਅਸਭਿਅਕ ਗੰਵਾਰ ਪੇਂਡੂ ਸਮਝਦੇ ਹੋਵੋਂਗੇ ਕਿ ਮੈਂ ਆਪਣੇ ਸਤਿਕਾਰਯੋਗ ਬਾਪ ਨੂੰ ਇਕ ਵਚਨ ਨਾਲ਼ ਯਾਦ ਕਰ ਰਿਹਾਂ ਹਾਂ। ਜਦੋਂ ਕਦੇ ਵੀ ਮੈਥੋਂ ਮੇਰੇ ਬਾਪ ਦਾ ਨਾਂ ਪੁੱਛਿਆ ਗਿਆ ਹੈ ਮੈਂ ਸੁਚੇਤ ਹੋ ਕੇ ਉਹਦਾ ਨਾਂ ਸਰਦਾਰ ਕਿਰਪਾਲ ਸਿੰਘ ਦੱਸਿਆ ਹੈ। ਸਾਡੇ ਪਿੰਡ ਇਕ ਹੋਰ ਸਨ 'ਸਰਦਾਰ' ਕਿਰਪਾਲ ਸਿੰਘ। ਉਹ ਕੋਟਕਪੂਰਾ ਵਸਾਉਣ ਵਾਲੇ 'ਕਪੂਰੇ' ਨਾਂ ਦੇ ਸਰਦਾਰ ਦੀ ਅੰਸ ਵਿਚੋਂ ਸਨ। ਰਿਆਸਤ ਫ਼ਰੀਦਕੋਟ ਵਿਚਲੇ ਇਨ੍ਹਾਂ 'ਬਰਾੜਾਂ' ਨੂੰ ਅੱਜ ਵੀ 'ਕਪੂਰੇ ਕੇ ਬਰਾੜ' ਆਖਕੇ ਯਾਦ ਕੀਤਾ ਜਾਂਦਾ ਹੈ। ਰਿਆਸਤ ਵਿਚ ਇਨ੍ਹਾਂ ਤੋਂ ਸ਼ਾਇਦ ਮਾਲੀਆ ਵੀ ਨਹੀਂ ਸੀ ਲਿਆ ਜਾਂਦਾ। ਮੇਰਾ ਗਰੀਬ ਬਾਪ ਫਿਰ ਸਰਦਾਰ ਕਿਥੋਂ ਹੋਇਆ? ਉਹ ਤਾਂ ਆਪਣੀ ਚਾਰ ਸਿਆੜਾਂ ਭੋਏਂ ਦਾ ਵੀ 'ਅਦਨਾ' ਮਾਲਕ ਸੀ। ਮਾਲ ਮਹਿਕਮੇ ਦੇ ਰਿਕਾਰਡ ਵਿਚ ਰਿਆਸਤ ਦੇ ਸਾਰੇ ਜੱਟ 'ਅਦਨੇ' ਮਾਲਕ ਸਨ। 'ਆਹਲਾ' ਮਾਲਕ, ਰਾਜਾ ਫਰੀਦਕੋਟ ਸੀ। ਇਹ ਤਾਂ ਪਾਟੀ-ਝਰੀਟੀ ਆਜ਼ਾਦੀ ਦੀ ਕਰਾਮਾਤ ਹੈ ਕਿ ਰਿਆਸਤਾਂ ਖ਼ਤਮ ਹੋ ਗਈਆਂ ਤੇ ਮੇਰਾ ਬਾਪ, ਆਪਣੀਆਂ ਚਾਰ ਸਿਆੜਾਂ ਦਾ ਮਾਲਕ ਬਣ ਗਿਆ। ਕਹਿਣ ਦਾ ਭਾਵ ਇਹ ਹੈ ਕਿ ਮੇਰੀ ਮਾਨਸਿਕਤਾ ਨੇ ਕਦੇ ਵੀ ਆਪਣੇ ਬਾਪ ਨੂੰ 'ਸਰਦਾਰ' ਨਹੀਂ ਮੰਨਿਆ। ਮੇਰੀ ਬੇਬੇ ਦੇ ਮਾਮਾ ਜੀ ਤਾਂ ਉਹਨੂੰ ਭੂਮੀ ਹੀਣ ਕਿਸਾਨ ਮੰਨਦੇ ਸਨ।

ਮੇਰੀ ਬੇਬੇ ਦੇ ਮਾਮਾ ਜੀ ਕਿਸੇ ਵੇਲੇ ਲਾਇਲਪੁਰ ਅਧਿਆਪਕ ਰਹੇ ਸਨ। ਬੇਬੇ ਨਿੱਕੀ ਹੁੰਦੀ ਉਨ੍ਹਾਂ ਕੋਲ ਰਹਿੰਦੀ ਰਹੀ ਸੀ। ਸਾਡੇ ਕੋਲ ਉਨ੍ਹਾਂ ਦਾ ਆਉਣਾ-ਜਾਣਾ ਬਣਿਆ ਰਹਿੰਦਾ ਸੀ। ਉਨ੍ਹਾਂ ਦੀ ਪ੍ਰੇਰਨਾ ਕਰਕੇ ਹੀ ਮੈਨੂੰ ਸਕੂਲੇ ਪਾਇਆ ਗਿਆ ਸੀ। ਵਰਨਾ ਮੈਂ ਵੀ ਮੱਲੋ ਹੀ ਕੁੱਟਿਆ ਕਰਨੇ ਸਨੇ ਬੇਬੇ ਨੂੰ ਉਹ ਆਪਣੇ ਬੱਚਿਆਂ ਵਾਂਗ ਹੀ ਪਿਆਰ ਕਰਿਆ ਕਰਦੇ ਸਨ। ਮੈਂ ਘਰ ਵਿਚ ਇਹ ਚਰਚਾ ਹੁੰਦੀ ਸੁਣਦਾ ਆਇਆ ਹਾਂ ਕਿ ਮਾਮਾ ਜੀ (ਅਸੀਂ ਸਾਰੇ ਬੇਬੇ ਦੀ ਰੀਸ ਨਾਲ ਉਨ੍ਹਾਂ ਨੂੰ ਮਾਮਾ ਜੀ ਹੀ ਆਖਿਆ ਕਰਦੇ ਸਾਂ।) ਮੇਰੇ ਨਾਨੇ ਨਾਲ ਖ਼ੁਸ਼ ਨਹੀਂ ਸਨ ਕਿ ਨਾਨੇ ਨੇ ਆਪਣੀ ਏਨੀ ਸਿਆਣੀ ਤੇ ਸੋਹਣੀ ਧੀ ਨੂੰ ਰਿਆਸਤ ਵਿਚ ਵਿਆਹ ਦਿੱਤਾ ਸੀ ਤੇ ਸਾਕ ਕਰਨ ਸਮੇਂ ਉਨ੍ਹਾਂ ਦੀ ਸਲਾਹ ਤਕ ਨਹੀਂ ਸੀ ਲਈ। ਨਾਨੇ 'ਤੇ ਉਨ੍ਹਾਂ ਦਾ ਰਿਸ਼ਤੇਦਾਰੀ ਦਾ ਜ਼ੋਰ ਸੀ ਤੇ ਬੇਬੇ ਨਾਲ ਧੀਆਂ ਵਾਲੀ ਮਮਤਾ। ਇਹ



ਤਾਂ ਮੇਰੇ ਬਾਪ ਦਾ ਉਨ੍ਹਾਂ ਨਾਲ ਵਰਤ-ਵਰਤਾ ਸੀ ਕਿ ਪਿੱਛੋਂ ਜਾ ਕੇ ਉਹ ਆਪਣੀ ਭਾਣਜੀ ਵਾਂਗੂੰ ਹੀ, ਮੇਰੇ ਬਾਪ ਤੇ ਉਹਦੇ ਪਰਿਵਾਰ ਨੂੰ ਪਿਆਰ ਕਰਨ ਲੱਗ ਪਏ ਸਨ। ਉਨ੍ਹਾਂ ਦੀ ਨਾ ਖ਼ੁਸ਼ੀ ਦਾ ਤਰਕ ਸੀ ਕਿ 'ਰਾਜਾ' ਅੰਗ੍ਰੇਜ਼ਾਂ ਦਾ ਗ਼ੁਲਾਮ ਸੀ ਤੇ ਪਰਜਾ ਅੱਗੋਂ 'ਰਾਜੇ' ਦੀ ਗ਼ੁਲਾਮ ਸੀ। ਮੇਰੇ ਬਾਪ ਹੁਰੀਂ ਤਾਂ ਗ਼ੁਲਾਮਾਂ ਦੇ ਗ਼ੁਲਾਮ ਸਨ। ਉੱਤੋਂ ਲੋਹੜਾ ਇਹ ਕਿ ਉਹ ਆਪਣੀ ਭੋਏਂ ਦੇ ਵੀ ਮਾਲਕ ਨਹੀਂ ਸਨ। ਆਨੇ-ਬਹਾਨੇ ਉਹ ਸਾਡੀ ਆਰਥਿਕ ਸਹਾਇਤਾ ਕਰਦੇ ਰਹਿੰਦੇ ਸਨ। ਅਜਿਹੇ ਮੌਕੇ, ਮੇਰਾ ਬਾਪ ਮੂੰਹੋਂ ਭਾਵੇਂ ਕੁਝ ਵੀ ਨਹੀਂ ਸੀ ਬੋਲਿਆ ਕਰਦਾ ਪਰ ਅੰਦਰੋਂ ਉਹਨੂੰ ਇਹ ਸਹਾਇਤਾ ਪਸੰਦ ਨਹੀਂ ਸੀ। ਉਂਝ ਉਹਨੇ ਆਪਣੇ ਸਾਊਪੁਣੇ ਤੇ ਸਿਆਣਪ ਨਾਲ ਮਾਮਾ ਜੀ ਨੂੰ ਬਹੁਤ ਪ੍ਰਭਾਵਤ ਕਰ ਰੱਖਿਆ ਸੀ। ਮਾਮਾ ਜੀ ਦੇ ਆਉਣ 'ਤੇ ਸਾਡਾ ਘਰ ਖਿੜ ਪਿਆ ਕਰਦਾ ਸੀ। ਉਨ੍ਹਾਂ ਦੇ ਮੁੜਨ ਸਮੇਂ, ਬੇਬੇ ਇਕ ਪੀਪੀ ਘਿਉ ਤੇ ਇਕ ਖੋਏ ਦੀਆਂ ਪਿੰਨੀਆਂ ਦੀ ਤਿਆਰ ਕਰ ਰਖਦੀ। ਇਕ ਗੱਠੜੀ ਵਿਚ ਛੋਲਿਆਂ, ਮੂੰਗੀ ਤੇ ਮਾਂਹ ਦੀ ਦਾਲ ਬੰਨ੍ਹੀ ਹੁੰਦੀ ਤੇ ਜਦੋਂ ਮੇਰਾ ਬਾਪ ਇਹ ਸਮਾਨ ਮੰਡੀ ਤਕ ਅਪੜਾ ਕੇ ਮੁੜਦਾ ਤਾਂ ਉਹਦਾ ਤ੍ਰਿਪਤ ਤੇ ਕੂਲਾ ਚਿਹਰਾ ਵੇਖਣ ਵਾਲਾ ਹੁੰਦਾ ਤੇ ਆਉਂਦਿਆਂ ਹੀ ਬੇਬੇ ਨੂੰ ਆਖਦਾ, "ਬਚਨੋ ਦੀ ਬੇਬੇ! ਤੂੰ ਬੜੀ ਸਿਆਣੀ ਐਂ। ਮਾਮੇ ਦਾ ਥੋੜ੍ਹਾ ਜਿੰਨਾ ਰਿਣ ਤਾਂ ਲਾਹ ਹੀ ਦਿੰਨੀਐਂ!"

ਮਾਮਾ ਜੀ ਆਉਂਦੇ ਤੇ ਆਉਂਦਿਆਂ ਸਾਰ ਆਖਦੇ, "ਸੰਤੀ! ਬਈ ਮਾਂਹ ਦੀ ਦਾਲ਼ ਧਰ ਦੇਅ।" ਆਉਂਦੇ ਉਹ ਮੰਡੀਓਂ ਅਦਰਕ ਤੇ ਹਰੀਆਂ ਮਿਰਚਾਂ ਲਈ ਆਉਂਦੇ। ਰੋਟੀ ਖਾਂਦਿਆਂ ਉਨ੍ਹਾਂ ਦੇ ਬੋਲ ਹੁੰਦੇ," ਕਾਕੋ,ਜਦੋਂ ਦੀ ਤੇਰੀ ਮਾਮੀ ਤੁਰ ਗਈ ਐ, ਮਾਂਹ ਦੀ ਦਾਲ਼ ਨੂੰ ਮੈਂ ਤਰਸਿਆ ਰਹਿਨਾਂ। ਤੇਰੇ ਕੋਲ ਆ ਕੇ ਤਰਸੇਵਾਂ ਲੱਥਦੈ। ਕੁੜੀਆਂ ਦਾਲ਼ ਧਰਦੀਆਂ ਤਾਂ ਹਨ ਪਰ ਤੇਰੇ ਤੇ ਤੇਰੀ ਮਾਮੀ ਵਰਗੀ ਨਹੀਂ ਬਣਦੀ।"

ਮੇਰਾ ਬਾਪ ਆਖਦਾ, "ਮਾਮਾ! ਤੇਰਾ ਮਾਇਆ ਜਾਲ ਹੀ ਦਾਲ਼ ਸੁਆਦ ਬਣਾਉਂਦੈ। ਤੇਰੀ ਭਾਣਜੀ ਦੇ ਕੋਈ ਅਲੋਕਾਰ ਹੱਥ ਨਹੀਂ ਹੈਗੇ।"

ਅਲੋਕਾਰ ਹੱਥ ਤੇ ਸੂਝ-ਬੂਝ ਤਾਂ ਮੇਰੇ ਬਾਪ ਨੂੰ ਸੀ। ਉਹਨੂੰ ਬੰਦਿਆਂ ਤੇ ਪਸ਼ੂਆਂ ਦੀ ਬੜੀ ਨਿਰਖ ਸੀ। ਹਰ ਦੂਜੇ ਸਾਲ ਉਹ ਨਿਰਖ ਪਰਖ ਕੇ ਦੋ ਕੱਟੀਆਂ ਖਰੀਦ ਕੇ ਲਵੇਰੀਆਂ ਨਾਲ ਬੰਨ੍ਹ ਲਿਆ ਕਰਦਾ। ਖਰੀਦਣ ਤੋਂ ਪਹਿਲਾਂ ਉਨ੍ਹਾਂ ਦੀ ਨਸਲ ਤੇ ਅਸਲਾ ਪਰਖਦਾ। ਪਹਿਲੇ ਜਾਂ ਦੂਜੇ ਸੂਏ ਦੀ ਕੱਟੀ ਖਰੀਦ ਕੇ ਉਹ ਖ਼ੁਸ਼ ਹੁੰਦਾ। ਵੱਡੀ ਉਮਰ ਦੀ ਮੱਝ ਦੀ ਜਾਈ ਉਹਨੂੰ ਪਸੰਦ ਨਹੀਂ ਸੀ ਆਉਂਦੀ ਤੇ ਪਸੰਦ ਆਈ ਕੱਟੀ ਨੂੰ ਖਰੀਦਣ ਲੱਗਿਆਂ ਉਹ ਮਹਿੰਗੀ-ਸਸਤੀ ਨਹੀਂ ਸੀ ਵੇਖਿਆ ਕਰਦਾ। ਜਦੋਂ ਇਹ ਝੋਟੀਆਂ ਵਿੱਘ ਸਿਰ ਹੋ ਜਾਂਦੀਆਂ, ਉਨ੍ਹਾਂ ਦੀਆਂ ਖੁਰਲੀਆਂ ਬਦਲ ਦਿੱਤੀਆਂ ਜਾਂਦੀਆਂ। ਅਸੀਂ ਰੱਜ ਕੇ ਉਨ੍ਹਾਂ ਦੀ ਸੇਵਾ ਸੰਭਾਲ ਕਰਦੇ। ਸੂਅ ਪੈਣ 'ਤੇ ਜਾਂ ਸੂਣ ਵਾਲੀਆਂ ਨੂੰ ਹੀ ਜਦੋਂ ਵਾਜਬ ਮੁੱਲ ਮਿਲਦਾ, ਵੇਚ ਦਿੰਦੇ। ਝੋਟੀਆਂ ਵੇਚਕੇ ਆਪਣੀ ਡਿੱਗਦੀ ਆਰਥਿਕਤਾ ਹੇਠ ਥੰਮੀ ਦੇਣ ਯੋਗ ਉਹ ਹੋ ਜਾਂਦਾ। ਉਹਦੀਆਂ ਨਿੱਕੀਆਂ ਨਿੱਕੀਆਂ ਥੰਮੀਆਂ ਮੈਂ ਵੀ ਬਣਾਂਦਾ ਰਿਹਾ ਹਾਂ। ਡੰਗਰਾਂ ਨੂੰ ਚਾਰਦਾ, ਉਨ੍ਹਾਂ ਨੂੰ ਧੁੱਪੇ ਛਾਵੇਂ ਕਰਦਾ, ਪੱਠੇ-ਦੱਥੇ ਪਾਉਂਦਾ ਤੇ ਖੇਤ ਵੀ ਠੋਰਾ-ਠਾਰੀ ਕਰਦਾ, ਮੈਂ ਬਾਪ ਲਈ ਛੋਟੀਆਂ ਛੋਟੀਆਂ ਥੰਮੀਆਂ ਹੀ ਤਾਂ ਸਾਂ। ਮਾਂ ਬਾਪ, ਦੋਵੇਂ ਮੇਰੇ ਨਾਲ ਅੰਤਾਂ ਦੇ ਖ਼ੁਸ਼ ਰਹਿੰਦੇ ਸਨ। ਉਹ ਉਂਝ ਵੀ ਖ਼ੁਸ਼ ਮਜਾਜ਼ ਵਿਅਕਤੀ ਸਨ। ਔਖ ਸੌਖ ਨੂੰ ਉਹ ਖਿੜੇ ਮੱਥੇ ਲੈਂਦੇ ਸਨ। ਮੈਂ ਨਹੀਂ ਸੀ ਉਨ੍ਹਾਂ ਨੂੰ ਕਦੇ ਕਿਸੇ ਬਾਰੇ ਗਿਲੇ-ਸ਼ਿਕਵੇ ਕਰਦਿਆਂ ਸੁਣਿਆ। ਕਦੇ ਕਿਸੇ ਨਾਲ ਉਨ੍ਹਾਂ ਦੇ ਝੇੜਾ ਨਾਹੀਂ ਸੀ ਹੋਇਆ। ਕਦੇ ਕਿਸੇ ਨਾਲ ਉਹਨਾਂ ਝਗੜਾ ਨਹੀਂ ਸੀ ਸਹੇੜਿਆ; ਸਗੋਂ ਉਹ ਤਾਂ ਝਗੜੇ-ਝੇੜੇ ਨਿਪਟਾਉਣ ਵਾਲੇ ਸਨ।

ਮੈਨੂੰ ਯਾਦ ਆਉਂਦਾ ਹੈ, ਇਕ ਦਿਨ ਅਸੀਂ ਦੋਵੇਂ ਪਿਉ-ਪੁੱਤ, ਅੰਦਰਲੇ ਘਰ ਗੱਡਾ ਜੋੜਨ ਗਏ ਸਾਂ। ਸ਼ਾਇਦ ਮੰਡੀ ਜਾਣ ਦੀ ਤਿਆਰੀ ਸੀ। ਗੱਡੇ ਬਾਰੇ ਦੋ-ਟੁੱਕ ਫੈਸਲਾ ਨਹੀਂ ਸੀ ਹੋਇਆ ਕਿ ਗੱਡਾ ਛੋਟੇ ਚਾਚੇ ਦੇ ਹਿੱਸੇ ਵਿਚ ਆਇਆ ਸੀ। ਸਮਝਿਆ ਇਹ ਜਾਂਦਾ ਸੀ ਕਿ ਗੱਡਾ ਤਿੰਨਾਂ ਭਰਾਵਾਂ ਦਾ ਸਾਂਝਾ ਸੀ। ਤਿੰਨੇ ਸਾਂਝਾ ਸਮਝਕੇ ਵਰਤਦੇ ਆ ਰਹੇ ਸਨ।

ਅਸੀਂ ਅੰਦਰਲੇ ਘਰ ਗਏ ਤਾਂ ਵੇਖਿਆ ਕਿ ਗੱਡੇ ਨੂੰ ਡਹੀਆਂ ਨਹੀਂ ਸਨ ਲਾਈਆਂ ਹੋਈਆਂ, ਸ਼ਾਇਦ ਇਸ ਕਰਕੇ ਕਿ ਨਿਆਣੇ ਖੇਡਦੇ ਹੋਏ ਡਹੀਆ ਹਿਲਾ ਕੇ ਕਿਧਰੇ ਸੱਟ-ਫੇਟ ਨਾ ਖਾ ਬਹਿਣ। ਠੋਡ

ਪਰਣੇ ਪਏ ਗੱਡੇ ਨੂੰ ਪਹਿਲਾਂ ਡੱਹੀਆਂ ਲਾਈਆਂ ਗਈਆਂ। ਬਲ਼ਦਾਂ ਨੂੰ ਜੂਲ਼ੇ ਹੇਠ ਕੀਤਾ ਹੀ ਸੀ ਕਿ ਚਾਚ ਬੋਲ ਪਈ ,"ਭਾਈ ਜੀ, ਇਹਨੂੰ ਭੰਨ ਧਰੇਂਗਾ। ਲੱਛੂ ਕਾ ਜੋੜ ਲੈ। ਨਾਲ਼ੇ ਉਨ੍ਹਾਂ ਨਾਲ਼ ਤੇਰਾ ਮਲ੍ਹਾਜਾ ਐ।

ਮੇਰੇ ਸਿਆਣੇ ਤੇ ਚੰਗੇ ਬਾਪ ਨੇ ਬਲ਼ਦਾਂ ਨੂੰ ਜੂਲ਼ੇ ਹੇਠੋਂ ਕੱਢਿਆ। ਗੱਡੇ ਨੂੰ ਠੋਡ ਪਰਨੇ ਕੀਤ ਤੇ ਬਿਨਾਂ ਇਕ ਵੀ ਸ਼ਬਦ ਮੂੰਹੋਂ ਕੱਢਿਆਂ, ਬਲਦਾਂ ਨੂੰ ਅੱਗੇ ਲਾਕੇ ਡਿਚਕਰ ਮਾਰ ਦਿੱਤੀ। ਚਾਚ ਅੱਖਾਂ ਭਰੀ, ਸਾਡੇ ਵੱਲ ਵੇਖਦਾ ਹੀ ਰਹਿ ਗਿਆ। ਬਾਪੂ (ਅਸੀਂ ਆਪਣੇ ਦਾਦੇ ਨੂੰ ਬਾਪੂ ਆਖਿਅ ਕਰਦੇ ਸਾਂ।) ਘਰ ਨਹੀਂ ਸੀ।

ਕੁਝ ਹੀ ਦਿਨ ਪਹਿਲਾਂ, ਚਾਚੇ ਲਛਮਣ ਦੀ ਘਰ ਵਾਲੀ, ਮੇਰੀ ਚਾਚੀ ਦਾ, ਕਿਸੇ ਗੱਲੋਂ ਮੇਰ ਛੋਟੀ ਚਾਚੀ ਨਾਲ ਝਗੜਾ ਹੋ ਗਿਆ। ਨਿਆਣਿਆਂ ਪਿੱਛੇ, ਮੇਰੀ ਛੋਟੀ ਚਾਚੀ ਨੇ ਕੁਝ ਬਹੁਤ ਹ ਅਬਾ-ਤਬਾ ਚਾਚੇ ਲਛਮਣ ਕਿਆਂ ਬਾਰੇ ਬਕ ਦਿੱਤਾ ਸੀ। ਚਾਚੀ ਹਰਨਾਮ ਕੁਰ ਵੱਲੋਂ ਉਲਾਂਭ ਮਿਲਣ 'ਤੇ ਮੇਰੇ ਬਾਪ ਤੇ ਬਾਪੂ, ਦੋਹਾਂ ਨੇ ਚਾਚੀ ਨਾਲ ਬਹੁਤ ਕੁੱਤੇ-ਖਾਣੀ ਕੀਤੀ ਸੀ। ਬਾਪੂ ਨੇ ਤ ਉਹਨੂੰ ਇਥੋਂ ਤਕ ਆਖ ਦਿੱਤਾ ਸੀ ,"ਜਾਹ ਕੁੜੀਏ। ਸਾਲ ਛੇ ਮਹੀਨੇ ਪੇਕੀਂ ਰਹਿ ਆ। ਬਾਈਕੇ ਤ ਸਿਆਣੇ ਐ। ਦਰ ਗੁਜ਼ਰ ਕਰ ਲੈਣਗੇ। ਮੇਰੇ ਆਪਣੇ ਐ। ਤੂੰ ਕਿਸੇ ਸ਼ਰੀਕ ਨਾਲ ਆਢਾ ਲੁਆਏਂਗੀ ਮੈਂ ਆਖਦਾਂ, ਜਾਂਦੀ ਰਹਿ ਪੇਕੀਂ !"

ਅੰਤ ਹੋਇਆ ਇਹ ਕਿ ਮੇਰੇ ਸਿਆਣੇ ਬਾਪ ਨੇ, ਬਾਪੂ ਨੂੰ ਸਮਝਾ-ਬੁਝਾ ਹੀ ਲਿਆ। ਸਖਤੀ-ਨਰਮੀ, ਦੋਵੇਂ ਆਪਣੇ ਬੋਲਾਂ ਵਿਚ ਭਰਕੇ, ਚਾਚੀ ਨੂੰ ਉਹਨੇ ਪ੍ਰੇਰ ਹੀ ਲਿਆ, "ਖੜ੍ਹੀ ਹੋ ਕੁੜੀਏ ! ਜ ਕੇ ਹਰਨਾਮ ਕੁਰ ਦੇ ਪੈਰ ਫੜ ਲੈ। ਉਹ ਤੇਰੀ ਮਾਂ ਬਰੋਬਰ ਐ। ਕਿਧਰੇ ਤੇਰੀ ਕਰਤੂਤ, ਤੇਰੇ ਪੇਕੀਂ ਨ ਅੱਪੜ ਜਾਏ।"

ਚਾਚੀ ਨੇ ਝੱਟ ਜਾ ਕੇ, ਹਰਨਾਮ ਕੁਰ ਦੇ ਪੈਰ ਫੜ ਲਏ। ਹਰਨਾਮ ਕੁਰ ਵੱਲ ਤੁਰਨ ਤੋਂ ਪਹਿਲਾਂ, ਪਤਾ ਨਹੀਂ, ਉਹਨੂੰ ਕਿੱਥੋਂ ਮੱਤ ਆ ਗਈ, ਉਹਨੇ ਬਾਪੂ ਦੇ ਪੈਰੀਂ ਹੱਥ ਲਾਏ, "ਬੱਸ ਬੱਸ ਬੀਬਾ ! ਹੁਣ ਤੂੰ ਨਿਆਣੀ ਨਹੀਂ ਹੈਗੀ। ਤੇਰੇ ਜੁਆਕ, ਤੇਰੇ ਬਰਾਬਰ ਦੇ ਹੋਣ ਵਾਲੇ ਐ। ਪਰ ਤੇਰੀ ਮੱਤ ਨਿਆਣੀ ਦੀ ਨਿਆਣੀ ਈ ਰਹੀ।" ਬਾਪੂ ਦੀ ਸੁਰ ਵਿਚ ਹੁਣ ਹਰਖ ਤੇ ਗੁੱਸਾ ਘੱਟ ਸੀ ਤੇ ਸਮਝਾਉਣੀ ਬਹੁਤੀ ਸੀ।

ਓਧਰ ਚਾਚੀ ਹਰਨਾਮ ਕੁਰ ਨੇ ਗਈ ਚਾਚੀ ਨੂੰ ਬੁੱਕਲ ਵਿਚ ਲੈ ਕੇ ਆਖਿਆ, "ਧੀਏ! ਪੇਕਿਆਂ-ਸਹੁਰਿਆਂ ਦੀ ਪੱਤ ਰੱਖਦੀ ਐ। ਮੈਂ ਤਾਂ ਦੋਹਾਂ ਪਾਸਿਆਂ ਤੋਂ ਵੱਢੀ ਦੀ ਆ, ਪੁੱਤ ! ਕਿੱਧਰ ਜਾਵਾਂ? ਐਧਰ ਖੂਹ-ਉਧਰ ਖਾਈ। ਸਿਆਣੀ ਬਣ ਧੀਏ। ਕਿਰਪਾਲ ਸਿਹੁੰ ਨ੍ਹੀ ਹਰ ਕੋਈ ਬਣ ਸਕਦਾ। ਚੁੱਪ ਕਰਕੇ, ਛੋਟੇ ਨੂੰ ਨਾਲ ਲੈ ਕੇ ਰੂੜੀਆਂ 'ਤੇ ਜਾ ਬੈਠਾ ਐ। ਤਖਤ ਤੈਨੂੰ ਦੇ ਗਿਐ। ਪਰ ਤੇਰੀ ਮੱਤ ਮਾਰੀ ਪਈ ਐ।" ਚਾਚੀ ਹਰਨਾਮ ਕੁਰ ਲਈ ਵੱਡੇ ਦੁੱਖ ਤੇ ਨਮੋਸ਼ੀ ਦੀ ਗੱਲ ਇਹ ਸੀ ਕਿ ਉਹ ਮੇਰੀ ਛੋਟੀ ਚਾਚੀ ਦੀ ਸਕੀ ਭੂਆ ਸੀ। ਉਹੀ ਚਾਚੀ ਦਾ ਸਾਕ ਲਿਆਈ ਸੀ। ਮੇਰੇ ਬਾਪ ਦਾ ਵੀ ਚਾਚੀ ਦੇ ਬਾਪੂ ਨਾਲ ਖਾਸਾ ਮੇਲ-ਮਿਲਾਪ ਸੀ। ਕਿਸੇ ਵੇਲੇ ਉਹ ਦੋਵੇਂ ਪਹਿਲਵਾਨ ਰਹੇ ਸਨ।

ਤੇ ਜਦੋਂ ਅਸੀਂ ਅੰਦਰਲੇ ਘਰ ਗੱਡਾ ਜੋੜਨ ਪਹੁੰਚੇ ਤਾਂ ਅਜੇ ਚਾਚੀ ਦੀ ਨਮੋਸ਼ੀ ਤੇ ਹਰਖ ਉਹਦੇ ਸੰਘ ਥੱਲੇ ਨਹੀਂ ਸੀ ਹੋਇਆ। ਉਹ ਸਾਨੂੰ, ਉਹ ਕੁਝ ਕਹਿ ਬੈਠੀ ਜੋ ਉਹ ਉੱਕਾ ਹੀ ਨਹੀਂ ਸੀ ਕਹਿਣਾ ਚਾਹੁੰਦੀ। ਉਹ ਇਹ ਨਹੀਂ ਸੀ ਕਿਆਸ ਸਕੀ ਕਿ ਮੇਰਾ ਬਾਪ, ਕੁਝ ਵੀ ਕੂਏ ਬਿਨਾਂ, ਬਲ਼ਦਾਂ ਨੂੰ ਅੱਗੇ ਲਾ ਕੇ ਤੁਰਦਾ ਬਣੇਗਾ। ਘਰ ਮੁੜਦਿਆਂ ਨੂੰ ਵੇਖਕੇ, ਬੇਬੇ ਦੇ ਬੋਲ ਸਨ, "ਮੋਹਣਾ, ਗੱਡਾ ਲੈ ਕੇ ਖੇਤ ਵਗ ਗਿਆ ਹੋਣੈ। ਉਹਨੂੰ ਆਪਾਂ ਪਹਿਲਾਂ ਦੱਸ ਦਿੰਦੇ ਬਈ ਅਸੀਂ ਮੰਡੀ ਜਾਣੈ।"

ਮੇਰਾ ਬਾਪ ਕੁਝ ਨਹੀਂ ਬੋਲਿਆ। ਉਹਨੇ ਅੱਜ ਭਲਕ ਸੂਣ ਵਾਲੀਆਂ ਦੋਵੇਂ ਝੋਟੀਆਂ ਮਲ਼ ਮਲ਼ ਕੇ ਨੁਹਾਈਆਂ। ਉਹਨਾਂ ਦੇ ਪਿੰਡੇ ਸਰ੍ਹੋਂ ਦੇ ਤੇਲ ਨਾਲ ਲਿਸ਼ਕਾਏ। ਤੇ ਜੈਤੋ ਦੇ ਰਾਹ ਪਾ ਲਈਆਂ। ਸਬੱਬ ਨਾਲ ਜੈਤੋ ਦੀ ਮੰਡੀ ਉਸ ਦਿਨ ਹੀ ਭਰੀ ਸੀ। ਉਹ ਅਜੇ ਮੰਡੀ ਨਹੀਂ ਸੀ ਪਹੁੰਚਿਆ ਕਿ ਰਾਹ ਵਿਚ ਹੀ ਉਹਨੂੰ ਪਰਸੋਂ ਸਾਡੇ ਘਰ ਆਇਆ ਮੱਝਾਂ ਦਾ ਵਪਾਰੀ ਮਿਲ ਗਿਆ। ਉਹਨਾਂ ਦਾ ਸੌਦਾ ਰਲ਼ ਗਿਆ ਤੇ ਉਥੋਂ ਹੀ ਮੇਰਾ ਬਾਪ ਲੰਡਿਆਂ ਨੂੰ ਤੁਰ ਗਿਆ। ਲੰਡੀਂ ਬਹੁਤ ਵਧੀਆ ਗੱਡੇ ਬਣਾਏ ਜਾਂਦੇ ਸਨ। ਸਾਡੇ ਪਿੰਡ ਉਥੋਂ ਬਣ ਕੇ ਕਈ ਗੱਡੇ ਆਏ ਸਨ। ਗੱਡਿਆਂ ਦੀਆਂ ਜੋੜੀਆਂ ਕੋਟਕਪੂਰੇ ਬਣਾਈਆਂ ਜਾਂਦੀਆਂ ਸਨ ਤੇ 'ਤਵੀਤ'



ਲੰਡੀਂ ਵਧੀਆ ਬਣਦੇ ਸਨ। ਜੋੜੀਆਂ ਚੜ੍ਹਾਉਣ ਤੋਂ ਪਹਿਲਾਂ ਨਵਾਂ ਬਣਿਆ ਗੱਡਾ 'ਤਵੀਤ' ਅਖਵਾਉਂਦਾ ਸੀ। ਲੰਡੀਂ ਮੇਰੇ ਬਾਪ ਨੇ ਮਿਸਤਰੀ ਕਰਤਾਰ ਸਿਹੁੰ ਤੋਂ 'ਤਵੀਤ' ਗੱਡੇ 'ਤੇ ਲੱਦਵਾਇਆ ਤੇ ਕੋਟਕਪੂਰੇ ਆ ਕੇ ਜੋੜੀ ਚੜ੍ਹਵਾ ਲਈ ਤੇ ਸੌਤੇ ਪਏ ਦੇਵੇਂ, ਸਾਡੇ ਬੂਹੇ ਅੱਗੇ ਆਣ ਖੜ੍ਹੋਤੇ।

ਅੱਗੇ ਬਾਪੂ ਵਿਹੜੇ ਵਿਚ ਬੇਚੈਨ ਆਪਣੀ ਮੰਜੀ 'ਤੇ ਪਿਆ, ਪਾਸੇ ਤੇ ਪਾਸਾ ਮਾਰ ਰਿਹਾ ਸੀ। ਮੇਰੀ ਚਾਚੀ ਦੇ ਝੱਲ ਕਾਰਨ ਉਹਦੀ ਨੀਂਦ ਉੱਡੀ ਹੋਈ ਸੀ।

ਆਪਣੇ ਛੋਟੇ ਪੁੱਤ ਤੇ ਨੂੰਹ ਨਾਲ ਜਿੰਨੀ ਉਹਤੋਂ ਹੋ ਸਕੀ ਕੁੱਤੇ ਖਾਣੀ ਕੀਤੀ। ਛੋਟੇ ਪੁੱਤ ਤੋਂ ਗੱਡਾ ਜੁੜਵਾਇਆ ਤੇ ਵੱਡੇ ਪੁੱਤ ਦੇ ਵਿਹੜੇ ਵਿਚ ਲਿਆ ਖੜ੍ਹਵਾਇਆ। ਨਾਲ ਹੀ ਉਹ ਆਪਣੀ ਮੰਜੀ ਤੇ ਦਰੀ ਖੇਸ ਵੀ ਚੁਕਵਾ ਲਿਆਇਆ। ਗੱਡੇ ਤੇ ਬਾਪੂ ਦੇ ਆਉਣ ਨਾਲ, ਝੋਟੀਆਂ ਬਾਝੋਂ ਸੁੰਨਾ ਹੋਇਆ ਸਾਡਾ ਵਿਹੜਾ, ਫੇਰ ਭਰਿਆ ਲੱਗਣ ਲੱਗ ਪਿਆ। ਤੇ ਹੁਣ ਨਵੇਂ ਗੱਡੇ ਦੇ ਆਉਣ ਨਾਲ ਤਾਂ ਵਿਹੜੇ ਨੂੰ ਸਾਹ ਵੀ ਨਹੀਂ ਸੀ ਆ ਰਿਹਾ। ਬੋਲ-ਬੁਲਾਰਾ ਸੁਣਕੇ, ਵੱਡਾ ਚਾਚਾ ਵੀ ਉੱਠ ਕੇ ਸਾਡੇ ਵਾਲੇ ਪਾਸੇ ਆ ਗਿਆ ਸੀ। ਉਹਨੂੰ ਵੀ ਨੀਂਦ ਨਹੀਂ ਸੀ ਆ ਰਹੀ ਕਿ ਉਹਦਾ ਵੱਡਾ ਭਰਾ ਮਾਲ ਮੰਡੀ ਗਿਆ ਹੋਇਆ ਅਜੇ ਤਾਈਂ ਨਹੀਂ ਸੀ ਮੁੜਿਆ। 'ਸੁੱਖ ਹੋਵੇ ! ਦੋ ਮੂਰਤਾਂ ਵਰਗੀਆਂ ਝੋਟੀਆਂ ਲੈ ਕੇ ਕਮਲ਼ਾ, ਮੰਡੀ ਇਕੱਲਾ ਤੁਰ ਗਿਆ ਸੀ।'

ਸਾਡੇ ਦੋਹਾਂ ਘਰਾਂ ਦੇ ਵਿਹੜੇ ਅਜੇ ਦੋ ਨਹੀਂ ਸਨ ਬਣੇ। ਵਿਚਲੀ ਕੰਧ ਅਜੇ ਨਹੀਂ ਸੀ ਕੱਢੀ ਗਈ। ਦੋਹਾਂ ਭਰਾਵਾਂ ਦੀ ਬਣਦੀ ਸੀ। ਰੋਟੀ ਭਾਵੇਂ ਅੱਡ ਅੱਡ ਪਕਦੀ ਸੀ। ਪਰ ਵਾਹੀ ਦੋਵੇਂ ਰਲ਼ ਮਿਲ ਕੇ ਕਰ ਲੈਂਦੇ ਸਨ।

ਨਵਾਂ ਗੱਡਾ ਵਿਹੜੇ ਵੜਿਆ ਤਾਂ ਬਾਪੂ ਆਪਣੀ ਮੰਜੀ ਤੋਂ ਉੱਠ ਖੜੋਇਆ। ਆਪਣੇ ਵੱਡੇ ਪੁੱਤ ਦੀ ਬਾਂਹ ਫੜ ਕੇ, ਉਹਨੂੰ ਝੰਜੋੜਿਆ ਤੇ ਗੱਚ ਭਰੀ ਆਵਾਜ਼ ਵਿਚ ਆਖਿਆ,"ਤੂੰ ਨਵਾਂ ਗੱਡਾ ਲੈ ਆਇਐਂ ! ਭਲਾ ਹੋਇਆ !! ਪਰ ਤੂੰ ਚੰਗਾ ਨਹੀਂ ਕੀਤਾ। ਨਿਆਣਿਆਂ ਦੇ ਮੂੰਹੋਂ ਧਾਰਾਂ ਖੋਹ ਲਈਐਂ। ਬੂਰੀ ਲੰਡੇ ਡੰਗ ਮਿਲਦੀ ਐ। ਪੰਜ-ਕਲਿਆਣੀ ਦੇ ਸੂਣ ਵਿਚ ਅਜੇ ਦੋ ਮਹੀਨੇ ਪਏ ਐ। ਮੈਥੋਂ ਪੁੱਛੇ ਬਿਨਾਂ ਤੂੰ ਪੈਰ ਨਹੀਂ ਪੱਟਦਾ ਹੁੰਦਾ ਸੈਂ। ਅੱਜ ਮੈਂ ਤੇਰਾ ਪਿਉ ਨਹੀਂ ਸਾਂ ਰਹਿ ਗਿਆ। ਪੁੱਤ ਹਰਖ ਦਾ ਮਾਰਿਆ ਬੰਦਾ ਨਰਕ ਵਿਚ ਪੈ ਜਾਂਦੈ ! ਅੱਜ ਤੂੰ ਸਾਰੇ ਟੱਬਰ ਨੂੰ ਨਰਕ ਵਿਚ ਪਾ ਦਿੱਤੇ।"

ਬਾਪੂ ਦਾ ਮਨ ਭਰ ਆਇਆ। ਉਹਤੋਂ ਅੱਗੇ ਬੋਲ ਨਾ ਹੋਇਆ।

ਵੱਡਾ ਚਾਚਾ ਬੋਲਿਆ, "ਬਾਪੂ ਚਿੰਤਾ ਕਿਉਂ ਕਰਦੈਂ? ਐਧਰ..." ਆਪਣੇ ਵਿਹੜੇ ਵੱਲ ਹੱਥ ਕਰਕੇ ਉਹਨੇ ਗੱਲ ਅੱਗੇ ਵਧਾਈ, "ਐਧਰ ਪੰਦਰਾਂ ਵੀਹਾਂ ਦਿਨਾਂ ਤਾਈਂ ਦੋ ਸੂਅ ਪੈਣਗੀਆਂ, ਝੱਟ ਲੰਘੀ ਜਾਊ।"

"ਮੈਨੂੰ ਪਤੈ, ਪੁੱਤ, ਦਿਨ ਸੋਹਣੇ ਲੰਘਣਗੇ। ਹਾਂ, ਗੱਡੇ ਦੀ ਕੁਲ ਗਦੀ ਨੇ ਚੰਗਾ ਨਹੀਂ ਕੀਤਾ ਅੱਜ ਮੁੰਡਿਉ ! ਗੱਡੇ ਦਾ ਈ ਨਹੀਂ, ਸਭ ਕਾਸੇ ਦਾ ਮਾਲਕ ਅਜੇ ਬੈਠੈ। ਪੁੱਤ, ਉਹਨੂੰ ਭੁਗਤਣਾ ਪਊ। ਆਥਣੇ ਦੋਵੇਂ ਜੀਅ, ਥੋਡੇ ਤਾਏ ਨੂੰ ਲੈ ਕੇ ਆਏ ਸਨ। ਮੈਥੋਂ ਬਾਈ ਨੂੰ ਵੀ ਫਿੱਕਾ ਬੋਲਿਆ ਗਿਆ। ਉਹ ਦੋਵੇਂ ਜੀਅ ਤਾਂ ਮੈਂ ਕੁਪੱਤ ਕਰਕੇ ਭਜਾਅ 'ਤੇ। ਘੁੱਗੂ ਨ੍ਹੀਂ ਕੁਸ਼ ਬੋਲਿਆ। ਫਫੇਕੁੱਟਣੀ ਦੀ ਮੈਂ ਸੁਣੀ ਨਹੀਂ। ਤੂੰ ਸੁਣ ਉਏ ਸੋਹਣਿਆ ! ਕਲ ਸਵੇਰੇ ਤੂੰ ਮੋਘੇ ਵਾਲੇ ਖੇਤ ਹਲ਼ ਜੋੜਨੈ। ਮੈਂ ਆਪ ਚੱਲੂੰ ਤੇਰੇ ਨਾਲ।" ਬਾਪੂ ਸਾਹ ਨਹੀਂ ਸੀ ਲੈ ਰਿਹਾ। "ਮੈਨੂੰ ਪਤੈ ! ਵੱਡੇ ਨੇ ਨ੍ਹੀ ਖੇਤ ਜਾਣਾ। ਇਹ ਤਾਂ ਮੇਰਾ ਪਿਉ ਬਣ ਕੇ, ਅੱਗੋਂ ਮੈਨੂੰ ਸਮਝਾਉਤੀਆਂ ਦੇਣ ਬਹਿਜੂ। ਇਹਦੀ ਭਲਮਾਣਸੀ ਮੈਨੂੰ ਹੌਲਿਆਂ ਪਾਉਂਦੀ ਐ।"

ਬਾਪੂ ਦੀਆਂ ਗੱਲਾਂ ਤੋਂ ਖਿਝਕੇ ਪਰ ਸਬਰ ਰੱਖ ਕੇ, ਉਹਦਾ ਵੱਡਾ ਪੁੱਤ ਬੋਲਿਆ, "ਬਾਪੂ ਤੂੰ ਸਿਆਣਾ ਬਿਆਣਾ ਐਂ। ਕਾਹਤੋਂ ਕਮਲ਼ ਮਾਰਦੈਂ, ਉਹ ਸਿਆਣੀ ਹੁੰਦੀ ਤਾਂ ਮੋਇਆਂ ਅੱਡ ਹੋਣਾ ਸੀ। ਸੁਹਣੀ ਗੁਜ਼ਰ ਹੋਈ ਜਾਂਦੀ ਸੀ। ਹੁਣ ਵੀ ਕੋਈ ਮਾੜੇ ਦਿਨ ਨਹੀਂ ਲੰਘ ਰਹੇ। ਆਥਣ-ਸਵੇਰ ਚੁੱਲ੍ਹੇ ਅੱਗ ਪੈਂਦੀ ਐ। ਤੂੰ ਛੋਟੀ ਛੋਟੀ ਗੱਲ ਨੂੰ ਦਿਲ 'ਤੇ ਨਾ ਲਾਇਆ ਕਰ।"

"ਬਾਪੂ !" ਉਹਨੇ ਬਾਪੂ ਦਾ ਧਿਆਨ ਬਦਲਣ ਦਾ ਜਤਨ ਕੀਤਾ; "ਐਹ ਨਵਾਂ ਗੱਡਾ, ਸਾਡੇ ਦੋਹਾਂ ਭਰਾਵਾਂ ਦਾ ਐ। ਪੁਰਾਣਾ ਤੂੰ ਛੋਟੇ ਕੋਲ ਈ ਰਹਿਣ ਦੇ। ਛੇ ਮਹੀਨੇ ਔਖਿਆਂ ਸੌਖਿਆਂ ਨਿਕਲ ਜੂ।

ਆਉਂਦੀ ਫਸਲ ਤਾਈਂ ਸੌਖੇ ਹੋ ਜਾਂਗੇ। ਇਕ ਅੱਧ ਡੰਗਰ ਹੋਰ ਵੇਚ ਲਾਂਗੇ। ਐਧਰ ਹੋ ! ਜ਼ਰਾ ਗੱਡੇ ਨਿਗਾਹ ਮਾਰ। ਵਿੱਢ ਵੀ ਨਾਲ ਦਾ ਈ ਬਣਿਆ ਵਿਐ। ਮਿਸਤਰੀ ਯਾਰ! ਵਿਖਾ ਬਾਪੂ ਨੂੰ ਮਿਸਤਰੀ ਨੇ ਲਾਲਟੈਣ ਚੁੱਕ ਲਈ ਤੇ ਬਾਪੂ ਗੱਡੇ ਵੱਲ ਅਹੁਲ਼ਿਆ। ਮਿਸਤਰੀ ਨੇ ਬਾਪੂ ਨੂੰ ਗੱਲੀਂ ਲਿਆ। ਇਕ ਵਾਰ ਤਾਂ ਲੱਗਾ ਜਿਵੇਂ ਬਾਪੂ ਦਾ ਗੁੱਸਾ ਠੰਡਾ ਹੋ ਗਿਆ ਸੀ।

ਬਾਪੂ 'ਤੇ ਕਦੇ ਕਦੇ ਮੈਨੂੰ ਵੀ ਗੁੱਸਾ ਆਉਂਦਾ। ਭਾਵੇਂ ਮੈਂ ਅਜੇ ਨਿਆਣਾ ਹੀ ਸਾਂ, ਮੈਨੂੰ ਗੰਭੀ ਗੱਲਾਂ ਦੀ ਅਜੇ ਸਮਝ ਵੀ ਨਹੀਂ ਸੀ। ਅੰਦਰਲੇ ਘਰ ਵੀ ਜਦੋਂ ਧਿਆਨ ਜਾਂਦਾ ਤਦ ਘਰਾਂ ਵਿਚ ਅੰਤ ਹੀ ਅੰਤਰ ਦਿਖਦਾ। ਅੰਦਰਲੇ ਘਰ, ਗਾਰਡਰਾਂ 'ਤੇ ਉਸਰੇ ਦਰਵਾਜ਼ੇ ਦੇ ਨਾਲ ਬੈਠਕ ਤੇ ਬੈਠਕ ਉੱ ਚੁਬਾਰਾ। ਖੁੱਲ੍ਹਾ ਡੁੱਲ੍ਹਾ ਵਿਹੜਾ। ਪਿੱਛੇ, ਬਰਾਬਰ ਦੋ ਸਵਾਤਾਂ। ਸਵਾਤਾਂ ਦੇ ਖੱਬੇ ਪਾਸੇ ਇਕ ਕਮਰਾ ਸੱਜੇ ਪਾਸੇ ਰਸੋਈ। ਵਿਚਾਲ਼ੇ ਵਰਾਂਡਾ। ਐਧਰ, ਸਾਡੇ ਦੋ ਘਰਾਂ ਦੀਆਂ ਦੋ ਸਵਾਤਾਂ ਸਨ ਤੇ ਉਹ ਕੱਚੀਆਂ। ਅੱਡ ਹੋਣ ਤੋਂ ਪਹਿਲਾਂ, ਇਹ ਦੋਵੇਂ ਤੂੜੀ ਨਾਲ ਭਰੀਆਂ ਹੁੰਦੀਆਂ ਸਨ। ਪਸ਼ੂਆਂ ਲਈ ਛੱਤੜੇ ਸਨ। ਤੂੜੀ ਵਾਸਤੇ ਕੋਠੇ ਨਹੀਂ ਸਨ। ਬਾਹਰਲੀਆਂ ਕੰਧਾਂ ਨਾਲ ਕੁੱਪ ਲਾਏ ਹੁੰਦੇ ਤੇ ਕੁੱਪਾਂ ਬੇਬੇ ਹੁਰੀਂ ਚੀਕਣੀ ਮਿੱਟੀ ਵਿਚ ਗੋਹਾ-ਤੂੜੀ ਦੀ ਘਾਣੀ ਬਣਾ ਕੇ ਲਿੱਪ ਦਿੰਦੀਆਂ ਸਨ। ਦੋਹਾਂ ਘਰ ਦਾ ਚੌਕਾ-ਚੁਲ੍ਹਾ ਵੀ ਅਣ-ਛੱਤਿਆ ਹੀ ਸੀ। ਬੱਸ, ਕੰਧੋਲੀ ਦਾ ਵਲਗਣ ਕਰਕੇ, ਚੌਕੇ-ਚੁਲ੍ਹੇ ਤੇ ਹਾ ਬਣਾ ਲਏ ਸਨ। ਮੀਂਹ ਕਣੀ ਵਾਲੇ ਦਿਨ, ਚੱਕਵਾਂ-ਚੁੱਲ੍ਹਾ ਸਵਾਤ ਵਿਚ ਰੱਖ ਲਿਆ ਜਾਂਦਾ ਸੀ ਖੇਤਾਂ ਵੱਲ ਧਿਆਨ ਜਾਣਾ ਤਾਂ ਦਿਸਣਾ, ਸਾਡੇ ਦੋਹਾਂ ਘਰਾਂ ਜਿੰਨੀ ਜ਼ਮੀਨ ਛੋਟੇ ਚਾਚੇ ਕੋਲ ਸੀ ਬਾਪੂ, ਮੈਨੂੰ ਚੰਗਾ ਨਾ ਲੱਗਣਾ। ਉਹਦਾ ਮੈਨੂੰ ਪਿਆਰ ਨਾ ਆਉਣਾ। ਵੱਡਾ ਹੋਇਆ ਤਾਂ ਮੈਨੂੰ ਸਮ ਆਈ ਕਿ ਬਾਪੂ ਨੇ ਆਪਣਾ ਚੌਥਾ ਹਿੱਸਾ ਰੱਖਿਆ ਹੋਇਆ ਸੀ। ਤੇ ਮੈਂ ਵੇਖਿਆ, ਜਿਸ ਬਜ਼ੁਰਗ ਨੇ ਆਪਣਾ ਹਿੱਸਾ ਕਿਸੇ ਕਾਰਨ ਨਹੀਂ ਸੀ ਰੱਖਿਆ; ਉਹਦਾ ਬੁਢੇਪਾ ਬੜਾ ਦਰਦਨਾਕ ਗੁਜ਼ਰਿਆ ਸੀ ਕਈ ਬਜ਼ੁਰਗ ਮੈਂ, ਰੋਟੀ ਲਈ ਵੀ ਲਾਚਾਰ ਵੇਖੇ ਸਨ। ਫੇਰ ਬਾਪੂ ਮੈਨੂੰ ਸਿਆਣਾ ਸਿਆਣਾ ਤੇ ਬਹੁ ਚੰਗਾ ਚੰਗਾ ਲੱਗਣ ਲੱਗ ਪਿਆ ਸੀ।

ਹਾਂ, ਅਗਲੇ ਦਿਨ, ਵੱਡੇ ਚਾਚੇ ਨੂੰ ਮੋਘੇ ਵਾਲੇ ਖੇਤ ਹਲ਼ ਜੋੜਕੇ ਨਹੀਂ ਸੀ ਜਾਣਾ ਪਿਆ ਮੋਘੇ ਵਾਲਾ ਖੇਤ ਬਾਪੂ ਦੀ ਮੇਰ ਵਿਚ ਸੀ। ਸਾਝਰੇ ਹੀ ਮੇਰਾ ਬਾਪ, ਬਾਪੂ ਦੇ ਵੱਡੇ ਭਰਾ, ਛੋਟੇ ਚਾਚੇ ਤੇ ਛੋਟੀ ਚਾਚੀ ਨੂੰ ਨਾਲ ਲੈ ਕੇ ਆਪਣੇ ਘਰ ਆ ਗਿਆ। ਉਹਨਾਂ ਸਾਰਿਆਂ ਰਲ਼ ਮਿਲ਼ ਕੇ ਬਾਪੂ ਨੂੰ ਠੰਡਿਆਂ ਕਰ ਲਿਆ। ਉਹਦਾ ਗੁੱਸਾ ਮੱਠਾ ਹੋਇਆ ਤਾਂ ਉਹਦੇ ਵੱਡੇ ਭਰਾ ਨੇ, ਮੇਰੇ ਛੋਟੇ ਚਾਚੇ ਨੂੰ ਸੱਚੀ-ਝੂਠੀ ਘੂਰੀ ਵੱਟ ਕੇ, ਬਾਪੂ ਦੀ ਮੰਜੀ ਚੁੱਕਣ ਲਈ ਆਖਿਆ। ਉਹ ਮੰਜੀ ਵੱਲ ਆਹੁਲ਼ਿਆ ਤਾਂ ਝੱਟ ਚਾਚੀ ਨੇ ਬਾਪੂ ਦੀ ਦਰੀ ਤੇ ਖੇਸ ਆਪਣੇ ਸਿਰ 'ਤੇ ਰੱਖ ਲਏ। ਬਾਪੂ ਦੇ ਵੱਡੇ ਭਰਾ ਨੇ ਬਾਪੂ ਦੀ ਬਾਂਹ ਫੜ ਕੇ ਉਹਨੂੰ ਆਖਿਆ, "ਚੱਲ ਉੱਠ! ਘਰ ਚੱਲੀਏ!! ਆਪਣੀ ਉਮਰ 'ਚ ਗੁੱਸਾ ਨ੍ਹੀਂ ਸੋਂਹਦਾ।" ਤੇ ਬਾਪੂ ਚੁੱਪ ਕਰਕੇ ਤੁਰ ਪਿਆ। ਉਹਦੇ ਫਰਕੇ ਬੁਲ੍ਹ ਕੁਝ ਕਹਿਣ ਕਹਿਣ ਲੋਚਦੇ ਸਨ ਪਰ ਉਹਨੇ ਚੁੱਪ ਵੱਟੀ ਰੱਖੀ। ਮੈਂ ਵੀ ਉਹਨਾਂ ਦੇ ਨਾਲ ਹੀ ਹੋ ਲਿਆ ਸਾਂ ਤੇ ਜਦੋਂ ਅਸੀਂ ਅੰਦਰਲੇ ਘਰੋਂ ਮੁੜਨ ਲੱਗੇ ; ਚਾਚੀ ਨੇ ਮੇਰੇ ਬਾਪ ਦੀ ਬਾਂਹ ਫੜਕੇ ਆਖਿਆ, "ਭਾਈ ਜੀ ! ਲੱਸੀ ਪੀਤੇ ਬਿਨਾਂ ਮੈਂ ਨ੍ਹੀਂ ਥੋਨੂੰ ਘਰੋਂ ਜਾਣ ਦੇਣਾ।" ਉਹਦਾ ਗੱਚ ਭਰ ਆਇਆ ਸੀ ਤੇ ਅੱਖਾਂ ਡੁੱਲ੍ਹਣ 'ਤੇ ਆ ਗਈਆਂ ਸਨ। ਉਸ ਜ਼ਮਾਨੇ ਵਿਚ ਟਾਵੀਂ ਟਾਵੀਂ ਇਸਤਰੀ ਹੀ ਅਜਿਹੀ ਜੁਰਅਤ ਕਰ ਸਕਦੀ ਸੀ। "ਕੁੜੀਏ! ਲਿਆ !! ਚਿਰ ਨਾ ਲਾ !!! ਸੌ ਧੰਦੇ ਸਾਡਾ ਰਾਹ ਵੇਖ ਰਹੇ ਨੇ।"

ਮੁੱਦਤ ਹੋ ਗਈ ਹੈ। ਮੇਰੇ ਬਾਪੂ ਨੇ ਇਸ ਫਾਨੀ ਦੁਨੀਆਂ ਨੂੰ ਅਲਵਿਦਾ ਕਹਿ ਦਿੱਤੀ ਹੈ ਪਰ ਮੈਨੂੰ ਕੱਲ੍ਹ ਦੀ ਹੀ ਗੱਲ ਲਗਦੀ ਹੈ। ਅੱਜ ਮੇਰੇ ਬਾਪ ਦੀ ਅੰਸ ਖੁੱਲ੍ਹੀ-ਡੁੱਲ੍ਹੀ ਪੇਂਡੂ ਤੇ ਸ਼ਹਿਰੀ ਜਾਇਦਾਦ ਦੀ ਮਾਲਕ ਹੈ। ਪਿੰਡ ਜਾਂਦਾ ਹਾਂ ਤਾਂ ਹਰ ਮਿਲਣ ਵਾਲਾ ਇਸ ਭਾਵ ਦੀ ਗੱਲ ਕਰਦਾ ਹੈ ਕਿ ਸਰਦਾਰ ਕਿਰਪਾਲ ਸਿੰਘ ਦੀਆਂ ਕਿਆ ਬਾਤਾਂ ਸਨ। ਇਹ ਸੁਣ ਕੇ ਗਰਵ ਨਾਲ ਮੇਰੀ ਛਾਤੀ ਚੌੜੀ ਨਹੀਂ ਹੁੰਦੀ। ਮੈਨੂੰ ਨਹੀਂ ਭੁੱਲਦਾ ਕਿ ਮੇਰਾ ਬਾਪ ਆਪਣੀਆਂ ਚਾਰ ਸਿਆੜਾਂ ਭੋਏਂ ਦਾ ਅਦਨਾ ਮਾਲਕ ਸੀ।

[59, ਹੀਰਾ ਸਿੰਘ ਨਗਰ, ਕੋਟਕਪੂਰਾ-151 204]



**ਪੰਜਾਬੀ ਬਾਰੇ ਸਹਿਜ ਚਿੰਤਨ**

# ਵਾਹ ਵਾਹ ਬਲੈਕ ਸ਼ੀਪ

## ਬਲਜੀਤ ਬਾਸੀ

ਪਿੰਡ ਦੀ ਫਿਰਨੀ ਉੱਤੇ ਇਕ ਪੁਰਾਣੇ ਪੱਕੇ ਘਰ ਨੂੰ ਇਕ ਸਕੀਮੀ ਬੰਦੇ ਨੇ ਅੰਗਰੇਜ਼ੀ ਸਕੂਲ ਵਿਚ ਬਦਲ ਦਿੱਤਾ। ਇਸ ਸਕੂਲ ਦੀ ਅਧਿਆਪਕਾ ਰੋਜ਼ ਦੀ ਤਰ੍ਹਾਂ ਇਕ ਦਿਨ ਸਵੇਰੇ ਸਵੇਰੇ ਵਰਦੀਧਾਰੀ ਬੱਚਿਆਂ ਨੂੰ ਬੋਲ ਬੋਲ ਕੇ ਨਰਸਰੀ ਕਵਿਤਾ 'ਬਾਅ ਬਾਅ ਬਲੈਕ ਸ਼ੀਪ' ਰਟਾ ਰਹੀ ਸੀ। ਚਾਰਦੀਵਾਰੀ ਕੋਲ ਖੜ੍ਹੇ ਦੋ ਜੱਟ ਸੁਣ ਕੇ ਗ਼ਦ ਗ਼ਦ ਹੋ ਰਹੇ ਸਨ। ਇਕ ਨੇ ਦੂਜੇ ਨੂੰ ਕਿਹਾ, "ਸੁਆਦ ਆ ਗਿਆ ਬਈ, ਆਹ ...ਾਂ ਹੋਏ ਸਕੂਲ। ਪੰਜਾਬੀ ਸਕੂਲਾਂ 'ਚ ਤਾਂ ਘੱਟਾ ਈ ਉੜਦਾ ਰਹਿੰਦਾ; ਨਿਆਣੇ ਚੱਤੋ ਪਹਿਰ ਖੌਰੂ ਪਾਉਂਦੇ ਰਹਿੰਦੇ। ਨਲਕੇ ਦੇ ਗੇੜੇ ਈ ਨਹੀਂ ਦੇਣੋਂ ਹਟਦੇ, ਮਾਹਟਰ ਮਾਹਟਰਨੀਆਂ ਤਾਂ ਲੱਤਾਂ 'ਤੇ ਲੱਤਾਂ ਰੱਖਕੇ ਮੱਖੀਆਂ ਈ ਉੜਾਉਂਦੇ ਰਹਿੰਦੇ।" ਦੂਜੇ ਨੇ ਕਿਹਾ, "ਓਹ ਤਾਂ ਹੋਈ ਗੱਲ, ਆਹ ਬਲੈਕ ਸ਼ੀਪ ਕੀ ਸ਼ੈ ਹੁੰਦੀ ਹੈ, ਬੜੀ ਇਹਦੀ ਨਿੱਤ ਬਾਹ ਬਾਹ ਹੁੰਦੀ ਹੈ?" ਦੁਆਬੇ ਅਤੇ ਮਾਲਵੇ ਵਿਚ ਸ਼ਬਦ ਦੇ ਆਰੰਭ ਵਿਚ ਆਉਂਦੀ ਧੁਨੀ 'ਵ' ਨੂੰ 'ਬ' ਤੇ ਵਿਚਕਾਰ ਜਾਂ ਪਿੱਛੇ ਆਉਂਦੀ 'ਬ' ਨੂੰ 'ਵ' ਬੋਲ ਕੇ ਉਚਾਰਿਆ ਜਾਂਦਾ ਹੈ ਜਿਵੇਂ 'ਵਾਲੀਬਾਲ' ਨੂੰ ਏਥੇ 'ਬਾਲੀਵਾਲ' ਤੇ 'ਗੁਲਾਬ' ਨੂੰ ਗੁਲਾਵ' ਕਿਹਾ ਜਾਂਦਾ ਹੈ। ਬੱਚਿਆਂ ਦੁਆਰਾ ਰਟੇ ਜਾ ਰਹੇ 'ਬਾਅ ਬਾਅ ਬਲੈਕ ਸ਼ੀਪ' ਨੂੰ 'ਵਾਹ ਵਾਹ ਬਲੈਕ ਸ਼ੀਪ' ਸਮਝ ਕੇ ਵਿਸਮਾਦ ਵਿਚ ਆਏ ਜੱਟ ਅਸਲ ਵਿਚ ਅਚੇਤ ਹੀ ਪੰਜਾਬ ਵਿਚ ਖੁੰਭਾਂ ਵਾਂਗ ਉਗ ਚੁੱਕੇ ਅੰਗਰੇਜ਼ੀ ਸਕੂਲਾਂ ਦੀ ਹੀ ਵਾਹ ਵਾਹ ਕਰ ਰਹੇ ਸਨ। ਬਹਰਹਾਲ ਅੰਗਰੇਜ਼ੀ ਸ਼ਬਦ 'ਬਲੈਕ ਸ਼ੀਪ' ਦਾ ਇਕ ਮਤਲਬ ਘਟੀਆ ਜਾਂ ਘ੍ਰਿਣਤ ਬੰਦਾ ਵੀ ਹੈ ਤੇ ਜਿਨ੍ਹਾਂ ਅਜੇਹੇ ਅੰਗਰੇਜ਼ਾਂ ਨੂੰ ਅਸੀਂ ਦੇਸ਼ੋਂ ਕੱਢਿਆ ਸੀ ਉਨ੍ਹਾਂ ਦੀ ਅੰਗਰੇਜ਼ੀ ਨੂੰ ਅਸੀਂ ਗਲੇ ਲਗਾ ਰਹੇ ਹਾਂ!

ਇਨ੍ਹਾਂ ਅਖਾਉਤੀ ਅੰਗਰੇਜ਼ੀ ਸਕੂਲਾਂ ਦਾ ਭੁਆਰਾ ਪੰਜਾਬ ਦੇ ਸ਼ਹਿਰਾਂ ਤੋਂ ਚੱਲਕੇ ਦੇਹਾਤ ਤਕ ਏਨਾ ਫੈਲ ਚੁੱਕਾ ਹੈ ਕਿ ਹਰ ਘਰ ਇਸ ਦੀ ਗ੍ਰਿਫ਼ਤ ਵਿੱਚ ਆ ਚੁੱਕਾ ਹੈ। ਕੋਈ ਦਸਵੀਂ ਬਾਹਰਵੀਂ ਪਾਸ ਫ੍ਹੇਲ ਵਿਹਲਾ ਬੰਦਾ ਜਾਂ ਰਿਟਾਇਰ ਹੋ ਚੁੱਕਾ ਅਧਿਆਪਕ ਜੇ ਕੋਈ ਹੋਰ ਕਮਾਈ ਕਰਨ ਜੋਗਾ ਨਹੀਂ ਤਾਂ ਉਸ ਨੂੰ ਅੰਗਰੇਜ਼ੀ ਸਕੂਲ ਖੋਲਣ ਦਾ ਧੰਦਾ ਸਮਝੋ ਵਾਜਾਂ ਮਾਰ ਰਿਹਾ ਹੈ। ਪਿੰਡਾਂ 'ਚ ਪਰਵਾਸੀਆਂ ਵੱਲੋਂ ਛੱਡੇ ਪੁਰਾਣੇ ਮਕਾਨਾਂ ਦੀ ਕਮੀ ਨਹੀਂ। ਗੰਢ ਤੁੱਪ ਕਰ ਕੇ ਮੱਲ ਲਵੋ, ਟੀਪ ਟਾਪ ਕਰਕੇ ਚਾਰ ਡੈਸਕ ਤੇ ਕੁਰਸੀਆਂ ਮੇਜ਼ ਡਾਹ ਦਿਓ, ਅੰਗਰੇਜ਼ੀ ਸਕੂਲ ਦਾ ਮੁੱਢਲਾ ਢਾਂਚਾ ਤਿਆਰ ਹੈ। ਆਪਣੇ ਟੇਸਟ ਤੇ ਸਮਝ ਅਨੁਸਾਰ ਇਸ ਦਾ ਪਬਲਿਕ, ਪਰਾਈਵੇਟ ਜਾਂ ਅੰਗਰੇਜ਼ੀ ਸਕੂਲ ਦਾ ਨਾਮਕਰਣ ਕਰ ਲਵੋ। ਵੈਸੇ ਮਕਾਨ ਦੇ ਮਾਲਕ ਦੀ ਯਾਦ 'ਚ ਬੜਾ ਬੱਚੇ-ਖਿੱਚਵਾਂ ਨਾਂ ਮੈਂ ਸੁਝਾ ਦਿੰਦਾ ਹਾਂ, "ਸਰਦਾਰ ਗੁਰਜੰਟ ਸਿੰਘ ਕੈਨੇਡੀਅਨ ਮੈਮੋਰੀਅਲ ਇੰਟਰਨੈਸ਼ਨਲ ਪਬਲਿਕ ਪਰਾਈਵੇਟ ਇੰਗਲਿਸ਼ ਮੀਡੀਅਮ ਨਾਨ-ਪੰਜਾਬੀ ਨਰਸਰੀ ਟੂ ਮੈਟਰਿਕ ਸਕੂਲ, (ਸੀ ਬੀ ਐੱਸ ਸੀ ਪੈਟਰਨ), ਚਚਰਾੜੀ"। ਸਟਾਫ਼ ਪੂਰਾ ਕਰਨ ਲਈ ਪਿੰਡ 'ਚ ਹੋਰ ਦਸਵੀਂ ਪਾਸ ਘਰ 'ਚ ਬੈਠੀਆਂ ਵਹੁਟੀਆਂ ਕੁੜੀਆਂ ਬਥੇਰੀਆਂ ਮਿਲ ਜਾਣਗੀਆਂ; ਦੋ, ਚਾਰ, ਛੇ ਸੌ ਰੁਪਏ ਮਹੀਨੇ 'ਚ ਉਨ੍ਹਾਂ ਲਈ ਇਹ ਸ਼ੁਗਲ ਮਾੜਾ ਨਹੀਂ। ਨਾਲੇ ਉਹ ਆਪਣੀ ਅੰਗਰੇਜ਼ੀ 'ਤੇ ਹੱਥ ਫੇਰ ਲੈਣਗੀਆਂ- ਪਤਾ ਨਹੀਂ ਕਿਹੜੇ ਵੇਲੇ ਵਲੈਤ ਜਾਣਾ ਪਵੇ। ਬੱਸ ਇਕ ਵਾਰੀ ਅੱਡਾ ਗੱਡਾ ਲੱਗ ਗਿਆ, ਫਿਰ ਤਾਂ ਤੁਹਾਡੀ ਹਿੰਮਤ ਹੈ ਕਿ ਹੁਣ ਤੁਸੀਂ ਵਿਦਿਆ ਵਿਚਾਰੀ ਨੂੰ ਕਿੰਨਾ ਕਾਰੋਬਾਰੀ ਬਣਾਉਣਾ ਹੈ। ਗੋਗੜਾਂ ਛੱਡੀ ਨਵੀਂ ਅਮੀਰ ਬਣੀ ਜਮਾਤ ਬੱਚਿਆਂ ਦਾ ਨਾਵਾਂ ਲਿਖਾਉਣ ਭੱਜੀ ਆਵੇਗੀ, ਹੋਰ ਵੀ ਪਿੱਛੇ ਨਹੀਂ ਰਹਿੰਦੇ- ਇਹ ਪੱਕੀ ਗੱਲ ਹੈ। ਵਰਦੀਆਂ, ਕਿਤਾਬਾਂ, ਕਾਪੀਆਂ, ਬਸਤੇ, ਟਰਾਂਸਪੋਰਟ- ਆਮਦਨ ਖਿਚਣ ਲਈ ਸੰਭਾਵਨਾਵਾਂ ਅਸੀਮ ਹਨ। ਪਿੰਡ 'ਚੋਂ ਗੰਦੀਆਂ ਗਲੀਆਂ ਦਾ ਦਲਿੱਦਰ ਨਿਕਲੇ, ਨਾ ਨਿਕਲੇ ਮਾਂ-ਪੰਜਾਬੀ ਦਾ ਦਲਿੱਦਰ ਤਾਂ ਨਿੱਕਲ ਹੀ ਰਿਹਾ ਹੈ।

ਪਰੇ ਕਿਤੇ ਰੂੜੀਆਂ 'ਚ ਰੁਲਦਾ ਸਰਕਾਰੀ ਸਕੂਲ ਇਨ੍ਹਾਂ ਸਾਹਮਣੇ ਇਕ ਠੱਠੀ ਜਿਹੀ ਦਾ ਝੌਲਾ ਦਿੰਦਾ ਹੈ। ਤੇ ਹਾਂ ਇਨ੍ਹਾਂ ਰੂੜੀ-ਸਕੂਲਾਂ ਨੂੰ ਹੁਣ ਠੱਠੀਆਂ 'ਚ ਰਹਿੰਦੇ ਗ਼ਰੀਬ ਹਰੀਜਨ, ਨਵੇਂ ਨਵੇਂ ਆਏ ਭਈਏ ਤੇ ਹੋਰ ਖਸਤਾ ਹਾਲ ਲੋਕਾਂ ਦੇ ਬੱਚੇ ਹੀ ਭਾਗ ਲਾ ਰਹੇ ਹਨ। ਅਜੇਹੇ ਸਕੂਲਾਂ ਨੂੰ ਲੋਕ ਹੁਣ ਮਖੌਲ

ਦੂਸਰੀ ਭਾਸ਼ਾ ਦਾ ਐਲਾਨ ਕਰ ਦਿੱਤਾ ਹੈ। ਦਿੱਲੀ ਵਿਚ ਪੰਜਾਬੀ ਦੂਜੇ ਨੰਬਰ 'ਤੇ ਹੈ। ਪੰਜਾਬ ਵਿਚ ਵੱਡੀ ਗਿਣਤੀ 'ਚ ਹਿੰਦੂਆਂ ਨੇ ਜਨ-ਗਣਨਾ ਵਿਚ ਪੰਜਾਬੀ ਨੂੰ ਆਪਣੀ ਮਾਤ ਭਾਸ਼ਾ ਲਿਖਾ ਕੇ ਆਪਣੇ ਧੋਣੇ ਧੋ ਦਿੱਤੇ ਹਨ। ਸਰਕਾਰ ਵੱਲੋਂ ਪੰਜਾਬੀ ਦੀ ਪੜ੍ਹਾਈ ਨੂੰ ਲਾਜ਼ਮੀ ਵੀ ਬਣਾ ਦਿੱਤਾ ਗਿਆ ਹੈ। ਪਰ ਦੂਜੇ ਪਾਸੇ ਪੰਜਾਬ ਦੇ ਪਿੰਡਾਂ 'ਚ ਜਿੱਥੇ ਆਪਣੇ ਆਪ ਨੂੰ ਸਿੰਕਬੰਦ ਪੰਜਾਬੀ ਕਹਾਉਂਦੇ ਸਿੱਖ ਵੱਡੀ ਬਹੁ-ਗਿਣਤੀ ਵਿਚ ਵਸਦੇ ਹਨ, ਹਿੰਦੀ ਅਖ਼ਬਾਰਾਂ ਦੀ ਪੜ੍ਹਨ-ਗਿਣਤੀ ਪੰਜਾਬੀ ਅਖ਼ਬਾਰਾਂ ਨਾਲੋਂ ਕਿਤੇ ਵੱਧ ਹੈ। ਮੇਰਾ ਖਿਆਲ ਹੈ ਕਿ ਭਾਰਤੀ ਪਿਛੋਕੜ ਵਾਲੇ ਲੋਕਾਂ ਵਿਚੋਂ ਪੰਜਾਬੀ ਸ਼ਾਇਦ ਗੁਜਰਾਤੀਆਂ ਨੂੰ ਛੱਡਕੇ ਸਭ ਤੋਂ ਅਮੀਰ ਹਨ। ਪਰ ਇੰਟਰਨੈਟ 'ਤੇ ਪੰਜਾਬੀ ਵੈੱਬਸਾਈਟਾਂ ਤੇ ਬਲਾਗਾਂ ਦੀ ਗਿਣਤੀ ਮਰ ਕੇ ਸੌ ਤਕ ਅਪੜਦੀ ਹੈ। ਹਿੰਦੀ ਵਾਲੇ ਤਾਂ ਹਜ਼ਾਰਾਂ ਦੀਆਂ ਗੱਲਾਂ ਕਰਦੇ ਕਰਦੇ ਲੱਖ ਦੇ ਦਾਈਏ ਲਾਈ ਬੈਠੇ ਹਨ। ਪੰਜਾਬ ਦੇ ਬੱਸ ਅੱਡਿਆਂ 'ਤੇ ਪੰਜਾਬੀ ਦੇ ਰਿਸਾਲੇ ਘੱਟ ਹੀ ਕਦੇ ਵਿਕਦੇ ਦੇਖੇ ਹਨ। ਅਮਰੀਕਾ, ਯੂਕੇ, ਕੈਨੇਡਾ ਆਸਟਰੇਲੀਆ ਆਦਿ ਦੇਸ਼ਾਂ 'ਚ ਕੋਈ ਪੰਜਾਬੀ ਬੰਦਾ ਪੰਜਾਬੀ ਦੀ ਅਖ਼ਬਾਰ ਖਰੀਦ ਕੇ ਨਹੀਂ ਪੜ੍ਹਦਾ, ਹਾਂ ਗੁਰਦਵਾਰਿਆਂ 'ਚੋਂ ਪਰਸ਼ਾਦ ਦੀ ਤਰ੍ਹਾਂ ਮੁਫ਼ਤ 'ਚ ਜ਼ਰੂਰ ਚੁੱਕ ਲਿਆਉਂਦੇ ਹਨ।

ਇਹ ਗੱਲ ਪੱਕੀ ਹੈ ਕਿ ਕੋਈ ਭਾਸ਼ਾ ਦੇ ਬੋਲਣਹਾਰੇ ਭਾਵੇਂ ਕਿੰਨੇ ਹੋ ਜਾਣ, ਜਿੰਨਾ ਚਿਰ ਇਸ ਦੁਆਰਾ ਸਾਹਿਤ ਤੇ ਗਿਆਨ ਚੋਖੀ ਮਾਤਰਾ ਵਿਚ ਲਿਖਿਆ ਤੇ ਚਾਅ ਨਾਲ ਪੜ੍ਹਿਆ ਨਹੀਂ ਜਾਂਦਾ ਓਨਾ ਚਿਰ ਭਾਸ਼ਾ ਦਾ ਭਵਿੱਖ ਅਨਿਸਚਤ ਰਹੇਗਾ। ਭਾਸ਼ਾ ਸਾਹਿਤ ਨਾਲ ਕਿਰਿਆਵੰਤ ਅਤੇ ਪ੍ਰਫੁੱਲਤ ਹੁੰਦੀ ਹੈ, ਕੇਵਲ ਬੋਲ ਚਾਲ ਤਕ ਸੀਮਤ ਰਹਿ ਜਾਣ ਨਾਲ ਇਹ ਸਹਿਜੇ ਸਹਿਜੇ ਦੂਜੀਆਂ ਭਾਸ਼ਾਵਾਂ ਵਿਚ ਸਮਿਲਤ ਹੁੰਦੀ ਹੁੰਦੀ ਆਪਣੀ ਵੱਖਰੀ ਹੋਂਦ ਗੁਆ ਬੈਠਦੀ ਹੈ। ਅਸੀਂ ਗਾਇਕੀ ਵਿਚ ਲੱਚਰ ਗੀਤਾਂ ਦੀ ਭਰਮਾਰ ਹੋਣ ਦਾ ਰੌਲਾ ਪਾਈ ਜਾਂਦੇ ਹਾਂ ਪਰ ਇਸ ਦੀ ਵਜਹ ਵੀ ਏਹੀ ਹੈ ਕਿ ਅਸੀਂ ਸਾਹਿਤ ਤੇ ਸੂਹਜ ਤੋਂ ਹੀਣੇ ਹਾਂ। ਏਹੀ ਕਾਰਨ ਹੈ ਕਿ ਭਾਸ਼ਾ ਮਾਹਰਾਂ ਨੇ ਪੰਜਾਬੀ ਦੇ ਭਵਿੱਖ 'ਤੇ ਸਵਾਲੀਆ ਨਿਸ਼ਾਨ ਲਗਾ ਦਿੱਤਾ ਹੈ। ਯੂ ਐਨ ਓ ਨੇ ਪੰਜਾਹ ਸਾਲਾਂ ਚ ਪੰਜਾਬੀ ਦੇ ਖ਼ਤਮ ਹੋਣ ਦੀ ਘੰਟੀ ਵਜਾ ਦਿੱਤੀ ਹੈ। 'ਸਾਡੀ ਗਿਣਤੀ ਦੁਨੀਆ ਵਿਚ ਦਸ ਕਰੋੜ ਹੈ', 'ਪੰਜਾਬੀਆਂ ਦੀ ਸ਼ਾਨ ਵੱਖਰੀ' ਜਾਂ ' ਕੋਈ ਮਾਈ ਦਾ ਲਾਲ ਪੰਜਾਬੀ ਨੂੰ ਖ਼ਤਮ ਨਹੀਂ ਕਰ ਸਕਦਾ' ਜਿਹੇ ਫੋਕੇ ਉਪਭਾਵਕ ਦਮਗਜੇ ਮਾਰ ਕੇ ਪੰਜਾਬੀ ਨੂੰ ਜ਼ਿੰਦਾ ਨਹੀਂ ਰੱਖਿਆ ਜਾ ਸਕਦਾ। ਠੋਸ ਪੰਜਾਬੀ ਮੁੱਦਿਆਂ 'ਤੇ ਉਸਾਰੀ ਪੰਜਾਬੀ ਚੇਤਨਤਾ ਦੀ ਜ਼ਬਰਦਸਤ ਲਹਿਰ ਉਸਾਰਨ ਦੀ ਲੋੜ ਹੈ। ਧਾਰਮਿਕ ਗ੍ਰੰਥਾਂ ਤੋਂ ਪ੍ਰੇਰਨਾ ਲਈ ਜਾ ਸਕਦੀ ਹੈ ਪਰ ਧਰਮ ਨੂੰ ਕੌਮੀਅਤ ਦੇ ਬਦਲ ਵਜੋਂ ਪੇਸ਼ ਕਰਨਾ ਸਰਾਸਰ ਗ਼ਲਤ ਹੋਵੇਗਾ। ਨਾ ਹੀ ਭਈਆਂ ਉੱਤੇ ਪੰਜਾਬ ਜਾਂ ਪੰਜਾਬੀ ਉੱਤੇ ਹਾਵੀ ਹੋਣ ਦਾ ਦੋਸ਼ ਦਿੱਤਾ ਜਾ ਸਕਦਾ ਹੈ। ਬਿਜਾਈ ਜਾਂ ਵਢਾਈ ਦੀ ਰੁੱਤੇ ਜਦ ਭਈਏ ਗੱਡੀਆਂ ਭਰ ਭਰ ਲੁਧਿਆਣੇ ਸਟੇਸ਼ਨ 'ਤੇ ਉਤਰ ਕੇ ਪਲੇਟਫਾਰਮਾਂ 'ਤੇ ਸੁੱਤੇ ਪਏ ਹੁੰਦੇ ਹਨ ਤਾਂ ਜ਼ਿਮੀਦਾਰ ਉਨ੍ਹਾਂ ਦੇ ਕੰਨਾਂ ਵਿਚ ਰਸ ਘੋਲ ਦਿੰਦੇ ਹਨ,"ਭਈਆ ਜੀ, ਸਾਡੇ ਨਾਲ ਪਿੰਡ ਚੱਲੋਗੇ, ਬਾਹਰ ਗੱਡੀ ਖੜੀ ਹੈ?" ਪੰਜਾਬ 'ਚ ਹੋਰ ਪ੍ਰਾਂਤਾਂ ਤੋਂ ਕਾਮਿਆਂ ਦਾ ਆਉਣਾ ਇਕ ਇਤਿਹਾਸਕ-ਆਰਥਿਕ ਵਰਤਾਰਾ ਹੈ, ਐਨ ਉਸੇ ਤਰ੍ਹਾਂ ਜਿਵੇਂ ਪੰਜਾਬੀਆਂ ਦਾ ਦੂਸਰੇ ਦੇਸ਼ਾਂ ਵਿਚ ਜਾਂ ਰਾਜਾਂ ਵਿਚ ਪ੍ਰਵਾਸ।ਇਹ ਪ੍ਰਵਾਸੀ ਕਾਮੇ ਪੰਜਾਬੀ ਪੜ੍ਹਦੇ ਹਨ, ਪੰਜਾਬੀ ਵਿਚ ਸਾਹਿਤ ਵੀ ਰਚਣ ਲੱਗ ਪਏ ਹਨ, ਏਹੀ ਭਵਿੱਖ ਦੇ ਪੰਜਾਬੀ ਹਨ। ਪਰ ਜੇ ਅਸੀਂ ਹੀ ਆਪਣੀ ਪਹਿਚਾਣ ਗੁਆ ਦਿੱਤੀ ਤਾਂ ਫਿਰ ਇਨ੍ਹਾਂ ਦੀ ਭਾਸ਼ਾ ਹੀ ਪੰਜਾਬ 'ਚ ਚੱਲੇਗੀ। ਭੂਗੋਲਕ ਸਥਿਤੀ ਤੇ ਇਤਿਹਾਸਕ ਕਾਰਨਾਂ ਕਰਕੇ ਪੰਜਾਬੀਆਂ ਨੂੰ ਟਿਕ ਕੇ ਰਹਿਣਾ ਨਸੀਬ ਨਹੀਂ। ਸ਼ਾਇਦ ਇਸੇ ਲਈ ਇਹ ਆਪਣੀ ਜ਼ੁਬਾਨ ਨਾਲ ਵਫ਼ਾਦਾਰ ਨਹੀਂ। ਪਤਾ ਨਹੀਂ ਕਿਹੜੇ ਵੇਲੇ ਕਿੱਥੇ ਵਸਣਾ ਪਵੇ। ਪੰਜਾਬੀ ਅਕਸਰ ਦੂਜੇ ਦੀ ਭਾਸ਼ਾ ਵਿਚ ਗੱਲ ਕਰਨ ਦੀ ਕੋਸ਼ਿਸ਼ ਕਰਦੇ ਹਨ। ਪਰ ਨਿਰੰਤਰ ਇਹ ਸਥਿਤੀ ਬਣੀ ਰਹਿਣ ਨਾਲ ਕਿਸੇ ਸਮੇਂ ਸਾਡੀ ਪਛਾਣ ਨੂੰ ਖੋਰਾ ਲੱਗਣਾ ਸ਼ੁਰੂ ਹੋ ਜਾਵੇਗਾ। ਪੰਜਾਬੀਆਂ ਲਈ ਐਸ ਵੇਲੇ ਵੱਡੀ ਚੁਣੌਤੀ ਪੇਸ਼ ਹੈ। ਜੇ 'ਸੁੱਤੇ ਸ਼ੇਰ' ਨੇ ਇਸਦਾ ਮੁਕਾਬਲਾ ਨਾ ਕੀਤਾ ਤਾਂ ਪੰਜਾਬੀ ਕੌਮੀਅਤ ਛੇਤੀ ਹੀ ਇਤਿਹਾਸ ਦੇ ਪੰਨਿਆਂ ਤੇ ਰਹਿ ਜਾਵੇਗੀ।

**[400-M4, Plymouth Road, Plymouth MI 48170, USA]**



# ਇਕ ਮੁਲਾਕਾਤ ਡਾ. ਸਾਧੂ ਸਿੰਘ ਨਾਲ

## ਸਤਨਾਮ ਸਿੰਘ ਢਾਹ

*ਹੋਵੇ ਪੇਸ਼ ਸਵੇਰਾ ਸੂਰਜ ਦਾ ਜਾਇਆ*
*ਨੇਰ੍ਹੇ ਦੇ ਦਰਬਾਰ 'ਚ ਮੈਨੂੰ ਹਾਕ ਪਈ*
*ਏਨਾ ਸੱਚ ਨਾ ਬੋਲ ਕਿ ਕੱਲਾ ਰਹਿ ਜਾਵੇਂ*
*ਚਾਰ ਕੁ ਬੰਦੇ ਛੱਡ ਲੈ ਮੋਢਾ ਦੇਣ ਲਈ*

ਸੁਰਜੀਤ ਪਾਤਰ ਦੀਆਂ ਇਹ ਸਤਰਾਂ ਡਾ. ਸਾਧੂ ਸਿੰਘ 'ਤੇ ਪੂਰੀ ਤਰ੍ਹਾਂ ਢੁੱਕਦੀਆ ਹਨ। ਸਾਧੂ ਸਿੰਘ ਨੇ ਆਪਣੀ ਆਤਮਾ ਦੀ ਆਵਾਜ਼ ਸੁਣੀ ਅਤੇ ਉਹਦੇ 'ਤੇ ਪਹਿਰਾ ਦਿੱਤਾ, ਉਹੀ ਕੰਮ ਕੀਤਾ ਜੋ ਉਸ ਦੀ ਅੰਤਰ ਆਤਮਾ ਨੇ ਕਰਨ ਨੂੰ ਕਿਹਾ। ਉਂਝ ਡਾ. ਸਾਧੂ ਸਿੰਘ ਪੰਜਾਬੀ ਸਾਹਿੱਤਕ ਖੇਤਰ ਵਿਚ ਕਿਸੇ ਜਾਣ ਪਛਾਣ ਦਾ ਮੁਥਾਜ ਨਹੀਂ। ਉਹ ਡੀ.ਏ.ਵੀ. ਕਾਲਿਜ ਜਲੰਧਰ, ਪੰਜਾਬ ਯੂਨੀਵਰਸਿਟੀ ਈਵਨਿੰਗ ਕਾਲਿਜ ਜਲੰਧਰ ਅਤੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਲੁਧਿਆਣੇ ਪੰਜਾਬੀ ਦਾ ਬਹੁਤ ਮਕਬੂਲ ਪ੍ਰੋਫੈਸਰ ਰਹਿ ਚੁੱਕਾ ਹੈ। ਉਸ ਦੇ ਪੜ੍ਹਾਏ ਹੋਏ ਵਿਦਿਆਰਥੀ ਦੇਸ਼ਾਂ ਵਿਦੇਸ਼ਾਂ ਵਿਚ ਚੰਗੇ ਕੰਮਾਂ 'ਤੇ ਲੱਗੇ ਹੋਏ ਹਨ। ਪੰਜਾਬ ਦੇ ਸੰਤਾਪੇ ਵਰ੍ਹਿਆਂ ਵਿਚ ਮਜਬੂਰੀ ਵਸ ਪਰਵਾਸ ਵਿਹਾਜਣ ਪਿੱਛੋਂ ਉਹ ਅੱਜ ਕਲ ਸੁੱਖੀਂ ਸਾਂਦੀਂ ਬੀ.ਸੀ. ਦੇ ਭਰਵੀਂ ਪੰਜਾਬੀ ਵਸੋਂ ਵਾਲੇ ਸ਼ਹਿਰ ਸਰੀ ਵਿਚ ਰਹਿ ਰਿਹਾ ਹੈ। ਜਿੱਥੇ ਡਾ. ਸਾਧੂ ਸਿੰਘ ਇਕ ਮਹਿਬੂਬ ਅਧਿਆਪਕ ਹੈ ਉੱਥੇ ਉਹ ਪਿਆਰ ਤੇ ਮਿੱਤਰਤਾ ਦਾ ਮੁਜੱਸਮਾ ਵੀ ਹੈ। ਆਪਣੇ ਅਸੂਲਾਂ 'ਤੇ ਖੜ੍ਹੇ ਰਹਿਣ ਦੀ ਖ਼ਾਤਰ ਭਾਵੇਂ ਕਿੰਨੀ ਵੀ ਭਾਰੀ ਕੀਮਤ ਚੁਕਾਉਣੀ ਪਈ, ਉਹਨੇ ਖਿੜੇ ਮੱਥੇ ਚੁਕਾਈ ਹੈ। ਡਾ. ਸਾਧੂ ਸਿੰਘ ਬੜੇ ਅਲਬੇਲੇ ਸੁਭਾਅ ਦਾ ਮਾਲਕ ਹੈ। ਆਪਣੇ ਇਸ ਸੁਭਾਅ ਕਰਕੇ ਉਹ ਕਈ ਵਾਰ ਸਰਦੇ ਬਣਦੇ ਰੁਜ਼ਗਾਰ ਤੋਂ ਬੇ-ਰੁਜ਼ਗਾਰ ਹੁੰਦਾ ਰਿਹਾ ਹੈ। ਇਸੇ ਸੁਭਾਅ ਦੇ ਕਾਰਨ ਉਹ ਘਰੋਂ ਬੇ-ਘਰ ਹੋਇਆ ਪਰ ਅਸੂਲਾਂ ਨਾਲ ਸਮਝੌਤਾ ਨਹੀਂ ਕੀਤਾ। ਉਹ ਆਮ ਨਾਲੋਂ ਵੱਖਰੀ ਤਰ੍ਹਾਂ ਦਾ ਜੀਵ ਹੈ। ਬਹੁਤੇ ਲੋਕ ਤਾਂ ਇਕ ਬੁੱਲੇ ਨਾਲ ਹੀ ਹਿੱਲ ਜਾਂਦੇ ਹਨ। ਆਪਣੇ ਸੁਆਰਥ ਲਈ ਲੋਕਾਂ ਨਾਲ ਤਾਂ ਕੀ ਖੜ੍ਹਨਾ ਕਈ ਵਾਰ ਆਪਣੇ ਭੈਣਾ ਭਰਾਵਾਂ ਅਤੇ ਹੋਰ ਬਹੁਤ ਹੀ ਨਜ਼ਦੀਕੀਆਂ ਨੂੰ ਵੀ ਛੱਡ ਜਾਂਦੇ ਹਨ। ਤੇ ਵੱਡਿਆਂ ਦੀਆਂ ਚਾਪਲੂਸੀਆਂ ਕਰਦੇ ਆਪਣੇ ਸੁਆਰਥਾਂ ਨੂੰ ਪਹਿਲ ਦਿੰਦੇ ਹਨ। ਪਰ ਡਾ. ਸਾਧੂ ਸਿੰਘ ਐਸੀ ਮਿੱਟੀ ਦਾ ਬਣਿਆ ਹੋਇਆ ਹੈ ਕਿ ਜ਼ਿੰਦਗੀ ਵਿਚ ਆਏ ਅਨੇਕਾਂ ਝੱਖੜਾਂ ਦਾ ਸਾਹਮਣਾ ਕਰਨਾ ਉਹਦੇ ਲਈ ਸਾਧਾਰਨ ਗੱਲ ਰਹੀ ਹੈ। ਡਾ.ਸਾਧੂ ਸਿੰਘ ਨੂੰ ਪੰਜਾਬੀ ਬੋਲੀ ਨਾਲ ਜਨੂੰਨ ਦੀ ਹੱਦ ਤਕ ਇਸ਼ਕ ਹੈ। ਉਸ ਨੇ ਪੰਜਾਬੀ ਨੂੰ ਇਕ ਕਿੱਤੇ ਦੇ ਤੌਰ 'ਤੇ ਹੀ ਨਹੀਂ ਸਗੋਂ ਇਕ ਸ਼ੌਕ ਦੇ ਤੌਰ 'ਤੇ ਵੀ ਪੜ੍ਹਿਆ ਤੇ ਪੜ੍ਹਾਇਆ ਹੈ। ਨਾਲ ਦੀ ਨਾਲ ਕਈ ਵਿਧਾਵਾਂ ਵਿਚ ਲਿਖ ਕੇ ਪੰਜਾਬੀ ਸਾਹਿੱਤਕ ਖ਼ਜ਼ਾਨੇ ਨੂੰ ਅਮੀਰ ਕੀਤਾ ਹੈ। ਦੂਰੋਂ ਦੇਖਣ ਨੂੰ ਤਾਂ ਉਹ ਬਹੁਤ ਚੁੱਪ-ਚੁਪੀਤਾ ਤੇ ਆਪਣੇ ਆਪ ਵਿਚ ਰਹਿਣ ਵਾਲਾ ਵਿਅਕਤੀ ਜਾਪਦਾ ਹੈ ਪਰ ਅਸਲ ਵਿਚ ਹੈ ਉਹ ਬਹੁਤ ਮਿਲਾਪੜਾ। ਜਦੋਂ ਤੁਸੀਂ ਮਿਲਦੇ ਹੋ ਤਾਂ ਇਸ ਤਰ੍ਹਾਂ ਨੇੜ ਨਾਲ ਮਿਲਦਾ ਹੈ ਜਿਵੇਂ ਪਹਿਲਾਂ ਤੋਂ ਹੀ ਉਹ ਤੁਹਾਨੂੰ ਚੰਗੀ ਤਰ੍ਹਾਂ ਜਾਣਦਾ ਹੋਵੇ। ਉਸ ਕੋਲ ਗਿਆਨ ਦਾ ਅਥਾਹ ਭੰਡਾਰ ਹੈ। ਗੱਲ ਬਾਤ ਕਰਦਾ ਕਦੇ ਬੋਰ ਨਹੀਂ ਹੋਣ ਦਿੰਦਾ, ਭਾਵੇਂ ਕਿਸੇ ਵਿਸ਼ੇ 'ਤੇ ਗੱਲ ਕਰੀ ਜਾਵੋ। ਪਿਛਲੇ ਦਿਨੀਂ ਡਾ. ਸਾਧੂ ਸਿੰਘ ਨੂੰ ਨੇੜਿਓਂ ਹੋ ਕੇ ਦੇਖਣ ਦਾ ਮੌਕਾ ਮਿਲਿਆ ਅਤੇ ਖੁੱਲ੍ਹੀ ਗੱਲਬਾਤ ਹੋਈ। ਇਸ ਗੱਲਬਾਤ ਦੇ ਕੁਝ ਅੰਸ਼ ਪੇਸ਼ ਹਨ:

**? ਸਾਧੂ ਸਿੰਘ ਜੀ, ਆਪਣੇ ਬਾਰੇ ਮੁੱਢਲੀ ਜਾਣਕਾਰੀ ਦਿਉ, ਪਰਿਵਾਰ ਬਾਰੇ, ਬਚਪਨ ਦੇ ਦਿਨਾਂ ਬਾਰੇ...?**

ਮੇਰਾ ਜਨਮ 1939 ਦਾ, ਮੇਰਾ ਪਿੰਡ ਤੁਹਾਡੇ ਪਿੰਡ ਤੋਂ ਥੋੜ੍ਹੀ ਦੂਰ ਢੱਡਵਾੜ ਹੈ। ਆਪਾਂ ਫ਼ਗਵਾ ਨੇੜੇ ਕਹਿ ਸਕਦੇ ਹਾਂ। ਮੈਂ ਆਪਣੀ ਮੁੱਢਲੀ ਵਿੱਦਿਆ ਆਪਣੇ ਪਿੰਡੋਂ ਹੀ ਲਈ। ਹਾਈ ਸ ਲਾਗਲੇ ਪਿੰਡ ਸਰਹਾਲ ਕਾਜ਼ੀਆਂ ਤੋਂ ਕਰਕੇ ਬੀ.ਏ. ਆਨਰਜ਼ ਪੰਜਾਬੀ, ਰਾਮਗੜ੍ਹੀਆ ਕਾ ਫ਼ਗਵਾੜਾ ਤੋਂ ਕੀਤੀ। ਐੱਮ. ਏ. ਗੌਰਮਿੰਟ ਕਾਲਿਜ ਲੁਧਿਆਣਾ ਤੋਂ ਅਤੇ ਪੀਐੱਚ. ਡੀ. ਪੰ ਯੂਨੀਵਰਸਿਟੀ ਚੰਡੀਗੜ੍ਹ ਤੋਂ। ਵਿੱਦਿਆ ਪ੍ਰਾਪਤੀ ਦੀ ਪਰੰਪਰਾ ਸਾਡੇ ਪਿੰਡ ਪੁਰਾਣੇ ਵੇਲਿਆ ਹੀ ਹੈ। ਆਜ਼ਾਦੀ ਤੋਂ ਪਹਿਲਾਂ ਵੀ ਸਾਡੇ ਪਿੰਡ ਦੇ ਇਕ ਨੌਜੁਆਨ ਸੰਤਾ ਸਿੰਘ ਵਿੱਦਿਆ ਪ੍ਰਾ ਲਈ ਬਾਹਰ ਗਏ ਸਨ, ਪਰ ਉਹ ਛੋਟੀ ਉਮਰ ਵਿਚ ਹੀ ਗੁਜ਼ਰ ਗਏ ਸਨ। ਦੂਜੇ ਵਿਅਕਤੀ ਬਿਕ੍ਰਮਜੀਤ ਸਿੰਘ,ਜਿਨ੍ਹਾਂ ਨੇ ਜਿਓਗਰਫ਼ੀ ਦੀ ਮਾਸਟਰਜ਼ ਕੀਤੀ। ਇਕ ਵਾਰ ਉਹ ਸ੍ਰ. ਸੰਤਾ ਦੀ ਸਮਾਧ ਉੱਤੇ ਦੀਵਾ ਜਗਾਉਣ ਗਏ ਤਾਂ ਮੈਨੂੰ ਵੀ ਨਾਲ ਲੈ ਗਏ। ਮੈਨੂੰ ਉਸ ਦੀਵੇ ਦੀ ਜੋਤ ਤਰ੍ਹਾਂ ਜਗਦੀ ਦਿਸਦੀ ਹੈ ਅਤੇ ਇਸ ਲੋਅ ਦੇ ਪਿੱਛੇ ਪਿੱਛੇ ਮੈਂ ਵੀ ਤੁਰਿਆ ਗਿਆ।

**?ਵਿੱਦਿਆ ਪ੍ਰਾਪਤੀ ਤੋਂ ਬਾਅਦ ਫੇਰ ਤੁਸੀਂ ਕੰਮ-ਕਾਰ ਕਿੱਥੇ ਕਿੱਥੇ ਕੀ ਕੀ ਕੀਤੇ?**

ਉਸ ਵੇਲੇ ਸਕੂਲਾਂ ਕਾਲਿਜਾਂ ਯੂਨੀਵਰਸਿਟੀਆਂ ਵਿਚ ਪੰਜਾਬੀ ਪੜ੍ਹਾਉਣ ਦਾ ਕੰਮ ਮਿਲ ਜ ਸੀ। ਮੈਨੂੰ ਡੀ.ਏ.ਵੀ. ਕਾਲਿਜ ਵਾਲਿਆਂ ਨੇ ਦੋ ਇਨਕਰੀਮਿੰਟਾਂ ਦੇ ਕੇ ਪੰਜਾਬੀ ਪੜ੍ਹਾਉਣ ਲ ਲੈਕਚਰਾਰ ਰੱਖਿਆ ਸੀ। ਪਰ ਉਥੇ ਪੜ੍ਹਾਉਂਦਿਆਂ ਟੀਚਰ ਯੂਨੀਅਨ ਬਣਨ ਬਣਾਉਣ ਦੀ ਚੱਲੀ ਤਾਂ ਮੈਂ ਇਸ ਵਿਚ ਸਰਗਰਮੀ ਨਾਲ ਕੰਮ ਕੀਤਾ। ਪਰ ਕਾਲਿਜ ਦੀ ਮੈਨੇਜਿੰਗ ਕਮੇਟੀ ਪ੍ਰਿੰਸੀਪਲ ਬੀ. ਐੱਸ. ਬਹਿਲ ਨਹੀਂ ਸੀ ਚਾਹੁੰਦੇ ਕਿ ਯੂਨੀਅਨ ਬਣੇ। ਇਸ ਗੱਲ ਤੋਂ ਮੇਰੇ ਉਨ੍ਹਾਂ ਮੱਤ ਭੇਦ ਹੋ ਗਏ। ਮੈਂ ਕਹਾਂਗਾ ਕਿ ਜਿੰਨੀ ਸ਼ਾਨ ਨਾਲ ਉਨ੍ਹਾਂ ਨੇ ਮੈਨੂੰ ਰੱਖਿਆ ਸੀ ਓਨੀ ਹੀ ਸ਼ਾਨ ਮੈਨੂੰ ਕੱਢਿਆ। ਉੱਨੀ ਸੌ ਸਤਾਹਟ ਅਠਾਹਟ ਵਿਚ ਮੈਨੂੰ ਉੱਥੋਂ ਫਾਰਗ ਕਰ ਦਿੱਤਾ ਗਿਆ। ਪਰ ਆਪਣਾ ਕਦਮ ਜਿਹੜਾ ਟੀਚਰ ਯੂਨੀਆਨ ਦੇ ਹੱਕ ਵਿਚ ਵਧਾਇਆ ਸੀ ਉਹ ਪਿੱਛੇ ਨਹੀਂ ਰੱਖਿਆ ਸਾਲ ਕੁ ਮੈਂ ਕੰਮ ਨਹੀਂ ਕੀਤਾ। ਫੇਰ ਪੰਜਾਬ ਯੂਨੀਵਰਸਿਟੀ ਦੇ ਈਵਨਿੰਗ ਕਾਲਿਜ ਜਲੰਧਰ ਵਿਚ ਮਿਲ ਗਿਆ। ਸੱਬਬ ਦੀ ਗੱਲ ਦੇਖੋ ਉਨ੍ਹਾਂ ਦਿਨਾਂ ਵਿਚ ਮੇਰਾ ਇਕ ਵਿਦਿਆਰਥੀ ਹੁੰਦਾ ਸੀ ਨਵਜੀ ਖ਼ਹਿਰਾ, ਉਸ ਨੇ ਆਪਣੀ ਕਵਿਤਾ ਦੀ ਇਕ ਕਿਤਾਬ ਛਪਾਈ ਸੀ, ਜਿਸ ਦਾ ਨਾਉਂ ਸੀ "ਪ੍ਰੀਵਰਤਨ" ਉਸ ਨੇ ਉਹ ਕਿਤਾਬ ਰੀਲੀਜ਼ ਕਰਨੀ ਸੀ। ਲੋਹੜੀ ਦਾ ਦਿਨ ਸੀ। ਉਸ ਨੇ ਆਪਣੇ ਘਰ ਦੇ ਵਿ ਵਿਚ ਧੂਣੀ ਬਾਲ ਲਈ। ਜਿਹੜੇ ਲੋਕ ਉੱਥੇ ਧੂਣੀ ਦੇ ਦੁਆਲੇ ਬੈਠੇ ਸਨ, ਉਨ੍ਹਾਂ ਵਿਚ ਸਾਡੇ ਸਮਿਆਂ ਸਭ ਤੋਂ ਪ੍ਰਸਿੱਧ ਕਵੀ ਪ੍ਰੋ ਮੋਹਣ ਸਿੰਘ ਵੀ ਸਨ। ਮੈਨੂੰ ਨਵਜੀਤ ਨੇ ਇਹ ਸਾਰਾ ਸਮਾਗਮ ਭੁਗਤਾਉ ਲਈ ਕਹਿ ਦਿੱਤਾ। ਹੁਣ ਤੁਹਾਨੂੰ ਪਤੈ ਕਿ ਪ੍ਰੋ. ਮੋਹਣ ਸਿੰਘ ਵਰਗੀ ਪ੍ਰੇਰਣਾਦਾਇਕ ਸ਼ਖ਼ਸੀਅਤ ਮੌਜੂ ਹੋਵੇ ਤੇ ਘਰ ਦੀ ਦਾਰੂ ਦੀ ਘੁੱਟ ਪੀਤੀ ਹੋਵੇ ਤਾਂ ਜ਼ੁਬਾਨ ਵਿਚ ਰਵਾਨਗੀ ਜ਼ਰਾ ਵਧੇਰੇ ਹੀ ਆ ਜਾਂਦੀ ਮੈਨੂੰ ਪ੍ਰੋਫੈਸਰ ਹੋਰੀਂ ਕਹਿੰਦੇ ਕਿ 'ਬਈ ਤੂੰ ਤਾਂ ਪੰਜਾਬੀ ਬੜੀ ਵਧੀਆ ਬੋਲਦਾਂ'। ਮੈਂ ਕਿਹਾ,"ਜੀ ਮੈ ਬੋਲਣੀ ਹੀ ਪੰਜਾਬੀ ਆਉਂਦੀ ਹੈ"। ਫੇਰ ਉਹ ਕਹਿੰਦੇ ਕਿ ਕਰਦਾ ਕੀ ਹੁੰਦਾਂ? ਸਹਿਜ ਸੁਭਾਅ ਮੈਂ ਕਿ ਕਿ ਜੀ ਅੱਜ ਸ਼ਾਮ ਤਕ ਤਾਂ ਮੈਂ ਲੈਕਚਰਾਰ ਹਾਂ ਪਰ ਸਵੇਰ ਨੂੰ ਮੈਂ ਕੁਝ ਵੀ ਨਹੀਂ ਕਿਉਂਕਿ ਈਵਨਿੰ ਕਾਲਿਜ ਨਾਲ ਮੇਰਾ ਉਸ ਦਿਨ ਤਕ ਦਾ ਹੀ ਕਾਂਟ੍ਰੈਕਟ ਸੀ। ਉਹ ਕਹਿਣ ਲੱਗੇ ਕਿ ਤੂੰ ਸਾਡੇ ਕੋ ਐਗਰੀਕਲਚਰ ਯੂਨੀਵਰਸਿਟੀ ਲੁਧਿਆਣੇ ਆ ਜਾਹ। ਇਸ ਤਰ੍ਹਾਂ ਉਹ ਮੈਨੂੰ ਲੁਧਿਆਣੇ ਲੈ ਗਏ ਅ ਮੈਨੂੰ ਉੱਥੇ ਉਨ੍ਹਾਂ ਨੇ ਰਿਸਰਚ ਅਸਿਸਟੈਂਟ ਰੱਖ ਲਿਆ। ਥੋੜ੍ਹੇ ਸਮੇਂ ਦੀ ਵਿੱਥ ਨਾਲ ਸੁਰਜੀਤ ਪਾਤਰ ਵੀ ਉਥੇ ਰੱਖ ਲਿਆ ਗਿਆ। ਬਸ ਜੀ ਫੇਰ ਇਸੇ ਤਰ੍ਹਾਂ ਗੱਡੀ ਰੁੜ੍ਹਦੀ ਗਈ।

**?ਤੁਸੀਂ ਬੀ.ਏ.ਆਨਰਜ਼ ਪੰਜਾਬੀ ਵਿਚ ਕੀਤੀ। ਕੀ ਪੰਜਾਬੀ ਆਨਰਜ਼ ਕਰਨ ਦਾ ਕੋ ਖ਼ਾਸ ਮਕਸਦ ਸੀ ? ਕਿਉਂ ਕਿ ਆਮ ਤੌਰ 'ਤੇ ਲੋਕ ਸੋਚਦੇ ਹਨ ਕਿ ਕੋਈ ਟੈਕਨੀਕ**



**ਐਜੂਕੇਸ਼ਨ ਲਈ ਜਾਵੇ ਜਿਸ ਨਾਲ ਵੱਧ ਤੋਂ ਵੱਧ ਪੈਸੇ ਕਮਾਏ ਜਾਣ ਤੇ ਕੰਮ ਲੱਭਣ ਵਿਚ ਕੋਈ ਔਖ ਨਾ ਆਵੇ। ਪਰ ਤੁਸੀਂ ਆਨਰਜ਼ ਪੰਜਾਬੀ ਵਿਚ...?**

ਮੈਂ ਰਾਮਗੜ੍ਹੀਆ ਕਾਲਿਜ ਤੋਂ ਬੀ.ਏ. ਆਨਰਜ਼ ਪੰਜਾਬੀ ਨਾਲ ਕੀਤੀ, ਇਹ ਵੀ ਇਕ ਦਿਲਚਸਪ ਕਹਾਣੀ ਹੈ। ਇਹ ਰਾਜ਼ ਦੀ ਗੱਲ ਹੈ, ਜੇਕਰ ਤੁਹਾਨੂੰ ਇਸ ਵਿਚ ਦਿਲਚਸਪੀ ਹੈ ਤਾਂ ਮੈਨੂੰ ਵੀ ਦੱਸਣ ਵਿਚ ਖ਼ੁਸ਼ੀ ਹੋਵੇਗੀ। ਦੇਖੋ ਇਹਦੇ ਪਿੱਛੇ ਦੋ ਗੱਲਾਂ ਸਨ। ਇਕ ਤਾਂ ਇਹ ਕਿ ਜਦੋਂ ਮੈਂ ਸਰਹਾਲ ਕਾਜ਼ੀਆਂ ਵਿਖੇ ਪੜ੍ਹਦਾ ਸੀ, ਉਥੇ ਪੰਜਾਬੀ ਪੜ੍ਹਾਉਣ ਵਾਲੇ ਅਧਿਆਪਕ ਗਿਆਨੀ ਕ੍ਰਿਪਾਲ ਸਿੰਘ ਜੀ ਸਨ, ਜਿਨ੍ਹਾਂ ਦਾ ਪੰਜਾਬੀ ਪੜ੍ਹਾਉਣ ਦਾ ਤਰੀਕਾ ਹੀ ਇੰਨਾ ਦਿਲਚਸਪ ਸੀ ਕਿ ਮੈਨੂੰ ਪੰਜਾਬੀ ਪੜ੍ਹਨ ਵਿਚ ਸਭ ਮਜ਼ਮੂਨਾਂ ਨਾਲੋਂ ਜ਼ਿਆਦਾ ਆਨੰਦ ਆਉਂਦਾ ਸੀ। ਦੂਜੀ ਗੱਲ ਇਹ ਕਿ ਜਦੋਂ ਮੈਂ ਗਾਮਗੜ੍ਹੀਆ ਕਾਲਿਜ ਫਗਵਾੜੇ ਪੜ੍ਹਨ ਗਿਆ ਤਾਂ ਪਿੰਡ ਖ਼ਾਨਖ਼ਾਨਾਂ ਤੋਂ ਪ੍ਰੋ. ਗੁਰਨਾਮ ਸਿੰਘ ਉੱਥੇ ਪੜ੍ਹਾਉਂਦੇ ਸਨ। ਉਨ੍ਹਾਂ ਨੂੰ ਵੀ ਪੰਜਾਬੀ ਲਿਟਰੇਚਰ ਵਿਚ ਖ਼ਾਸ ਦਿਲਚਸਪੀ ਸੀ। ਉਨ੍ਹਾਂ ਤੋਂ ਵੀ ਪ੍ਰੇਰਨਾ ਮਿਲੀ। ਪਹਿਲਾਂ ਬੀ. ਏ. ਵਿਚ ਮੈਂ ਪੋਲੀਟੀਕਲ ਸਾਇੰਸ ਤੇ ਇਕਨੌਮਿਕਸ ਦੇ ਵਿਸ਼ੇ ਲਏ। ਪਰ ਜਿਸ ਕੁੜੀ ਨਾਲ ਮੈਨੂੰ ਕਲਪਿਤ ਪਿਆਰ ਸੀ, ਉਹਨੇ ਪੰਜਾਬੀ ਆਨਰਜ਼ ਰੱਖੀ ਹੋਈ ਸੀ। ਮੈਂ ਵੀ ਇਕਨੌਮਿਕਸ ਛੱਡ ਕੇ ਪੰਜਾਬੀ ਆਨਰਜ਼ ਰੱਖ ਲਈ। ਬੀ.ਏ. ਆਨਰਜ਼ ਦੀ ਇਕ ਗੱਲ ਤੁਹਾਨੂੰ ਹੋਰ ਦੱਸਦਾਂ ਕਿ ਆਨਰਜ਼ ਵਿਸ਼ਾ ਪਾਸ ਕਰਨਾ ਬਹੁਤ ਮੁਸ਼ਕਲ ਸੀ। ਬਹੁਤ ਸਾਰੇ ਵਿਦਿਆਰਥੀ ਪਹਿਲਾਂ ਆਨਰਜ਼ ਵਿਸ਼ਾ ਲੈ ਲੈਂਦੇ ਸਨ ਪਰ ਫੇਰ ਵਿਚੋਂ ਹੀ ਛੱਡ ਦਿੰਦੇ ਸਨ। ਕਿਉਂਕਿ ਸ਼ਰਤਾਂ ਬਹੁਤ ਔਖੀਆਂ ਸਨ। ਜਿਸ ਤਰ੍ਹਾਂ ਕਿ ਬੀ.ਏ. ਵਿਚੋਂ 45% ਨੰਬਰ ਲਉ, ਸਾਰੇ ਵਿਸ਼ਿਆਂ ਵਿਚੋਂ ਪਾਸ ਹੋਵੋ ਅਤੇ ਆਨਰਜ਼ ਵਿਚੋਂ 50% ਨੰਬਰ ਲਉਂ ਤਾਂ ਬੀ. ਏ. ਆਨਰਜ਼ ਪੂਰੀ ਹੁੰਦੀ ਸੀ। ਇਸ ਕਰਕੇ ਕਿਤੇ ਨਾ ਕਿਤੇ ਕੋਈ ਕਸਰ ਰਹਿ ਜਾਣੀ ਤਾਂ ਫੇਰ ਉਹ ਗੱਲ ਨਾ ਬਣਨੀ। ਮੈਨੂੰ ਇਸ ਗੱਲ 'ਤੇ ਮਾਣ ਹੈ ਕਿ ਮੈਂ ਆਪਣੇ ਕਾਲਿਜ ਦਾ ਪਹਿਲਾ ਵਿਦਿਆਰਥੀ ਸੀ, ਜਿਸ ਨੇ ਬੀ. ਏ. ਆਨਰਜ਼ ਪੰਜਾਬੀ ਪਾਸ ਕੀਤੀ ਸੀ ਤੇ ਸਾਰੇ ਪੰਜਾਬ ਵਿਚੋਂ ਦੂਜੇ ਨੰਬਰ 'ਤੇ ਰਿਹਾ ਸੀ। ਜਿਹੜੀ ਗੱਲ ਤੁਸੀਂ ਪੁੱਛੀ ਹੈ ਖ਼ਾਸ ਮਕਸਦ ਦੀ,ਤਾਂ ਮੈਂ ਕਹਾਂਗਾ ਕਿ ਮੈਨੂੰ ਬੀ.ਏ. ਆਨਰਜ਼ ਕਰਨਾ ਇਕ ਤਰ੍ਹਾਂ ਦੀ ਖ਼ਾਸ ਪ੍ਰਾਪਤੀ ਲੱਗਦੀ ਸੀ। ਮੈਨੂੰ ਵਜ਼ੀਫ਼ਾ ਮਿਲਦਾ ਸੀ ਜੇਕਰ ਮੈਂ ਪੰਜਾਬੀ ਦੀ ਐੱਮ.ਏ. ਕਰਦਾ ਸੀ। ਇਸ ਤਰ੍ਹਾਂ ਪੰਜਾਬੀ ਐੱਮ.ਏ. ਕਰਨ ਲਈ ਕੋਈ ਖ਼ਾਸ ਤਰੱਦਦ ਨਹੀਂ ਸੀ ਕਰਨਾ ਪੈਣਾ। ਇਉਂ ਮੈਂ ਗੌਰਮਿੰਟ ਕਾਲਿਜ ਲੁਧਿਆਣਾ ਤੋਂ ਐੱਮ. ਏ. ਪੰਜਾਬੀ ਕੀਤੀ। ਇਕ ਗੱਲ ਇਹ ਵੀ ਸੱਚ ਹੈ ਕਿ ਜੇਕਰ ਸਾਹਿੱਤ ਵਿਚੋਂ ਤੁਹਾਨੂੰ ਰਸ ਆਉਣ ਲੱਗ ਪੈਂਦਾ ਹੈ, ਫੇਰ ਇਹ ਸ਼ੌਕ ਦਾ ਸ਼ੌਕ ਤੇ ਕੰਮ ਦਾ ਕੰਮ ਹੋ ਨਿਬੜਦਾ ਹੈ। ਇਸੇ ਕਰਕੇ ਮੈਨੂੰ ਸਾਰੀ ਉਮਰ ਪੰਜਾਬੀ ਪੜ੍ਹਾਉਣਾ ਕਦੇ ਬੋਝ ਨਹੀਂ ਲੱਗਾ। ਤੇ ਕੰਮ ਲਈ ਵੀ ਕਦੇ ਕੋਈ ਦਿੱਕਤ ਨਹੀਂ ਆਈ। ਸਗੋਂ ਬਹੁਤੀ ਵਾਰੀ ਸੰਸਥਾਵਾਂ ਵਾਲੇ ਆਪ ਕਹਿ ਕੇ ਤੇ ਸੁਝਾਉ ਦੇ ਕੇ ਲੈ ਜਾਣ ਵਾਲੇ ਹੁੰਦੇ ਸਨ।

**? ਡਾ. ਸਾਹਿਬ ਲਿਖਣ ਖੇਤਰ ਵੱਲ ਕਿਵੇਂ ਆਏ, ਪਹਿਲ ਕਵਿਤਾ ਜਾਂ ਕਿਸੇ ਹੋਰ ਵਿਧਾ ਤੋਂ ਕੀਤੀ? ਸਭ ਤੋਂ ਪਹਿਲਾਂ ਕੀ ਛਪਿਆ?**

ਲਿਖਣ ਦਰਅਸਲ ਮੈਂ ਪੰਜਾਬੀ ਆਨਰਜ਼ ਕਰਨ ਸਮੇਂ ਹੀ ਲੱਗ ਪਿਆ ਸੀ। ਕਵਿਤਾ, ਕਹਾਣੀ, ਲੇਖ ਤੇ ਆਲੋਚਨਾ ਸਭ ਕੁਝ 'ਤੇ ਹੀ ਥੋੜ੍ਹਾ ਬਹੁਤ ਕੰਮ ਕੀਤਾ। ਤੁਹਾਨੂੰ ਪਤੈ ਕਾਲਿਜ ਦੇ ਦਿਨਾਂ ਵਿਚ ਹਰ ਮੁੰਡਾ ਕੁੜੀ ਸ਼ਾਇਰ ਹੁੰਦਾ ਹੈ। ਇਸੇ ਤਰ੍ਹਾਂ ਪਹਿਲਾਂ ਮੈਂ ਵੀ ਪਿਆਰ ਦੇ ਰੰਗ ਵਾਲੀ ਕਵਿਤਾ ਲਿਖੀ, ਜਿਹੜੀ ਅਜੇ ਵੀ ਯਾਦ ਹੈ:

*ਮੈਂ ਬੰਬੀਹਾ ਪਿਆਸਾ ਰਹਿ ਸਕਦਾ ਹਾਂ ਕਦ ਤਕ ਵੀ*
*ਜੇ ਪੀਣੀ ਐ ਉੱਚੇ ਅੰਬਰਾਂ ਦੀ ਧਾਰਾ*

*ਸੁਆਂਤੀ ਬੂੰਦ ਤੇਰੇ ਆਪਣੇ ਸਰੋਵਰ 'ਚੋਂ ਪੀਣੀ ਹੈ*
*ਮੰਗ ਕੇ ਪੀਣੀ ਮੇਰੇ ਅਸੂਲਾਂ ਨੇ ਇਜਾਜ਼ਤ ਨਹੀਂ ਦੇਣੀ*
*ਜੇ ਸਿੱਕ ਦਾ ਅਹਿਸਾਸ ਹੋ ਗਿਆ ਤਾਂ ਆਪੂੰ ਪਿਆ ਛੱਡੀਂ*
*ਨਹੀਂ ਤਾਂ ਕਿਸੇ ਸਾਬਰ ਆਸ ਦੇ ਨਸ਼ੇ ਵਿਚ*
*ਜ਼ਿੰਦਗੀ ਬਿਨ ਪੀਤਿਆਂ ਹੀ ਜੀਣੀ ਹੈ*

ਇਹ ਸਾਰੀਆਂ ਗੱਲਾਂ ਐਵੇਂ ਜੁਆਨੀ ਦੇ ਨਸ਼ੇ ਤੇ ਭਾਵਨਾਵਾਂ ਜਿਹੀਆਂ ਹੀ ਹੁੰਦੀਆਂ ਹਨ। ਬਹੁਤੀ ਵਾਰ ਇਹ ਕੰਮ ਤੁਹਾਡੀਆਂ ਸੋਚਾਂ ਤੇ ਭਾਵਨਾਵਾਂ ਦੇ ਅਨੁਸਾਰ ਨਹੀਂ ਹੁੰਦੇ। ਉਨ੍ਹਾਂ ਵੇਲਿਆਂ ਵਿਚ ਆਪਣਾ ਇਕ ਪਰਵਾਸੀ ਵੀਰ ਸੰਤੋਖ ਸਿੰਘ ਧਾਲੀਵਾਲ ਇੰਗਲੈਂਡ ਤੋਂ ਇਕ ਪੇਪਰ ਕੱਢਿਆ ਕਰਦਾ ਸੀ 'ਪ੍ਰਵਾਸੀ'। ਉਸ ਦੇ ਸੰਪਾਦਨ ਦਾ ਕੰਮ ਮੇਰੇ ਭੂਆ ਜੀ ਦਾ ਲੜਕਾ ਗੁਰਮੀਤ ਸਿੰਘ ਚੰਨ ਕਰਿਆ ਕਰਦਾ ਸੀ।ਬੀ.ਏ. ਆਨਰਜ਼ ਕਰਨ ਤੋਂ ਬਾਅਦ ਉਹਨੇ ਮੈਨੂੰ ਵੀ ਸਹਾਇਕ ਦੇ ਤੌਰ 'ਤੇ ਆਪਣੇ ਨਾਲ ਜੋੜ ਲਿਆ ਸੀ। ਸਭ ਤੋਂ ਪਹਿਲਾਂ ਛਪਣ ਵਾਲੀ ਕ੍ਰਿਤ ਸੀ ਮੁਨਸ਼ਾ ਸਿੰਘ ਦੁਖੀ ਦੀ ਕਹਾਣੀਆਂ ਦੀ ਕਿਤਾਬ 'ਜੀਵਨ ਸੱਧਰਾਂ' ਉੱਤੇ ਮੇਰਾ ਇਕ ਆਲੋਚਨਾਤਮਕ ਲੇਖ। ਇਹ ਲੇਖ 'ਜੀਵਨ' ਨਾਂਅ ਦੇ ਮੈਗਜ਼ੀਨ ਵਿਚ ਛਪਿਆ ਸੀ। ਮੇਰੇ ਇਰਦ ਗਿਰਦ ਲਿਖਣ ਪੜ੍ਹਨ ਵਾਲੇ ਲੋਕ ਸਨ ਜਿਨ੍ਹਾਂ ਤੋਂ ਪ੍ਰੇਰਨਾ ਮਿਲੀ।

**? ਤੁਸੀਂ ਅੱਜ ਤਕ ਹੋਰ ਕੀ ਕੁਝ ਲਿਖਿਆ? ਕਿਹੜੀ ਵਿਧਾ ਵਿਚ ਜ਼ਿਆਦਾ ਕੰਮ ਕੀਤਾ ?**

ਮੈਂ ਬਹੁਤਾ ਜ਼ਿਆਦਾ ਨਹੀਂ ਲਿਖਿਆ। ਬਸ ਥੋੜ੍ਹਾ ਬਹੁਤ ਸਾਰੀਆਂ ਵਿਧਾਵਾਂ ਵਿਚ ਕੰਮ ਕੀਤਾ ਹੈ। ਇਕ ਨਾਟਕ 'ਹਾਏ ਨੀਂ ਧੀਏ ਮੋਰਨੀਏ' ਬਹੁਤ ਦੇਰ ਪਹਿਲਾਂ ਲਿਖਿਆ ਸੀ।ਮੇਰੀਆਂ ਕਹਾਣੀਆਂ ਦੀਆਂ ਦੋ ਕਿਤਾਬਾਂ ਹਨ, ਪਹਿਲੀ 'ਪੂਰਾ ਆਦਮੀ' ਅਤੇ ਦੂਜੀ 'ਵਿਸਫੋਟ' ਛਪੀਆਂ ਸਨ ਜਿਨ੍ਹਾਂ ਦੇ ਪਹਿਲੇ ਸੰਸਕਰਨ ਬਹੁਤੇ ਲੋਕਾਂ ਤਕ ਨਹੀਂ ਪਹੁੰਚੇ।ਹੁਣ ਇਨ੍ਹਾਂ ਦੇ ਦੂਜੇ ਐਡੀਸ਼ਨ ਛਾਪੇ ਜਾ ਰਹੇ ਹਨ। ਹੋਰ ਮੈਂ ਅਜੀਤ ਕੌਰ ਦੀਆਂ ਕਹਾਣੀਆਂ , ਗੁਰਦਿਆਲ ਸਿੰਘ ਦੇ ਨਾਵਲ 'ਮੜ੍ਹੀ ਦਾ ਦੀਵਾ' ਅਤੇ ਪ੍ਰੋ. ਪੂਰਨ ਸਿੰਘ ਦੇ ਕਾਵਿ ਸਿਧਾਂਤ ਉੱਤੇ ਆਲੋਚਨਾ ਦਾ ਕੰਮ ਕੀਤਾ ਹੈ।ਕੁਝ ਕੰਮ ਰੂਸੀ ਤੇ ਅੰਗਰੇਜ਼ੀ ਸਾਹਿਤ ਦੇ ਅਨੁਵਾਦ ਦਾ ਕੀਤਾ। ਪਿੱਛੇ ਜਿਹੇ ਸੋਹਣ ਸਿੰਘ ਜੋਸ਼ ਦੀ ਲਿਖੀ ਕਿਤਾਬ "ਗ਼ਦਰ ਪਾਰਟੀ ਦਾ ਸੰਖੇਪ ਇਤਿਹਾਸ" ਦਾ ਪੰਜਾਬੀ ਵਿਚ ਅਨੁਵਾਦ ਕਰਨ ਦਾ ਸੁਭਾਗ ਪ੍ਰਾਪਤ ਹੋਇਆ।ਵਰਿੰਦਰ ਕੁਮਾਰ ਭੱਟਾਚਾਰੀਆਂ ਦਾ ਇਕ ਨਾਵਲ ਮੈਂ ਅੰਗਰੇਜ਼ੀ ਤੋਂ ਪੰਜਾਬੀ ਵਿਚ ਅਨੁਵਾਦ ਕੀਤਾ। ਡਾ. ਸਾਧੂ ਸਿੰਘ ਧਾਮੀ ਹੋਰਾਂ ਦੇ ਅੰਗਰੇਜ਼ੀ ਵਿਚ ਲਿਖੇ ਨਾਵਲ 'ਮਲੂਕਾ', ਜਿਸ ਦਾ ਪਹਿਲਾ ਹਿੱਸਾ ਮੇਰੇ ਦੋਸਤਾਂ ਸਾਧੂ ਬਿਨਿੰਗ, ਸੁਖਵੰਤ ਹੁੰਦਲ ਅਤੇ ਗੁਰਮੇਲ ਰਾਏ ਹੋਰਾਂ ਨੇ ਛਾਪਿਆ ਸੀ,ਦਾ ਦੂਜਾ ਹਿੱਸਾ ਮੈਂ ਅਨੁਵਾਦ ਕਰਕੇ ਫੇਰ ਦੋਹਾਂ ਨੂੰ ਇਕ ਐਡੀਸ਼ਨ ਵਿਚ ਛਾਪਿਆ ਹੈ।ਧਾਮੀ ਹੋਰਾਂ ਨੇ ਇਕ ਨਾਵਲ 'ਅਦਰਜ਼ ਪ੍ਰਾਪਰਟੀ' ਲਿਖਿਆ ਸੀ।ਉਨ੍ਹਾਂ ਨੇ ਮੇਰੇ ਕੋਲੋਂ ਇਸ ਨਾਵਲ ਬਾਰੇ ਮੇਰੀ ਰਾਏ ਪੁੱਛੀ ਤਾਂ ਮੈ ਕਿਹਾ ਕਿ ਇਹ 'ਮਲੂਕਾ' ਵਰਗਾ ਨਹੀਂ, ਨਾਲ ਹੀ ਕਹਿ ਬੈਠਾ ਕਿ ਇਹਦਾ ਅਨੁਵਾਦ ਥੋੜ੍ਹਾ ਠਹਿਰ ਕੇ ਕਰਾਂਗੇ। ਡਾ. ਸਾਧੂ ਸਿੰਘ ਧਾਮੀ ਆਪਣੇ ਜੀਉਂਦੇ-ਜੀਅ ਉਹ ਨਾਵਲ ਮੈਨੂੰ ਦੇ ਗਏ ਸਨ। ਪਰ ਬਦਕਿਸਮਤੀ ਨਾਲ ਥੋੜ੍ਹੀ ਦੇਰ ਬਾਅਦ ਉਹ ਅਕਾਲ ਚਲਾਣਾ ਕਰ ਗਏ। ਉਹ ਨਾਵਲ ਅਨੁਵਾਦ ਕਰਨ ਦੀ ਗੱਲ ਮੈਨੂੰ ਹਰ ਵੇਲੇ ਟੁੰਬਦੀ। ਉਸ ਨਾਵਲ ਵਿਚ ਕੁਝ ਤਬਦੀਲੀ ਕਰਨ ਦੀ ਗੁੰਜਾਇਸ਼ ਸੀ। ਮੈਂ ਕੁਝ ਤਬਦੀਲੀਆਂ ਨਾਲ 'ਪਰਾਇਆ ਧਨ' ਅਨੁਵਾਦ ਕੀਤਾ ਹੈ ਅਤੇ ਇਸ ਨੂੰ ਚੇਤਨਾ ਪ੍ਰਕਾਸ਼ਨ ਨੇ ਛਾਪਿਆ ਹੈ।

**? ਡਾਕਟਰ ਸਾਹਬ, ਮੈਂ ਤੁਹਾਡਾ ਨਾਟਕ 'ਹਾਏ ਨੀਂ ਧੀਏ ਮੋਰਨੀਏ' ਪੜ੍ਹਿਆ ਹੈ।ਇਹ ਨਾਟਕ ਸਾਡੇ ਸਮਾਜ ਨੂੰ ਹਲੂਣਾ ਦੇਣ ਵਾਲਾ ਬਹੁਤ ਹੀ ਵਧੀਆ ਨਾਟਕ ਹੈ। ਇਸਦੇ ਲਿਖਣ ਦੀ ਪ੍ਰੇਰਨਾ ਤੇ ਪਿਛੋਕੜ ਬਾਰੇ ਕੁਝ ਦੱਸੋ ?**

ਇਹ ਨਾਟਕ ਸ਼ਾਇਦ ਤਹੇਤਰ ਚਹੌਤਰ ਵਿਚ ਲਿਖਿਆ ਗਿਆ। ਇਹ ਬਾਲ-ਨਾਟਕ ਲਿਖਣ ਦਾ



ਸਬੱਬ ਇਸ ਤਰ੍ਹਾਂ ਬਣਿਆ ਕਿ ਰਮਾ ਰਤਨ ਸਾਡੀ ਕੁਲੀਗ ਹੁੰਦੀ ਸੀ। ਉਹ ਬੱਚਿਆਂ ਨੂੰ ਨਾਟਕ ਖੇਡਾਇਆ ਕਰਦੀ ਸੀ।ਉਸ ਦੀ ਬਾਲ-ਸਾਹਿਤ ਵਿਚ ਵਿਸ਼ੇਸ਼ ਰੁਚੀ ਸੀ। ਉਹਨੇ ਮੈਨੂੰ ਆਪਣੀ ਸੰਸਥਾ ਦਾ ਸਲਾਹਕਾਰ ਬਣਾ ਲਿਆ।ਉਨ੍ਹਾਂ ਦੀ ਸੰਸਥਾ ਵਿਚ ਬਹੁਤੀਆਂ ਕੁੜੀਆਂ ਹੀ ਸਨ। ਮੈਂ ਛੋਟੀਆਂ ਬੱਚੀਆਂ ਦੀ ਖੇਡ 'ਕੋਟਲਾ ਛਪਾਕੀ' ਦੇ ਇਰਦ ਗਿਰਦ ਇਕ ਕਹਾਣੀ ਸਿਰਜੀ ਅਤੇ ਨਾਟਕ 'ਹਾਏ ਧੀਏ ਮੋਰਨੀਏ' ਉਨ੍ਹਾਂ ਛੋਟੀਆਂ ਬੱਚੀਆਂ ਲਈ ਲਿਖਿਆ।ਇਕ ਦੋ ਵਾਰੀ ਉਨ੍ਹਾਂ ਨੇ ਖੇਡਿਆ ਵੀ।ਫੇਰ ਮੇਰੇ ਦੋਸਤ ਗੁਰਭਜਨ ਗਿੱਲ, ਜਿਸ ਨੂੰ ਤੁਸੀਂ ਜਾਣਦੇ ਹੋ ਲੁਧਿਆਣੇ ਐਗਰੀਕਲਚਰ ਯੂਨੀਵਰਸਿਟੀ ਵਿਚ ਹੈ,ਦੀ ਪਹਿਲੀ ਤੇ ਸੁਰਗਵਾਸੀ ਪਤਨੀ ਗਾਮਗੜ੍ਹੀਆ ਕਾਲਿਜ ਲੁਧਿਆਣਾ ਵਿਚ ਕੰਮ ਕਰਦੀ ਸੀ।ਉਨ੍ਹਾਂ ਨੂੰ ਕਿਸੇ ਨਾਟਕ ਦੀ ਤਲਾਸ਼ ਸੀ,ਜਿਸ ਵਿਚ ਬਹੁਤੇ ਪਾਤਰ ਕੁੜੀਆਂ ਹੋਣ। ਗੁਰਭਜਨ ਗਿੱਲ ਨੇ ਮੇਰੇ ਨਾਲ ਗੱਲ ਕੀਤੀ ਕਿ ਭਾਅ ਜੀ ਤੁਸੀਂ ਇਕ ਨਾਟਕ ਲਿਖਿਆ ਸੀ ਉਹ ਦਿਖਾਉ ਤਾਂ। ਕੁਦਰਤੀ ਇਹ ਨਾਟਕ ਮੇਰੇ ਟੇਬਲ ਦੇ ਦਰਾਜ਼ ਵਿਚ ਪਿਆ ਸੀ, ਮੈਂ ਕੱਢ ਕੇ ਉਸ ਨੂੰ ਦੇ ਦਿੱਤਾ।ਮੇਰੇ ਇਸ ਨਾਟਕ ਨੂੰ ਡਾਇਰੈਕਟ ਕਰਨਾ ਸੀ, ਕੇਸ਼ੋ ਰਾਮ ਸ਼ਰਮਾ ਨੇ। ਮੇਰੇ ਕੁਝ ਨਾਟਕਕਾਰ ਦੋਸਤ ਦਿੱਲੀ ਸਕੂਲ ਆਫ ਡਰਾਮਾ ਦੇ ਪੜ੍ਹੇ ਹੋਏ ਹਨ।ਇਨ੍ਹਾਂ ਨੂੰ ਲੱਗਦਾ ਸੀ ਕਿ ਮੇਰਾ ਨਾਟਕ ਸਹੀ ਹੱਥਾਂ ਵਿਚ ਨਹੀਂ ਜਾ ਰਿਹਾ। ਉਨ੍ਹਾਂ ਨੇ ਮੈਨੂੰ ਕਿਹਾ ਵੀ। ਕੇਸ਼ੋ ਰਾਮ ਭਾਵੇਂ ਬਹੁਤ ਵੱਡੇ ਪੱਧਰ 'ਤੇ ਨਹੀਂ ਸੀ ਵਿਚਰਿਆ,ਤਦ ਵੀ ਉਹਨੂੰ ਨਾਟਕ ਬਾਰੇ ਯੂਨੀਵਰਸਿਟੀ ਪੱਧਰ ਤਕ ਕਾਫੀ ਗਿਆਨ ਹੈ।ਸੁਭਾਗ ਦੀ ਗੱਲ ਇਹ ਹੋਈ ਕਿ ਇਹ ਨਾਟਕ ਯੂਨੀਵਰਸਿਟੀ ਮੁਕਾਬਲਿਆਂ ਵਿਚੋਂ ਦੂਜੇ ਨੰਬਰ 'ਤੇ ਆਇਆ। ਨਾਟਕ ਦੀ ਗੱਲ ਇਹ ਹੈ ਕਿ ਜਿਹੜੇ ਲੋਕ ਆਪ ਨਾਟਕ ਲਿਖਦੇ ਹਨ ਉਨ੍ਹਾਂ ਦੀਆਂ ਟੀਮਾਂ ਆਪ ਹੀ ਖੇਡਦੀਆਂ ਹਨ।ਇਸ ਨਾਟਕ ਦੀ ਖੁਸ਼ਕਿਸਮਤੀ ਸਮਝੋ ਕਿ ਇਹ ਸੈਂਕੜੇ ਵਾਰ ਖੇਡਿਆ ਗਿਆ। ਇਹਦੇ ਪੈਂਹਿਟਵੇਂ ਪ੍ਰੋਡੈਕਸ਼ਨ 'ਤੇ ਗੁਰਪਾਲ ਲਿੱਟ ਨੇ ਮੈਨੂੰ ਆਪਣੇ ਸ਼ਹਿਰ ਸੱਦਿਆ। ਮੈਂ ਇਸ ਨਾਟਕ ਨੂੰ ਖੁੱਲ੍ਹੇ ਮੈਦਾਨ ਵਿਚ ਛੱਡ ਦਿੱਤਾ ਸੀ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਸ ਨਾਟਕ ਨੂੰ ਟੀ. ਵੀ. 'ਤੇ ਮੂਲ ਪੰਜਾਬੀ ਤੋਂ ਬਿਨਾਂ ਹਿੰਦੀ ਵਿਚ ਵੀ ਅਨੁਵਾਦ ਕਰਕੇ ਟੈਲੀਕਾਸਟ ਕੀਤਾ ਗਿਆ। ਫੇਰ ਡਾ. ਆਤਮਜੀਤ ਨੇ ਨਾਟਕ ਬਾਰੇ ਇਕ ਮੈਗਜ਼ੀਨ "ਮੰਚਨ" ਕੱਢਿਆ ਤਾਂ ਉਹਦੇ ਵਿਚ ਛਪਣ ਵਾਲਾ ਪਹਿਲਾ ਨਾਟਕ ਇਹੋ ਸੀ।ਕੇਵਲ ਧਾਲੀਵਾਲ ਨੇ ਬਾਲ-ਨਾਟਕਾਂ ਦੀ ਇਕ ਕਿਤਾਬ ਛਾਪੀ, ਉਹਦੇ ਵਿਚ ਵੀ ਇਸ ਨਾਟਕ ਨੂੰ ਸ਼ਾਮਲ ਕੀਤਾ ਗਿਆ। ਇਪਟਾ ਨੇ ਆਪਣੀ ਪੰਜਾਹਵੀਂ ਵਰ੍ਹੇ ਗੰਢ ਮਨਾਈ ਤਾਂ ਉਸ ਵੇਲੇ ਸ਼ੁਰੂਆਤੀ ਨਾਟਕ ਇਹੋ ਸੀ।ਸੋ ਮੈਂ ਇਹ ਕਹਿ ਸਕਦਾ ਹਾਂ ਕਿ ਇਹ ਨਾਟਕ ਚੰਗੇ ਸਮੇਂ ਲਿਖਿਆ ਗਿਆ, ਅਨੇਕਾਂ ਵਾਰ ਖੇਡਿਆ ਗਿਆ। ਮੈਂ ਲਿਖਿਆ ਤਾਂ ਭਾਵੇਂ ਇਕੋ ਇਕ ਨਾਟਕ ਹੈ ਪਰ ਇਹ ਕਹਿ ਸਕਦੇ ਹਾਂ ਕਿ ਹੁੰਗਾਰਾ ਬਹੁਤ ਹੀ ਵਧੀਆ ਮਿਲਿਆ। ਹੁਣ ਤੁਸੀਂ ਪੁੱਛੋਗੇ ਕਿ ਦੂਸਰਾ ਕਦੋਂ ਲਿਖ ਰਹੇ ਹੋ? ਮੇਰੀ ਕੋਸ਼ਿਸ਼ ਇਹੋ ਹੁੰਦੀ ਹੈ ਕਿ ਜੋ ਕੁਝ ਲਿਖਾਂ, ਕੁਝ ਵਜ਼ਨਦਾਰ ਹੋਵੇ। ਦੇਖੋ ਕਦੋਂ ਮਨ ਬਣਦੈ।

**? ਲਗਦੇ ਹੱਥ ਆਪਣੀ ਪੀਐੱਚ.ਡੀ ਦੀ ਗੱਲ ਵੀ ਦੱਸਦੇ ਜਾਉ।ਕਿਸ ਵਿਸ਼ੇ 'ਤੇ ਕੀਤੀ ਪੀਐੱਚ.ਡੀ ਤੁਸੀਂ?**

ਮੈਂ ਆਪਣਾ ਪੀਐੱਚ.ਡੀ ਦਾ ਥੀਸਿਸ ਪ੍ਰੋ. ਪੂਰਨ ਸਿੰਘ ਦੇ ਕਵਿ ਸਿਧਾਂਤ ਬਾਰੇ ਲਿਖਿਆ ਹੈ।ਪ੍ਰੋ. ਪੂਰਨ ਸਿੰਘ ਮੇਰਾ ਪਸੰਦੀਦਾ ਕਵੀ ਸੀ। ਕਵੀ ਦੇ ਤੌਰ 'ਤੇ ਮੈਨੂੰ ਪ੍ਰੋ. ਪੂਰਨ ਸਿੰਘ ਨੇ ਬਹੁਤ ਪ੍ਰਭਾਵਤ ਕੀਤਾ। ਪੂਰਨ ਸਿੰਘ ਦੇ ਵੇਲਿਆਂ ਵਿਚ ਹੋਰ ਕਿਸੇ ਵਿਅਕਤੀ ਨੇ ਕਾਵਿ ਸਿਧਾਂਤ ਬਾਰੇ ਏਨੀ ਖੁੱਲ੍ਹ ਕੇ ਗੱਲ ਨਹੀਂ ਕੀਤੀ।ਮੈਂ ਕਵੀ ਪੂਰਨ ਸਿੰਘ ਬਾਰੇ ਨਹੀਂ ਕਾਵਿ ਸ਼ਾਸਤਰੀ ਪੂਰਨ ਸਿੰਘ ਬਾਰੇ ਕੰਮ ਕੀਤਾ।ਕਾਵਿ ਸ਼ਾਸਤਰੀ ਤੋਂ ਭਾਵ ਹੈ ਕਿ ਪ੍ਰੋ.ਪੂਰਨ ਸਿੰਘ ਨੇ ਕਵੀ,ਕਵਿਤਾ ਦੀ ਪਰਿਭਾਸ਼ਾ, ਕਵਿਤਾ ਦਾ ਕਰਤਵ ਅਤੇ ਕਵੀ ਦੇ ਸਿਰਜਣਾਤਮਕ ਪਲਾਂ ਬਾਰੇ ਬਹੁਤ ਹੀ ਖ਼ੂਬਸੂਰਤੀ ਨਾਲ ਗੱਲਾਂ ਕੀਤੀਆਂ

ਹਨ। ਇਹ ਗੱਲ ਕਹਿਣ ਵਿਚ ਮੈਨੂੰ ਕੋਈ ਝਿਜਕ ਨਹੀਂ ਕਿ ਕਿਸੇ ਵਿਅਕਤੀ ਨੇ ਇਸ ਵਿਸ਼ੇ 'ਤੇ ਨਹੀਂ ਸੀ ਕੀਤਾ। ਮੇਰੇ ਲਈ ਇਹ ਕੰਮ ਨਵਾਂ ਸੀ। ਜਿਸ ਤਰ੍ਹਾਂ ਆਪਾਂ ਪਹਿਲਾਂ ਗੱਲ ਕੀਤੀ ਕਿ ਮੈਂ ਉਹੀ ਕਰਦਾਂ ਜਿਸ ਦਾ ਮੈਨੂੰ ਸ਼ੌਕ ਹੋਵੇ। ਸੋ ਮੇਰੇ ਮਨ ਵਿਚ ਇਹ ਗੱਲ ਬੈਠ ਚੁੱਕੀ ਸੀ ਕਿ ਮੈਂ ਪੂਰਨ ਸਿੰਘ ਦੇ ਕਵਿ ਸਿਧਾਂਤ 'ਤੇ ਕੰਮ ਕਰਨਾ ਹੈ। ਇਕ ਹੋਰ ਦਿਲਚਸਪ ਗੱਲ ਇਹ ਹੋਈ ਕਿ ਮੈਂ ਆਪਣਾ ਇਹ ਥੀਸਸ ਰਜਿਸਟਰ ਕਰਾਉਣ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਗਿਆ ਤਾਂ ਸਮੇਂ ਪੰਜਾਬੀ ਡਿਪਾਰਟਮਿੰਟ ਦੇ ਹੈੱਡ ਡਾ. ਸੁਰਿੰਦਰ ਸਿੰਘ ਕੋਹਲੀ ਨੂੰ ਟਾਇਟਲ ਦਿਖਾਇਆ। ਪੂਰਨ ਸਿੰਘ ਦਾ ਕਾਵਿ ਸਿਧਾਂਤ' ਸਿਰਲੇਖ ਜਦੋਂ ਉਹਨਾਂ ਨੇ ਦੇਖਿਆ ਤਾਂ ਮੈਨੂੰ ਕਹਿੰਦੇ ਕਿ ਟਾਇਟਲ ਬਹੁਤ ਛੋਟਾ ਹੈ। ਇਸ 'ਤੇ ਕੰਮ ਹੋਣਾ ਮੁਸ਼ਕਲ ਹੈ। ਮੈਂ ਉੱਥੇ ਬੈਠੇ ਬੈਠੇ ਹੀ ਨਾਲ ਵਿਚ ਪਾ ਦਿੱਤਾ 'ਪੂਰਨ ਸਿੰਘ ਦਾ ਕਾਵਿ ਸਿਧਾਂਤ - ਪੂਰਬੀ ਤੇ ਪੱਛਮੀ ਕਾਵਿ ਸ਼ਾਸਤਰ ਦੇ ਸੰ ਵਿਚ'। ਇਸ 'ਤੇ ਉਹ ਖੁਸ਼ ਹੋ ਗਏ ਅਤੇ ਬੋਲੇ ਕਿ ਹਾਂ ਹੁਣ ਠੀਕ ਹੈ। ਮੈਂ ਸਾਰੀ ਵਿਉਂਤ ਤਾਂ ਪਹਿ ਬਣਾਈ ਹੋਈ ਸੀ। ਕਰਨਾ ਤਾਂ ਪਹਿਲਾਂ ਵੀ ਉਹੀ ਕੁਝ ਸੀ। ਪਰ ਇਸ ਨਾਲ ਡਾ. ਕੋਹਲੀ ਹੋਰਾਂ ਕਹਿਣਾ ਵੀ ਮੰਨ ਹੋ ਗਿਆ ਅਤੇ ਮੇਰੇ ਥੀਸਸ ਵਾਲਾ ਕੰਮ ਵੀ। ਇਹ ਦੱਸਦਿਆ ਹੋਰ ਵੀ ਖੁਸ਼ ਰਹੀ ਹੈ ਕਿ ਜਿਹੜਾ ਮੁਖਬੰਦ ਮੈਂ ਪਹਿਲਾਂ ਲਿਖਿਆ ਹੋਇਆ ਸੀ, ਉਹੀ ਰੱਖਿਆ। ਆਮ ਤੌਰ ਲੋਕ ਮੁਖਬੰਦ ਬਾਅਦ ਵਿਚ ਹੀ ਲਿਖਦੇ ਹਨ ਕਿਉਂਕਿ ਇਹ ਪਤਾ ਨਹੀਂ ਹੁੰਦਾ ਕਿ ਤੁਹਾਡਾ ਕਿੱਧਰ ਨੂੰ ਫੈਲ ਜਾਣਾ ਹੈ। ਸਾਰੀ ਵਿਉਂਤ ਪਹਿਲਾਂ ਹੀ ਬਣਾਈ ਹੋਈ ਹੋਣ ਕਰਕੇ ਮੈਨੂੰ ਮੁਖ ਬਦਲਣ ਦੀ ਲੋੜ ਨਹੀਂ ਪਈ। ਇਹ ਮੇਰਾ ਥੀਸਸ ਕਾਫੀ ਸਮੇਂ ਤੋਂ ਅਣਛਪਿਆ ਹੀ ਪਿ ਸੀ। ਪਿੱਛੇ ਜਿਹੇ ਚੇਤਨਾ ਪ੍ਰਕਾਸ਼ਨ ਨੇ ਛਾਪਿਆ ਹੈ।

**? ਡਾਕਟਰ ਸਾਹਬ, ਪੰਜਾਬ ਵਿਚ ਵਿੱਦਿਆਕ ਢਾਂਚੇ ਦਾ ਮਿਆਰ ਬਹੁਤ ਨੀਵਾਂ ਆ ਚੁੱਕਾ ਇਕ ਵਿੱਦਿਆ ਸ਼ਾਸਤਰੀ ਹੋਣ ਦੇ ਨਾਤੇ ਤੁਸੀਂ ਇਹਦੇ ਕੀ ਕਾਰਨ ਸਮਝਦੇ ਹੋ ?**

ਸਾਡਾ ਵਿੱਦਿਅਕ ਮਿਆਰ ਨੀਵਾਂ ਹੋਣ ਦੇ ਕਾਰਨ ਤਾਂ ਹੋਰ ਵੀ ਅਨੇਕਾਂ ਹਨ ਪਰ ਇਕ ਕਾਰਨ ਕਿ ਤੋਂ ਲੁਕਿਆ ਹੋਇਆ ਨਹੀਂ ਕਿ ਅੱਸੀਵਿਆਂ ਦੇ ਦੌਰਾਨ ਖ਼ਾਸ ਕਰਕੇ ਪੰਜਾਬ ਵਿਚ ਜੋ ਹਨੇਰੀ ਵ ਇਸ ਨੇ ਪੰਜਾਬ ਵਿਚ ਵਿਦਿਆ ਦਾ ਭੱਠਾ ਹੀ ਬਿਠਾ ਦਿੱਤਾ। ਇਸ ਲਹਿਰ ਨੇ ਪੰਜਾਬ ਵਿਚ ਕੋਈ ਸਕੂਲ, ਕਾਲਿਜ ਅਤੇ ਯੂਨੀਵਰਸਿਟੀ ਨਹੀਂ ਚੱਲਣ ਦਿੱਤੇ। ਵਿਦਿਆਰਥੀਆਂ ਦੀ ਦਿਲਚਸਪੀ ਹੋਰ ਪਾਸੇ ਹੋ ਗਈ। ਸੱਚ ਪੁੱਛੋਂ ਤਾਂ ਤਥਾ ਕਥਿਤ ਜੁਝਾਰੂਆਂ ਦਾ ਦਖ਼ਲ ਏਨਾ ਨਾਕਾਰਾਤਮਕ ਸੀ ਇਸ ਨੇ ਵਿੱਦਿਅਕ ਅਦਾਰਿਆਂ ਵਿਚ ਇਕ ਰੇਗਿਸਤਾਨ ਪੈਦਾ ਕਰ ਦਿੱਤਾ। ਤੁਸੀਂ ਅੱਜ ਕੱਲ੍ਹ ਅ ਸੁਣਦੇ ਹੋ ਕਿ ਪੰਜਾਬ ਵਿਚ ਮੁੰਡਿਆਂ ਕੁੜੀਆਂ ਨੂੰ ਨੌਕਰੀਆਂ ਨਹੀਂ ਲੱਭਦੀਆਂ। ਹੁਣ ਤੁਸੀਂ ਦੇਖੋ ਤਕਰੀਬਨ ਅੱਠ ਦਸ ਸਾਲ ਦਾ ਸਮਾਂ ਸਾਡੇ ਬੱਚਿਆਂ ਦਾ ਸਕੂਲਾਂ ਕਾਲਿਜਾਂ 'ਚ ਜਾਣ ਦੀ ਥਾਂ ਬਰਬ ਹੋਇਆ ਤਾਂ ਨੌਕਰੀਆਂ ਕਿੱਥੋਂ ਮਿਲਣੀਆਂ। ਤਾਜ਼ਾ ਅੰਕੜੇ ਦੱਸਦੇ ਹਨ ਕਿ ਬਹੁਤ ਸਾਰੇ ਵਿੱਦਿ ਆਦਾਰਿਆਂ ਵਿਚ ਤੁਹਾਨੂੰ ਪੇਂਡੂ ਪਿਛੋਕੜ ਵਾਲੇ ਵਿਦਿਆਰਥੀ ਹੀ ਨਹੀਂ ਮਿਲਦੇ। ਤੁਸੀਂ ਪੰਜ ਐਗਰੀਕਲਚਰ ਯੂਨੀਵਰਸਿਟੀ ਲੁਧਿਆਣੇ ਦੀ ਮਿਸਾਲ ਲੈ ਲਉ ਜਿੱਥੇ ਪੰਝੱਤਰ ਪ੍ਰਤੀਸ਼ਤ ਪਿਛੋਕੜ ਦੇ ਵਿਦਿਆਰਥੀ ਹੁੰਦੇ ਸਨ, ਹੁਣ ਦੇਖਣ ਨੂੰ ਕੋਈ ਪੇਂਡੂ ਵਿਦਿਆਰਥੀ ਨਜ਼ਰ ਨ ਆਇਗਾ। ਇਹੋ ਹਾਲ ਬਾਕੀ ਯੂਨੀਵਰਸਿਟੀਆਂ ਵਿਚ ਦੂਜੇ ਡਿਪਾਰਟਮੈਂਟਾਂ ਦਾ ਹੈ।

ਦੂਜਾ ਪੰਜਾਬ ਵਿਚ ਪ੍ਰਾਇਮਰੀ ਸਕੂਲਾਂ ਦਾ ਢਾਂਚਾ ਖੇਰੂੰ ਖੇਰੂੰ ਹੋ ਗਿਆ ਹੈ। ਇਸ ਦੇ ਟਾਕਰੇ 'ਤੇ ਮਹਿੰ ਅੰਗਰੇਜ਼ੀ ਸਕੂਲ ਚੱਲ ਪਏ, ਜਿਹੜੇ ਉਂਝ ਹੀ ਸਾਧਾਰਨ ਵਿਅਕਤੀ ਦੀ ਪਹੁੰਚ ਤੋਂ ਬਾਹਰ ਹਨ। ਪਹਿ ਤਾਂ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਕੋਈ ਟੀਚਰ ਹੀ ਨਹੀਂ ਹੁੰਦਾ। ਬਹੁਤਿਆਂ ਸਕੂਲਾਂ ਵਿਚ ਬੱਚਿ ਦੇ ਬੈਠਣ ਲਈ ਕੋਈ ਫਰਨੀਚਰ ਨਹੀਂ। ਕਈ ਵਾਰੀ ਤਾਂ ਕਲਾਸਾਂ ਕਿਸੇ ਦਰਖ਼ਤ ਦੇ ਹੇਠ ਹੀ ਲਾਈ



ਜਾਂਦੀਆਂ ਹਨ। ਵਸੀਲਿਆਂ ਵਾਲਾ ਵਿਅਕਤੀ ਤਾਂ ਆਪਣੇ ਨਿਆਣਿਆਂ ਨੂੰ ਮਹਿੰਗੇ ਸਕੂਲਾਂ ਵਿਚ ਵਿੱਦਿਆ ਦੁਆ ਲਵੇਗਾ। ਪਰ ਪਿੰਡ ਵਿਚ ਸਾਧਾਰਨ ਗਰੀਬ ਕਿਸਾਨ ਤੇ ਕਿਰਤੀ ਲੋਕਾਂ ਦੇ ਬੱਚੇ ਕਿਸ ਤਰ੍ਹਾਂ ਵਿੱਦਿਆ ਪ੍ਰਪਤ ਕਰ ਲੈਣਗੇ? ਇਸ ਨਾਲ ਇਹ ਇਕ ਬਹੁਤ ਵੱਡਾ ਜਮਾਤੀ ਪਾੜ੍ਹਾ ਪੈ ਗਿਆ ਹੈ। ਜਿਸ ਤਰ੍ਹਾਂ ਪਹਿਲਾਂ ਆਸ ਹੁੰਦੀ ਸੀ ਕਿ ਜੇਕਰ ਨਿਆਣੇ ਵਿਚ ਯੋਗਤਾ ਹੈ ਤਾਂ ਸਾਧਾਰਨ ਘਰ ਦਾ ਬੱਚਾ ਵੀ ਵਸੀਲਿਆਂ ਵਾਲਿਆਂ ਦੇ ਨਾਲ ਔਖੇ ਸੌਖੇ ਪਹੁੰਚ ਕੇ ਉਨ੍ਹਾਂ ਤੋਂ ਦੋ ਕਦਮ ਅੱਗੇ ਵੀ ਜਾ ਸਕਦਾ ਸੀ। ਪਰ ਹੁਣ ਬਹੁਤ ਮੁਸ਼ਕਲ ਹੈ। ਇਹ ਬੜੀ ਦੁੱਖਦਾਈ ਗੱਲ ਹੈ। ਤੁਸੀਂ ਮਿਆਰ ਨੀਵੇਂ ਦੀ ਗੱਲ ਕਰਦੇ ਹੋ, ਦਰਅਸਲ ਵਿੱਦਿਅਕ ਢਾਂਚਾ ਹੀ ਨਿੱਘਰ ਗਿਆ ਹੈ। ਆਉਣ ਵਾਲੇ ਸਮੇਂ ਵਿਚ ਦੇਖੋਗੇ ਕਿ ਇਕ ਵਰਗ ਉੱਕਾ ਹੀ ਵਿੱਦਿਆ ਤੋਂ ਸੱਖਣਾ ਅਤੇ ਇਕ ਵਰਗ ਹਾਇਰ ਐਜੂਕੇਸ਼ਨ ਵਾਲਾ ਪੈਦਾ ਹੋ ਰਿਹਾ ਹੈ। ਜਿੰਨਾ ਚਿਰ ਜਨ-ਸਾਧਾਰਨ ਇਨ੍ਹਾਂ ਗੱਲਾਂ ਬਾਰੇ ਨਹੀਂ ਸੋਚਦਾ, ਤਬਦੀਲੀ ਆਉਣੀ ਮੁਸ਼ਕਲ ਹੈ।

**? ਡਾ.ਸਾਹਿਬ ਇਕ ਵਾਰ ਪਹਿਲਾਂ ਤਾਂ ਤੁਸੀਂ ਇੰਗਲੈਂਡ ਛੱਡ ਕੇ ਪੰਜਾਬ ਪਰਤ ਗਏ ਸੀ। ਫੇਰ ਕੈਨੇਡਾ ਆਉਣ ਦਾ ਕੀ ਕਾਰਨ?**

ਪਹਿਲੀ ਵਾਰ ਮੈਂ ਉੱਨੀ ਸੌ ਚੌਹਟ ਵਿਚ ਇੰਗਲੈਂਡ ਗਿਆ ਸੀ। ਦਰਅਸਲ ਮੇਰਾ ਸੁਭਾਅ ਤੇ ਆਦਤਾਂ ਬਾਹਰ ਪਰਦੇਸ ਵਿਚ ਰਹਿਣ ਦੇ ਅਨਕੂਲ ਨਹੀਂ। ਮੈਂ ਮਈ ਚੌਹਟ ਵਿਚ ਇੰਗਲੈਂਡ ਗਿਆ ਤੇ ਦਸੰਬਰ ਪੈਂਹਟ ਨੂੰ ਪੰਜਾਬ ਪਰਤ ਗਿਆ। ਬਹੁਤੇ ਲੋਕਾਂ ਨੂੰ ਇਹ ਸਮਝ ਨਹੀਂ ਸੀ ਆਈ ਕਿ ਮੈਂ ਇੰਗਲੈਂਡ ਛੱਡ ਕੇ ਪੰਜਾਬ ਕਿਉਂ ਆ ਗਿਆ। ਉਨ੍ਹਾਂ ਵੇਲਿਆਂ ਵਿਚ ਇੰਗਲੈਂਡ ਵਿਚ ਨਸਲੀ ਵਿਤਕਰਾ ਏਨਾ ਸੀ ਕਿ ਮੇਰੇ ਬਰਦਾਸ਼ਤ ਕਰਨ ਤੋਂ ਬਾਹਰ ਸੀ। ਇਸ ਕਰਕੇ ਮੈਂ ਇੰਗਲੈਂਡ ਛੱਡ ਕੇ ਵਾਪਸ ਪੰਜਾਬ ਆ ਗਿਆ। ਪੈਸੇ ਕੋਲ ਨਹੀਂ ਸਨ। ਵਿੱਦਿਆ ਕੋਲ ਸੀ ਜਿਸ ਕਰਕੇ ਹੌਲੀ ਹੌਲੀ ਮੁੜ ਪੰਜਾਬ ਵਿਚ ਪੈਰ ਲੱਗ ਗਏ। ਜਿਹੜੀ ਗੱਲ ਤੁਸੀਂ ਮੇਰੇ ਕੈਨੇਡਾ ਆਉਣ ਦੀ ਪੁੱਛੀ ਹੈ, ਇਹ ਵੀ ਇਕ ਦੁੱਖਦਾਈ ਦਾਸਤਾਨ ਹੈ। ਮੈਂ ਪੰਜਾਬ ਕਿੱਥੇ ਛੱਡਣਾ ਸੀ ? ਇਹ ਮੇਰੇ ਕੋਲੋਂ ਛੁਡਵਾਇਆ ਗਿਆ। ਜੇਕਰ ਇਹ ਗੱਲ ਤੁਹਾਨੂੰ ਕੋਈ ਹੋਰ ਦੱਸਦਾ ਤਾਂ ਸ਼ਾਇਦ ਤੁਸੀਂ ਯਕੀਨ ਨਾ ਕਰਦੇ। ਜਦੋਂ ਮੇਰੇ ਕਿੱਤੇ ਦੇ ਸਿਖ਼ਰ ਦੇ ਦਿਨ ਸੀ, ਤਾਂ ਖ਼ਾਲਿਸਤਾਨੀ ਲਹਿਰ ਦੇ ਵਹਿਣ ਵਿਚ ਵਹਿ ਗਏ ਬੇ-ਸਮਝ ਲੋਕਾਂ ਦੇ ਦੁੱਖੋਂ ਮੈਨੂੰ ਇਕ ਵਾਰ ਫੇਰ ਪੰਜਾਬ ਛੱਡਣਾ ਪਿਆ। ਕਿਉਂਕਿ ਜਿਹੜੀ ਲੜਾਈ ਦੀ ਉਹ ਗੱਲ ਕਰਦੇ ਸੀ, ਉਸ ਬਾਰੇ ਉਨ੍ਹਾਂ ਨੂੰ ਕੋਈ ਸਮਝ ਨਹੀਂ ਸੀ ਕਿ ਉਹ ਕੀ ਕਰ ਰਹੇ ਹਨ। ਨਾ ਹੀ ਉਹ ਆਪਣੇ ਸਿਆਸੀ ਅਕੀਦੇ ਬਾਰੇ ਸਾਫ ਸਨ। ਨਾ ਹੀ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਸੀ ਕਿ ਅਸੀਂ ਖ਼ਾਲਿਸਤਾਨ ਲੈ ਕੇ ਕਿਸ ਤਰ੍ਹਾਂ ਚਲਾਉਣਾ ਹੈ। ਉਹਨਾਂ ਵੱਲੋਂ ਅਖ਼ਬਾਰਾਂ ਤੇ ਪੱਤਰਕਾਰਾਂ ਲਈ ਖ਼ਾਸ ਹਦਾਇਤਾਂ ਸੀ ਕਿ ਉਨ੍ਹਾਂ ਨੇ ਕੀ ਲਿਖਣਾ ਤੇ ਕੀ ਛਾਪਣਾ। ਆਮ ਲੋਕਾਂ ਦੀ ਜ਼ਿੰਦਗੀ ਵਿਚ ਦਖ਼ਲ ਏਨਾ ਵਧ ਗਿਆ ਕਿ ਹਦਾਇਤਾਂ ਹੋਣ ਲੱਗ ਪਈਆਂ ਸਨ ਕਿ ਤੁਸੀਂ ਕੀ ਖਾਣਾ, ਕੀ ਪਹਿਨਣਾ ਤੇ ਕਿਹੜਾ ਰੰਗ ਤੁਹਾਡੇ ਕੱਪੜਿਆਂ ਦਾ ਹੋਵੇਗਾ। ਤੁਸੀਂ ਯਕੀਨ ਨਹੀਂ ਕਰੋਗੇ ਕਿ ਫ਼ਗਵਾੜੇ ਰਾਮਗੜ੍ਹੀਆ ਕਾਲਿਜ ਵਿਚ ਭੋਲਾ ਨਾਮ ਦਾ ਬੰਦਾ ਹਰ ਰੋਜ਼ ਕੁਰਸੀ 'ਤੇ ਆ ਕੇ ਬੈਠਦਾ ਸੀ। ਜਿਸ ਨੂੰ ਦਿਲ ਕਰਦਾ ਫਾਇਰ ਕਰਦਾ, ਜਿਸ ਨੂੰ ਦਿਲ ਕਰਦਾ ਹਾਇਰ ਕਰਦਾ। ਲੁਧਿਆਣੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਵਿਚ ਜਦੋਂ ਉਨ੍ਹਾਂ ਦਾ ਦਿਲ ਕਰਨਾ, ਫ਼ੰਡ ਇੱਕਠੇ ਕਰਨ ਆ ਜਾਣਾ।

ਹੁਣ ਅਖ਼ੀਰਲੀ ਗੱਲ ਸੁਣੋ, ਪੰਜਾਬ ਵਿਚਲੀਆਂ ਯੂਨੀਵਰਸਿਟੀਆਂ, ਜਿੱਥੇ ਵੀ ਪੰਜਾਬੀ ਪੜ੍ਹਾਈ ਜਾਂਦੀ ਜਾਂ ਪੀਐਚ.ਡੀ ਕਰਵਾਈ ਜਾਂਦੀ ਹੈ, ਉਨ੍ਹਾਂ ਸਾਰੀਆਂ ਨਾਲ ਮੇਰਾ ਵਾਹ ਵਾਸਤਾ ਹੁੰਦਾ ਸੀ। ਇਕ ਦਿਨ ਮੈਂ ਘਰ ਨਹੀਂ ਸਾਂ ਤੇ ਮੇਰੀ ਗ਼ੈਰ-ਹਾਜ਼ਰੀ ਵਿਚ ਕੁਝ ਮੁੰਡੇ ਮੋਟਰਸਾਇਕਲ 'ਤੇ ਮੇਰੇ ਘਰ ਆਏ ਅਤੇ ਐਮ. ਫਿਲ. ਦਾ ਥੀਸਿਸ ਮੇਰੇ ਘਰ ਫੜਾ ਗਏ। ਨਾਲ ਇਹ ਵੀ ਹਦਾਇਤ ਸੀ ਕਿ ਇਹ ਥੀਸਿਸ ਦੇਖ ਲਉ ਅਤੇ ਐਨੇ ਦਿਨਾਂ ਦੇ ਵਿਚ ਰਿਜ਼ਲਟ ਮਿਲਣਾ ਚਾਹੀਦਾ ਹੈ। ਤੁਹਾਨੂੰ ਪਤੇ ਯੂਨੀਵਰਸਿਟੀਆਂ

ਵਿਚ ਇਹ ਸਾਰਾ ਕੰਮ ਕਾਨਫੀਡੈਂਸ਼ਲ ਹੁੰਦਾ ਹੈ। ਹਰ ਐਗਜ਼ਾਮੀਨਰ ਨੂੰ ਰਜਿਸਟਰਡ ਲੈਟਰ ਰਾਹੀਂ ਮਾਰਕਿੰਗ ਲਈ ਪੇਪਰ ਭੇਜੇ ਜਾਂਦੇ ਹਨ। ਹੁਣ ਤੁਸੀਂ ਦੇਖੋ ਕਿ ਇਹ ਮੁੰਡੇ ਹੱਥੀਂ ਥੀਸਿਸ ਘਰ ਦੇ ਗ ਸਨ ਤੇ ਰਿਜ਼ਲਟ ਦੀ ਵੀ ਮੰਗ ਕਰ ਰਹੇ ਸਨ। ਤੁਸੀਂ ਐਹੋ ਜਿਹੇ ਮਾਹੌਲ ਵਿਚ ਕੰਮ ਕਿਵੇਂ ਕ ਸਕੋਗੇ। ਮੈਂ ਸਾਰੀਆਂ ਯੂਨੀਵਰਸਿਟੀਆਂ ਨੂੰ ਕਹਿ ਦਿੱਤਾ ਕਿ ਮੈਂ ਇਹ ਕੰਮ ਨਹੀਂ ਕਰ ਸਕਦਾ। ਛੁੱਟੀ ਲੈ ਕੇ ਇੱਧਰ ਕੈਨੇਡਾ ਆ ਗਿਆ। ਇਸ ਕਰਕੇ ਮੈਂ ਇਹ ਕਹਿੰਦਾਂ ਕਿ ਮੇਰੇ ਕੋਲੋਂ ਪੰਜਾਬ, ਮੇਰਾ ਘਰ ਹੈ, ਛੁਡਵਾਇਆ ਗਿਆ ਹੈ। ਇਥੇ ਮੈਨੂੰ ਧਨੀ ਰਾਮ ਚਾਤ੍ਰਿਕ ਦੀਆਂ ਉਹ ਸਤਰਾਂ ਯਾਦ ਆ ਰਹੀਆਂ ਹਨ ਜਿਨ੍ਹਾਂ ਵਿਚ ਉਹਨੇ ਆਪਣੇ ਮਿੱਟੀ ਦੇ ਕੁੱਲੇ ਦੀ ਸ਼ਾਹੀ ਮਹਿਲਾਂ ਨਾਲ ਤੁਲਨਾ ਕੀਤੀ ਹੈ

*ਦੁਨੀਆ ਸਾਰੀ ਸੋਹਣੀ ਹੈ ਪਰ ਤੇਰਾ ਰੰਗ ਨਿਆਰਾ ਹੈ*
*ਤੇਰੀ ਮਿੱਟੀ ਦਾ ਕੁੱਲਾ ਵੀ ਸ਼ਾਹੀ ਮਹਿਲਾਂ ਤੋਂ ਪਿਆਰਾ ਹੈ*

ਮੈਂ ਇਹ ਨਹੀਂ ਕਹਿੰਦਾ ਕਿ ਮਿੱਟੀ ਦਾ ਕੁੱਲਾ ਸ਼ਾਹੀ ਮਹਿਲਾਂ ਨਾਲੋਂ ਸੋਹਣਾ ਹੈ। ਪਰ ਗੱਲ ਤੁਹਾਂ ਪਿਆਰ ਦੀ ਹੈ ਜਾਂ ਤੁਹਾਡੀਆਂ ਸਾਂਝਾਂ ਦੀ ਹੈ। ਮੇਰੀ ਜਨਮ-ਭੂਮੀ, ਮੇਰਾ ਪਿੰਡ, ਮੇਰਾ ਪੰਜਾਬ ਹ ਰਹਿਣਾ ਹੈ। ਇਸ ਕਰਕੇ ਪੰਜਾਬ ਦੀ ਮਿੱਟੀ ਦੀ ਮਹਿਕ ਮੇਰੇ ਖ਼ੂਨ ਵਿਚ ਹੈ। ਹਿੰਦੋਸਤਾਨ ਦੇ ਹ ਕੋਨੇ ਨੂੰ ਵੀ ਉਨਾ ਹੀ ਪਿਆਰ ਕਰਦਾ ਹਾਂ।

**? ਜ਼ਿੰਦਗੀ ਦੇ ਖ਼ੂਬਸੂਰਤ ਤੇ ਦੁੱਖਦਾਈ ਪਲਾਂ ਦੀ ਕੋਈ ਗੱਲ ਸਾਂਝੀ ਕਰਨੀ ਚਾਹੋਗੇ ?**

ਦੁੱਖਦਾਈ ਪਲਾਂ ਦੀ ਗੱਲ ਤਾਂ ਆਪਾਂ ਪਹਿਲਾਂ ਕੀਤੀ ਹੀ ਹੈ। ਜੇ ਸੱਚ ਪੁੱਛੋਂ ਤਾਂ ਮੈਂ ਕਹਾਂਗਾ ਕਿ ਜਦੋਂ ਮੈਂ ਡੀ.ਏ. ਵੀ. ਕਾਲਿਜ ਤੋਂ ਵਿਹਲਾ ਹੋਇਆ ਤਾਂ ਤੁਸੀਂ ਸਮਝੋ ਕਿ ਇਹ ਮੇਰੇ ਸ਼ੌਕ ਤੇ ਜੋਸ਼ ਦੇ,ਮੇ ਕਿੱਤੇ ਦੀ ਸ਼ੁਰੂਆਤ ਅਤੇ ਪ੍ਰੇਰਨਾ ਦੇ ਦਿਨ ਸਨ। ਉਦੋਂ ਅਜੇ ਡੀ.ਏ.ਵੀ. ਕਾਲਿਜ ਜਲੰਧਰ ਵਿ ਐੱਮ. ਏ. ਪੰਜਾਬੀ ਪੜ੍ਹਾਉਣੀ ਸ਼ੁਰੂ ਹੋਈ ਸੀ। ਜਿੰਨੇ ਚਾਅ ਨਾਲ ਮੈਂ ਆਪਣੇ ਵਿਦਿਆਰਥੀਆਂ ਨੂੰ ਪੜ੍ਹਾਇਆ ਜਾਂ ਮੈਂ ਵਿਦਿਆਰਥੀਆਂ ਦਾ ਖ਼ਿਆਲ ਰੱਖਿਆ, ਇਸ ਸਮੇਂ ਜਿਹੜੇ ਸਥਾਈ ਰਿਸ਼ਤੇ ਮੇਰੇ ਵਿਦਿਆਰਥੀਆਂ ਨਾਲ ਬਣੇ, ਉਹ ਅੱਜ ਵੀ ਕਾਇਮ ਹਨ। ਉਸ ਤਰ੍ਹਾਂ ਜੇਕਰ ਮੈਂ ਕਹਿ ਦਿੰਦ ਕਿ ਚਲੋ ਮੈਂ ਟੀਚਰ ਯੂਨੀਅਨ ਵਿਚ ਹਿੱਸਾ ਨਹੀਂ ਲੈਂਦਾ ਤਾਂ ਮੈਂ ਆਪਣੀ ਜੌਬ ਬਚਾ ਲੈਂਦਾ। ਪਰ ਇਹ ਮੇਰੇ ਅਸੂਲਾਂ ਦੇ ਖ਼ਿਲਾਫ਼ ਸੀ। ਸੋ ਇਸ ਕਰਕੇ ਮੈਂ ਸੇਵਾ-ਮੁਕਤ ਹੋਣਾ ਹੀ ਠੀਕ ਸਮਝਿਆ। ਉਨ੍ਹਾਂ ਸ਼ੁਰੂਆਤੀ ਦਿਨਾਂ ਦੇ ਮੇਰੇ ਪੰਜ ਵਿਦਿਆਰਥੀ ਸਨ ਉਨ੍ਹਾਂ ਦੇ ਨਾਂਅ ਹੁਣ ਤਕ ਯਾਦ ਹਨ। ਜ਼ਿੰਦਗੀ ਦੇ ਹਰ ਮੋੜ 'ਤੇ ਮੇਰੀ ਸਾਂਝ ਉਨ੍ਹਾਂ ਨਾਲ ਇਸ ਤਰ੍ਹਾਂ ਬਣੀ ਕਿ ਪੜ੍ਹਾਈ ਤੋਂ ਬਿਨਾਂ ਵੀ ਨਿੱਜੀ ਜ਼ਿੰਦਗੀ ਵਿਚ ਬਹੁਤ ਨੇੜੇ ਹੋ ਕੇ ਮੈਂ ਉਨ੍ਹਾਂ ਦਾ ਤੇ ਉਨ੍ਹੀਂ ਮੇਰਾ ਸਾਥ ਦਿੱਤਾ। ਮੈਂ ਇਹ ਕਹਿ ਸਕਦਾ ਹਾਂ ਕਿ ਮੇਰੀ ਜ਼ਿੰਦਗੀ ਦੇ ਖ਼ੂਬਸੂਰਤ ਰਿਸ਼ਤੇ, ਜਿਨ੍ਹਾਂ 'ਤੇ ਮੈਂ ਮਾਣ ਕਰ ਸਕਦਾ ਹਾਂ, ਉਹ ਮੇਰੇ ਵਿਦਿਆਰਥੀਆਂ ਨਾਲ ਹਨ। ਮੈਨੂੰ ਬਹੁਤ ਹੀ ਨੇਕ ਵਿਦਿਆਰਥੀਆਂ ਨੂੰ ਪੜ੍ਹਾਉਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਉਨ੍ਹਾਂ ਵਿਚੋਂ ਕੁਝ ਕੈਨੇਡਾ ਵਿਚ ਵੀ ਹਨ, ਜਿਸ ਤਰ੍ਹਾਂ ਮੁਹਿੰਦਰ ਸੂਮਲ, ਸਾਧੂ ਬਿਨਿੰਗ, ਸਰਵਣ ਬੋਲ। ਇੱਥੇ ਇਹ ਗੱਲ ਮਾਣ ਨਾਲ ਦੱਸਣੀ ਚਾਹਾਂਗਾ ਕਿ ਜਦੋਂ ਮੈਂ ਪੰਜਾਬ ਛੱਡਕੇ ਕੈਨੇਡਾ ਆਇਆ ਤਾਂ ਇੱਥੇ ਸੈਟਲ ਹੋਣ ਲਈ ਇਹ ਵਿਦਿਆਰਥੀ ਮੇਰੇ ਬਰਾਬਰ ਦੀਆਂ ਧਿਰਾਂ ਬਣ ਕੇ ਮੇਰੀ ਹਰ ਮੁਸ਼ਕਲ ਸਮੇਂ ਮੇਰੇ ਨਾਲ ਖੜ੍ਹੇ। ਮੈਂ ਕਹਾਂਗਾ ਕਿ ਮੇਰੇ ਅਧਿਆਪਨ ਦੇ ਦਿਨਾਂ ਦੇ ਉਨ੍ਹਾਂ ਸੁਨਿਹਰੀ ਅਤੇ ਸੁਖਦਾਈ ਪਲਾਂ ਨੇ ਮੇਰੀ ਜ਼ਿੰਦਗੀ ਵਿਚ ਹਰ ਵੇਲੇ ਮਹਿਕ ਭਰੀ।

**? ਤੁਸੀਂ ਪੰਜਾਬੀ ਸੱਭਿਅਚਾਰ 'ਤੇ ਵੀ ਕਾਫੀ ਕੰਮ ਕੀਤਾ ਹੈ, ਇਹਦੇ ਬਾਰੇ ਕੁਝ ਦੱਸੋ ?**

ਦੇਖੋ, ਮੈਂ ਆਪਣੇ ਸੱਭਿਆਚਾਰ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਹੈ। ਸੱਭਿਆਚਾਰ ਬਾਰੇ ਮੇਰਾ ਰੱਵੀਆ ਮੁਕਤ ਹੈ। ਸਭਿਆਚਾਰ ਕੋਈ ਇਕ ਗੱਲ ਨਹੀਂ ਸਗੋਂ ਸਮੁੱਚੀ ਰਹਿਤਲ ਹੈ। ਸੱਭਿਆਚਾਰ ਸੰਸਕ੍ਰਿਤ ਮੂਲ ਦਾ ਸ਼ਬਦ ਹੈ। ਸਾਨੂੰ ਦੋ ਲਫ਼ਜ਼ਾਂ ਵੱਲ ਧਿਆਨ ਦੇਣ ਦੀ ਲੋੜ ਹੈ। ਇਕ ਸ਼ਬਦ ਹੈ



ਪ੍ਰਕਿਰਤੀ ਜਿਹੜੀ ਕਿ ਕੁਦਰਤੀ ਜੀਵਨ ਵੱਲ ਸੰਕੇਤ ਕਰਦੀ ਹੈ। ਜਿਸ ਤਰ੍ਹਾਂ ਪਹਿਲਾਂ ਲੋਕ ਜੰਗਲ ਵਿਚ ਰਿਹਾ ਕਰਦੇ ਸਨ,ਸ਼ਿਕਾਰ ਕਰਕੇ ਖਾਂਦੇ ਸੀ। ਜਿਉਂ ਲੋਕ ਜੰਗਲ ਤੋਂ ਬਾਹਰ ਆਏ ਤਾਂ ਪਿੰਡ ਸ਼ਹਿਰ ਬਣਾ ਕੇ ਰਹਿਣ ਲੱਗੇ। ਹੋਰ ਲੋੜਾਂ ਦੀ ਪੂਰਤੀ ਲਈ ਇਕ ਦੂਜੇ 'ਤੇ ਨਿਰਭਰਤਾ ਵਧਦੀ ਗਈ। ਇਸ ਸਾਰੀ ਯਾਤਰਾ ਨੂੰ ਆਪਾਂ ਸਭਿਆਚਾਰ ਕਹਿ ਸਕਦੇ ਹਾਂ। ਜਿਸਦੇ ਵਿਚ ਰਹਿਣ ਸਹਿਣ, ਦੁੱਖ ਸੁੱਖ, ਰੀਤੀ ਰਿਵਾਜ,ਧਰਮ ਅਤੇ ਹੋਰ ਬਹੁਤ ਕੁਝ ਹੁੰਦਾ ਹੈ। ਮੈਂ ਕਈ ਲੋਕਾਂ ਨੂੰ ਇਹ ਕਹਿੰਦੇ ਵੀ ਸੁਣਿਆ ਹੈ ਕਿ ਪੰਜਾਬ ਦਾ ਸੱਭਿਆਚਾਰ ਤਾਂ ਸਿੱਖ ਸੱਭਿਆਚਾਰ ਹੈ, ਜੋ ਕਿ ਇਕ ਗ਼ਲਤ ਗੱਲ ਹੈ। ਪੰਜਾਬੀ ਸੱਭਿਆਚਾਰ ਸਮੁੱਚੇ ਪੰਜਾਬੀਆਂ ਦਾ ਸੱਭਿਅਚਾਰ ਹੈ, ਜਿਹੜਾ ਕਿ ਬਹੁ-ਰੂਪੀ ਹੈ। ਇਸ ਦੀਆਂ ਕਈ ਪਰਤਾਂ ਹਨ। ਨਾਲੇ ਇਹ ਕਿਸੇ ਖ਼ਾਸ ਮਿਤੀ ਤੋਂ ਸ਼ੁਰੂ ਨਹੀਂ ਹੁੰਦਾ, ਇਹਦਾ ਨਿਰੰਤਰ ਵਿਕਾਸ ਹੁੰਦਾ ਆਇਆ ਹੈ ਅਤੇ ਹੁੰਦਾ ਰਹੇਗਾ। ਜਿਸ ਤਰ੍ਹਾਂ ਮੰਹਿਜੋਦੜੋ ਤੇ ਹੜੱਪਾ ਦੀ ਸੱਭਿਅਤਾ ਨੂੰ ਪੰਜਾਬ ਦੀ ਸੱਭਿਅਤਾ ਕਿਹਾ ਜਾਂਦਾ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਵੇਦਾਂ ਦੀ ਰਚਨਾ ਪੰਜਾਬ ਦੀ ਧਰਤੀ 'ਤੇ ਹੋਈ। ਇਹ ਹੈ ਵੀ ਸੱਚ। ਇਹ ਵੇਦ ਪੰਜਾਬੀ ਬੋਲੀ ਦੇ ਬਹੁਤ ਨੇੜੇ ਹਨ। ਬਾਕੀ ਗੱਲ ਹੈ ਕਿ ਹਰ ਇਕ ਨੂੰ ਆਪਣਾ ਸੱਭਿਆਚਾਰ ਚੰਗਾ ਲੱਗਦਾ ਹੈ, ਭਾਵੇਂ ਉਹਦੇ ਵਿਚ ਕਿੰਨੇ ਵੀ ਦੋਸ਼ ਹੋਣ। ਸਾਡੇ ਸੱਭਿਆਚਾਰ ਵਿਚ ਵੀ ਬਹੁਤ ਦੋਸ਼ ਹਨ, ਜਿਸ ਤਰ੍ਹਾਂ ਜਾਤੀਵਾਦ, ਕੁੜੀਆਂ ਨੂੰ ਮਾਰਨਾ, ਫੇਰ ਹਰ ਗੱਲ ਡਾਂਗ ਨਾਲ ਹੀ ਮੰਨਾਉਣੀ। ਇਹ ਕੋਈ ਬਹੁਤੀਆਂ ਚੰਗੀਆਂ ਗੱਲਾਂ ਨਹੀਂ। ਚਾਹੀਦਾ ਤਾਂ ਇਹ ਹੈ ਕਿ ਆਪਣੀਆਂ ਮਾੜੀਆਂ ਗੱਲਾਂ ਨੂੰ ਛੱਡ ਕੇ ਚੰਗੀਆਂ ਨੂੰ ਅਪਣਾਈਏ, ਭਾਵੇਂ ਉਹ ਕਿਸੇ ਵੀ ਸੱਭਿਆਚਾਰ ਦੀਆਂ ਹੋਣ।

**? ਡਾਕਟਰ ਸਾਹਿਬ ਕਈ ਲੋਕਾਂ ਦਾ ਵਿਚਾਰ ਹੈ ਕਿ ਦੇਸ਼ ਦੀ ਵੰਡ ਤੋਂ ਪਹਿਲਾਂ ਉਰਦੂ, ਫ਼ਾਰਸੀ ਅਤੇ ਵੰਡ ਤੋਂ ਬਾਅਦ ਹਿੰਦੀ, ਸੰਸਕ੍ਰਿਤ ਦੇ ਸ਼ਬਦਾਂ ਨਾਲ ਪੰਜਾਬੀ ਭਾਸ਼ਾ ਨੂੰ ਬੋਝਲ ਬਣਾ ਦਿੱਤਾ ਗਿਆ ਹੈ। ਕੁਝ ਲੋਕਾਂ ਦਾ ਵਿਚਾਰ ਹੈ ਕਿ ਦੂਜੀਆਂ ਬੋਲੀਆਂ ਤੋਂ ਸ਼ਬਦ ਉਧਾਰੇ ਲੈਣ ਨਾਲ ਸਾਡੀ ਬੋਲੀ ਅਮੀਰ ਹੁੰਦੀ ਹੈ। ਤੁਸੀਂ ਇਹਦੇ ਬਾਰੇ ਕੀ ਕਹਿਣਾ ਚਾਹੋਗੇ ?**

ਦਰਅਸਲ ਗੱਲ ਇਹ ਹੈ ਕਿ ਆਜ਼ਾਦੀ ਤੋਂ ਬਾਅਦ ਪੂਰਬੀ ਪੰਜਾਬ ਦੇ ਸਾਡੇ ਕਾਲਿਜਾਂ ਯੂਨੀਵਰਸਿਟੀਆਂ ਵਿਚ ਬਹੁਤ ਸਾਰੇ ਨਵੇਂ ਵਿਸ਼ੇ ਪੜ੍ਹਾਉਣੇ ਸ਼ੁਰੂ ਹੋਏ,ਜਿਵੇਂ ਸਮਾਜ ਸ਼ਾਸਤਰ, ਇਕਨੌਮਿਕਸ ਜਾਂ ਰਾਜਨੀਤੀ ਵਗੈਰਾ। ਉਹਨਾਂ ਲਈ ਨਵੀਂ ਸ਼ਬਦਾਵਲੀ ਦੀ ਲੋੜ ਸੀ। ਜਿਸ ਤਰ੍ਹਾਂ ਅੰਗਰੇਜ਼ੀ ਵਿਚ ਵੀ ਮੈਡੀਕਲ ਦੀ ਪੜ੍ਹਾਈ ਦੀ ਗੱਲ ਕਰੀਏ ਤਾਂ ਅਸੀਂ ਵੇਖਦੇ ਹਾਂ ਕਿ ਬਹੁਤ ਸਾਰੇ ਸ਼ਬਦ ਲੈਤਿਨ ਤੇ ਗਰੀਕ ਦੇ ਹਨ, ਜੋ ਸਾਰੀ ਦੁਨੀਆ ਵਿਚ ਉਵੇਂ ਹੀ ਪ੍ਰਚਲਤ ਹੋਏ ਹਨ। ਜਦੋਂ ਆਪਾਂ ਗੱਲ ਪੰਜਾਬੀ ਭਾਸ਼ਾ ਦੀ ਕਰਦੇ ਹਾਂ, ਮੇਰਾ ਤਾਂ ਖ਼ਿਆਲ ਹੈ ਕਿ ਜੇਕਰ ਸਾਡੇ ਕੋਲ ਵੱਖ ਵੱਖ ਵਿਸ਼ਿਆਂ ਦੇ ਸ਼ਬਦਾਂ ਦੇ ਹਾਣ ਦੇ ਸ਼ਬਦ ਮੌਜੂਦ ਹਨ ਤਾਂ ਸਾਨੂੰ ਉਹ ਵਰਤਣੇ ਚਾਹੀਦੇ ਹਨ। ਜੇਕਰ ਸਾਡੇ ਕੋਲ ਢੁਕਵੇਂ ਸ਼ਬਦ ਨਹੀਂ ਤਾਂ ਦੂਜੀਆਂ ਭਾਸ਼ਾਵਾਂ ਵਿਚੋਂ ਸ਼ਬਦ ਲੈਣ ਦਾ ਕੋਈ ਹਰਜ ਨਹੀਂ। ਕਈ ਵਾਰ ਵਿਸ਼ਾ ਹੀ ਇਹੋ ਜਿਹਾ ਹੁੰਦਾ ਹੈ ਜਿਸ ਲਈ ਪੰਜਾਬੀ ਵਿਚ ਢੁਕਵੇਂ ਸ਼ਬਦ ਨਹੀਂ ਮਿਲਦੇ ਤਾਂ ਦੂਜੀਆਂ ਭਾਸ਼ਾਵਾਂ ਦੇ ਸ਼ਬਦ ਵਰਤਣੇ ਵੀ ਪੈਂਦੇ ਹਨ। ਅਰਬੀ ਫ਼ਾਰਸੀ ਦੇ ਪ੍ਰਭਾਵ ਦੀ ਗੱਲ ਕਰੀਏ ਤਾਂ ਇਕ ਕਿਤਾਬ ਹੁੰਦੀ ਸੀ ਡਾ. ਮੋਹਨ ਸਿੰਘ ਦੀਵਾਨਾ ਦੀ, ਜਿਸ ਦਾ ਟਾਇਟਲ ਸੀ "ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ" ਜਿਸ ਦਾ ਭਾਵ ਅਰਥ ਹੈ: "ਪੰਜਾਬੀ ਸਹਿਤ ਦਾ ਸੰਖੇਪ ਇਤਿਹਾਸ"। ਹੁਣ ਅਸੀਂ ਸਾਰੇ ਹੀ ਇਸ ਦਾ ਪੰਜਾਬੀ ਰੂਪ ਹੀ ਵਰਤਦੇ ਹਾਂ। ਸੋ ਜਿਹੜੇ ਸ਼ਬਦ ਅਸੀਂ ਪੰਜਾਬੀ ਵਿਚ ਸੌਖਿਆਂ ਲੱਭ ਸਕਦੇ ਹਾਂ ਜਾਂ ਵਰਤ ਸਕਦੇ ਹਾਂ, ਸਾਨੂੰ ਵਰਤਣੇ ਚਾਹੀਦੇ ਹਨ। ਸਾਡੀ ਭਾਸ਼ਾ ਦੀ ਅਮੀਰੀ ਇਕ ਹੋਰ ਗੱਲੋਂ ਬਹੁਤ ਹੈ ਕਿ ਸਾਡੇ ਜਨ-ਜੀਵਨ ਵਿਚ, ਘਰੇਲੂ ਜੀਵਨ, ਖ਼ੇਤੀਬਾੜੀ ਦੇ ਨਿੱਕੇ-ਮੋਟੇ ਕੰਮਾਂ ਅਤੇ ਸੰਦ-ਸੰਦੇੜੇ ਨਾਲ ਸੰਬੰਧਤ ਬੇਅੰਤ ਸ਼ਬਦ ਹਨ। ਮੈਨੂੰ ਕਦੇ ਕਦੇ ਇਉਂ ਲੱਗਦੈ ਕਿ ਅਸੀਂ ਉਸ

ਜ਼ਿੰਦਗੀ ਨਾਲੋਂ ਟੁੱਟ ਕੇ ਬਹੁਤੇ ਸ਼ਬਦ ਗੁਆ ਲਏ ਹਨ। ਜਿਹੜੇ ਸ਼ਬਦ ਸਾਡੇ ਕਲਾਸਿਕ ਸਾਹਿ ਗੁਰਬਾਣੀ , ਸੂਫ਼ੀ ਸਾਹਿਤ ਅਤੇ ਕਿੱਸਾ ਸਾਹਿਤ ਵਿਚ ਹਨ; ਆਪਾਂ ਇਨ੍ਹਾਂ ਸ਼ਬਦਾਂ ਨੂੰ ਠੀਕ ਤਰ੍ਹਾਂ ਸੰਭਾਲੀਏ। ਅਤੇ ਹੁਣ ਸਾਡੀ ਜ਼ੁਬਾਨ ਦੇ ਜ਼ਿੰਮੇਂ ਜਿਹੜੇ ਨਵੇਂ ਕੰਮ ਲੱਗੇ ਹਨ, ਇਨ੍ਹਾਂ ਨਾਲ ਸੰ ਸ਼ਬਦਾਂ ਦੀ ਘਾੜਤ ਲਈ ਅਸੀਂ ਸੰਤੁਲਤ ਰਵੱਈਆ ਅਪਣਾਈਏ। ਇਹ ਨਾ ਹੋਵੇ ਕਿ ਅਸੀਂ ਸ਼ਬਦ ਲਈ ਦੂਜਿਆਂ 'ਤੇ ਹੀ ਨਿਰਭਰ ਕਰੀਏ। ਕਈ ਵਾਰੀ ਤੁਹਾਡੇ ਬੱਸ ਦੀ ਗੱਲ ਵੀ ਨਹੀਂ ਹੁੰ ਗੱਲ ਹੀ ਔਖੇ ਸੰਕਲਪ ਦੀ ਹੁੰਦੀ ਹੈ ਕਿ ਸ਼ਬਦ ਉਹਦੇ ਹਾਣ ਦੇ ਹੀ ਵਰਤਣੇ ਪੈਂਦੇ ਹਨ। ਮਿਸਾ ਤੌਰ 'ਤੇ ਸਾਹਿਤ-ਆਲੋਚਨਾ ਵਿਚ ਕਈ ਵਾਰ ਇਹ ਤਕਲੀਫ਼ ਆਉਂਦੀ ਹੈ। ਮੇਰੇ ਖ਼ਿਆਲ ਅਸਲ ਮਸਲਾ ਇਹ ਹੈ ਕਿ ਕਈ ਵਾਰ ਕੁਝ ਲੋਕ ਜਾਣ ਬੁੱਝ ਕੇ ਔਖੇ ਸ਼ਬਦ ਦੂਜੀਆਂ ਭਾਸ਼ਾਵਾਂ ਲੈ ਕੇ ਆਪਣੀ ਵਿਦਵਤਾ ਦਾ ਪ੍ਰਭਾਵ ਪਾਉਣਾ ਚਾਹੁੰਦੇ ਹਨ। ਇਹ ਮਾੜੀ ਗੱਲ ਹੈ। ਬਹੁਤੀ ਢੁੱਕਦੇ ਸ਼ਬਦ ਜ਼ੁਬਾਨ ਵਿਚ ਮੌਜੂਦ ਹੁੰਦੇ ਹਨ, ਲੋਕ ਲੱਭਣ ਦੀ ਖ਼ੇਚਲ ਨਹੀਂ ਕਰਦੇ। ਕਈ ਵਾਰ ਉਚਾਰਨ ਦੀ ਸਮੱਸਿਆ ਵੀ ਸਾਹਮਣੇ ਆਈ ਹੈ,ਕਿਉਂਕਿ ਸ਼ਬਦ ਦੂਜੀਆਂ ਬੋਲੀਆਂ ਵਿਚੋਂ ਲਏ ਹਨ। ਸੋ ਮੇਰਾ ਵਿਚਾਰ ਹੈ ਕਿ ਕਿਸੇ ਵੀ ਪ੍ਰਗਟਾਵੇ ਲਈ ਪਹਿਲਾਂ ਆਪਣੀ ਬੋਲੀ ਵਿਚ ਸ਼ਬਦ ਲੱਭਿਆ ਜਾਵੇ, ਜੇਕਰ ਨਹੀਂ ਮਿਲਦੇ ਤਾਂ ਫੇਰ ਦੂਜੀ ਭਾਸ਼ਾ ਦੇ ਸੌਖੇ ਤੇ ਸਰਲ ਸ਼ਬਦ ਲੈਣ ਦੀ ਕੋ ਕਰਨੀ ਚਾਹੀਦੀ ਹੈ। ਜਿਸ ਤਰ੍ਹਾਂ ਅੰਗਰੇਜ਼ੀ ਭਾਸ਼ਾ ਦੇ ਬਹੁਤ ਸਾਰੇ ਸ਼ਬਦ ਅਸੀਂ ਅਪਣਾਏ ਹਨ। ਉਹਨਾਂ ਸ਼ਬਦਾਂ ਨੂੰ ਅਸੀਂ ਆਪਣੀ ਰੋਜ਼ਾਨਾ ਜ਼ਿੰਦਗੀ ਵਿਚ ਬਿਨਾਂ ਇਹ ਮਹਿਸੂਸ ਕੀਤਿ ਵਰਤਦੇ ਹਾਂ। ਜਿਸ ਤਰ੍ਹਾਂ ਟਾਈਮ, ਅਲਾਰਮ, ਸਟੇਸ਼ਨ, ਬਸ ਸਟੌਪ ਤੇ ਹੋਰ ਵੀ ਅਨੇਕਾਂ ਸ਼ ਅਸੀਂ ਹਰ ਰੋਜ਼ ਬੋਲਦੇ, ਸੁਣਦੇ, ਸਮਝਦੇ ਹਾਂ। ਇਹ ਸਾਡੇ ਜਨ-ਜੀਵਨ ਵਿਚ ਰਚ ਮਿਚ ਗਏ ਹ

**? ਡਾਕਟਰ ਸਾਹਬ ਪੰਜਾਬੀ ਬੋਲੀ ਦੇ ਭਵਿੱਖ ਬਾਰੇ ਕੀ ਕਹਿਣਾ ਚਾਹੋਂਗੇ ?**

ਜਦ ਤੋਂ ਮੈਂ ਸੁਰਤ ਸੰਭਾਲੀ ਹੈ ਉਦੋਂ ਤੋਂ ਹੀ ਮੈਂ ਤਾਂ ਪੰਜਾਬੀ ਦਾ ਭਵਿੱਖ ਉੱਜਲਾ ਹੁੰਦਾ ਹੀ ਵੇਖਿਆ ਪੰਜਾਬ ਵਿਚ ਬੀ.ਏ. ਤਕ ਪੰਜਾਬੀ ਕੰਪਲਸਰੀ ਹੈ ਤੇ ਫੇਰ ਪੀ.ਸੀ.ਐੱਸ. ਦੇ ਇਮਤਿਹਾਨ ਦਾ ਵੀ ਅੱਧਾ ਪੇਪਰ ਪੰਜਾਬੀ ਦਾ ਦੇਣਾ ਪੈਂਦਾ ਹੈ। ਪੰਜਾਬ ਦੀਆਂ ਸਾਰੀਆਂ ਯੂਨੀਵਰਸਿਟੀਆਂ ਵਿਚ ਉ ਪੱਧਰ ਤਕ ਪੰਜਾਬੀ ਪੜ੍ਹਾਈ ਜਾਂਦੀ ਹੈ। ਇਹ ਸਭ ਕੁਝ ਚੰਗਾ ਹੋਣ ਦੇ ਬਾਵਜੂਦ ਉਂਝ ਸਾਡੇ ਸਰਕਾਰਾਂ ਦਾ ਵਤੀਰਾ ਪੰਜਾਬੀ ਪ੍ਰਤੀ ਕੋਈ ਬਹੁਤਾ ਵਧੀਆ ਨਹੀਂ ਰਿਹਾ। ਸ੍ਰ. ਲਛਮਣ ਸਿੰਘ ਗਿੱਲ ਤੋਂ ਛੁੱਟ ਪੰਜਾਬ ਦੀਆਂ ਸਾਰੀਆਂ ਸਰਕਾਰਾਂ ਨੇ ਪੰਜਾਬੀ ਜ਼ਬਾਨ ਵੱਲ ਸੁਹਿਰਦ ਪਹੁੰਚ ਨਹੀਂ ਅਪਨਾ ਹੁਣ ਵੀ ਗੱਲੀਂ-ਬਾਤੀਂ ਕਾਗਜ਼ਾਂ ਵਿਚ ਤਾਂ ਕਈ ਕੁਝ ਹੋ ਰਿਹਾ ਹੈ। ਜੇਕਰ ਕੋਈ ਅਧਿਕਾਰੀ ਪੰਜਾ ਵਿਚ ਕੰਮ ਨਹੀਂ ਕਰਦਾ,ਸਰਕਾਰੀ ਭਾਸ਼ਾ ਕਾਨੂੰਨ 'ਤੇ ਅਮਲ ਨਹੀਂ ਕਰਦਾ ਤਾਂ ਉਸ ਲਈ ਸਜ਼ਾ ਧਾਰਾ ਜੋੜਨ ਦੀ ਗੱਲ ਕੀਤੀ ਜਾ ਰਹੀ ਹੈ। ਅਸਲ ਗੱਲ ਤਾਂ ਹੀ ਹੈ ਜੇਕਰ ਇਹ ਰੋਜ਼ਗਾਰ ਦੀ ਭਾਸ਼ਾ ਅਤੇ ਸਰਕਾਰ ਆਪਣੇ ਹੀ ਬਣਾਏ ਕਾਨੂੰਨਾਂ 'ਤੇ ਸੰਜੀਦਗੀ ਨਾਲ ਅਮਲ ਕਰੇ। ਇੱਧਰ ਵਿਦੇਸ਼ਾਂ ਵਿਚ ਪੰਜਾਬੀ ਬੋਲੀ ਨੂੰ ਕਾਇਮ ਰੱਖਣ ਦੀਆਂ ਕੋਸ਼ਿਸ਼ਾਂ ਜਾਰੀ ਹਨ। ਭਾਵੇਂ ਇਥੇ ਦੇ ਜੰਮਪਲ ਬੱਚਿਆਂ ਮਾਤ-ਭਾਸ਼ਾ ਤਾਂ ਪੰਜਾਬੀ ਹੈ ਪਰ ਪਹਿਲੀ ਬੋਲੀ ਅੰਗਰੇਜ਼ੀ ਹੀ ਹੈ। ਮੇਰੇ ਖ਼ਿਆਲ ਵਿਚ ਇਹ ਬ ਚਿੰਤਾ ਵਾਲੀ ਗੱਲ ਨਹੀਂ। ਕਿਉਂਕਿ ਪਹਿਲਾਂ ਵੀ ਬੋਲੀ ਨੂੰ ਸਰਕਾਰਾਂ ਨੇ ਨਹੀਂ ਸਗੋਂ ਬੋਲਣ ਵਾਲਿਆਂ ਜਿਉਂਦਾ ਰੱਖਿਆ ਹੈ। ਪੰਜਾਬੀ ਪਹਿਲਾਂ ਵੀ ਜਿਉਂਦੀ ਰਹੀ ਹੈ। ਅੱਗੋਂ ਵੀ ਜਿਉਂਦੀ ਰਹੇਗੀ। ਜਿਹੜੀਆਂ ਗੱਲਾਂ ਸਾਡੀ ਭਾਸ਼ਾ ਨੂੰ ਵਿਗਾੜਦੀਆਂ ਹਨ ਉਨ੍ਹਾਂ ਨੂੰ ਜ਼ਰੂਰ ਦੂਰ ਕਰਨਾ ਚਾਹੀਦਾ ਹੈ। ਇ ਬਾਹਰ ਵੀ ਪੰਜਾਬੀ ਪੜ੍ਹਾਉਣ ਦੀ ਗੱਲ ਵੀ ਆਸ਼ਾਵਾਦੀ ਹੈ। ਪੰਜਾਬੀ ਅਖ਼ਬਾਰਾਂ,ਰੇਡੀਉ, ਟੀ ਪ੍ਰੋਗਰਾਮ ਵੀ ਆਪਣਾ ਆਪਣਾ ਹਿੱਸਾ ਪਾ ਰਹੇ ਹਨ। ਪਰ ਸਹੀ ਸ਼ਬਦ-ਜੋੜ ਅਤੇ ਸਹੀ ਉੱਚਾਰਨ ਬਹੁਤ ਜਰੂਰੀ ਹੈ। ਇਨ੍ਹਾਂ ਨੂੰ ਅਣਗੌਲਿਆਂ ਕਰਨ ਨਾਲ ਪੰਜਾਬੀ ਬੋਲੀ ਦੀ ਰੂਹ ਮਰ ਸਕਦੀ ਹੈ।



**? ਤੁਸੀਂ ਸਾਹਿਤ-ਆਲੋਚਨਾ 'ਤੇ ਵੀ ਕੰਮ ਕੀਤਾ ਹੈ, ਬਹੁਤੇ ਲੋਕਾਂ ਦਾ ਵਿਚਾਰ ਹੈ ਕਿ ਪੰਜਾਬੀ ਸਾਹਿਤ-ਆਲੋਚਨਾ ਗੁੱਟਬੰਦੀ ਤੋਂ ਉਪਰ ਨਹੀਂ ਉੱਠੀ। ਇਹਦੇ ਬਾਰੇ ਤੁਹਾਡਾ ਕੀ ਵਿਚਾਰ ਹੈ? ਹੁਣ ਤਕ ਦੇ ਆਲੋਚਕਾਂ ਵਿਚੋਂ ਤੁਸੀਂ ਕਿਸ ਨੂੰ ਵਧੀਆ ਆਲੋਚਕ ਸਮਝਦੇ ਹੋ ?**

ਮੈਂ ਕਹਿੰਦਾ ਹੁੰਦਾਂ ਕਿ ਜ਼ਿੰਦਗੀ ਦੇ ਵਿਚ ਵਿਕਾਸ ਵਾਲੀਆਂ ਜਾਂ ਨਿਘਾਰ ਵਾਲੀਆਂ ਗੱਲਾਂ ਵਾਪਰਦੀਆਂ ਹਨ ਤਾਂ ਇੱਕਠੀਆਂ ਹੀ ਵਾਪਰਦੀਆਂ ਹਨ। ਜੇਕਰ ਜ਼ਿੰਦਗੀ ਦੇ ਬਾਕੀ ਪਿੜਾਂ ਵਿਚ ਨਿਘਾਰ ਆਇਆ ਤਾਂ ਸਾਹਿਤ-ਆਲੋਚਨਾ ਵਿਚ ਵੀ ਆਇਆ ਹੈ। ਆਲੋਚਕ ਨੂੰ ਪਾਠਕ ਤੇ ਲੇਖਕ ਦੇ ਵਿਚਕਾਰ ਇਕ ਪੁਲ ਦਾ ਕੰਮ ਕਰਨਾ ਚਾਹੀਦਾ ਹੈ। ਆਲੋਚਨਾ ਕਰਨ ਵਾਲੇ ਦਾ ਧਰਮ ਹੋਣਾ ਚਾਹੀਦਾ ਹੈ ਕਿ ਨਿਰਪੱਖ ਆਲੋਚਨਾ ਕਰੇ। ਵਰਿਆਮ ਸੰਧੂ ਮੇਰਾ ਦੋਸਤ ਹੈ। ਕਈ ਲੋਕ ਉਹਨੂੰ ਕਹਿੰਦੇ ਹੁੰਦੇ ਹਨ ਕਿ ਤੈਨੂੰ 'ਸਿਰਜਣਾ' ਵਾਲੇ ਰਘਬੀਰ ਸਿੰਘ ਨੇ ਚੁੱਕਿਆ ਹੈ ਤਾਂ ਉਹਦਾ ਜਵਾਬ ਹੁੰਦਾ ਹੈ ਕਿ ਜੇਕਰ ਬੋਰੀ ਵਿਚ ਦਾਣੇ ਹੋਣ ਤਾਂ ਹੀ ਖੜ੍ਹੀ ਹੋ ਸਕਦੀ ਹੈ। ਜੇਕਰ ਬੋਰੀ ਵਿਚ ਦਾਣੇ ਹੀ ਨਹੀਂ ਤਾਂ ਕੋਈ ਬੋਰੀ ਨੂੰ ਖੜ੍ਹੀ ਕਿਵੇਂ ਕਰ ਸਕਦਾ ਹੈ। ਹੁਣ ਦੇਖਿਆ ਜਾਵੇ ਤਾਂ 'ਸਿਰਜਣਾ' ਅਤੇ ਰਘਬੀਰ ਸਿੰਘ ਨੇ ਅਨੇਕਾਂ ਲੋਕਾਂ ਨੂੰ ਮੌਕਾ ਦਿੱਤਾ ਹੈ, ਸਾਰੇ ਤਾਂ ਵਰਿਆਮ ਸਿੰਘ ਸੰਧੂ ਨਹੀਂ ਹੋ ਗਏ। ਸੋ ਗੱਲ ਇਹ ਹੈ ਕਿ ਕੋਈ ਕਿਸੇ ਨੂੰ ਲੇਖਕ ਜਾਂ ਕਲਾਕਾਰ ਨਹੀਂ ਬਣਾ ਸਕਦਾ, ਜਿੰਨਾ ਚਿਰ ਉਹਦੇ ਆਪਣੇ ਵਿਚ ਟੇਲੈਂਟ ਨਾ ਹੋਵੇ। ਕਈ ਵਾਰ ਕਿਸੇ ਦੀ ਐਵੇਂ ਕੀਤੀ ਤਾਰੀਫ਼ ਉਹਨੂੰ ਚੰਗਾ ਕਵੀ ਜਾਂ ਲੇਖਕ ਨਹੀਂ ਬਣਾ ਸਕਦੀ। ਕੋਈ ਕਿਸੇ ਨੂੰ ਇਨਾਮ ਵਗੈਰਾ ਦੁਆਉਣ ਵਿਚ ਤਾਂ ਮਦਦ ਤਾਂ ਕਰ ਸਕਦੈ ਪਰ ਇਕ ਸਫ਼ਲ, ਵਧੀਆ ਕਵੀ ਜਾਂ ਲੇਖਕ ਨਹੀਂ ਬਣਾ ਸਕਦਾ। ਤੁਹਾਡੀ ਲਿਖਤ ਦਾ ਨਿਤਾਰਾ ਤੁਹਾਡੀ ਗੈਰ-ਹਾਜ਼ਰੀ ਵਿਚ ਵੀ ਹੋ ਜਾਣਾ ਹੈ। ਮੈਂ ਆਲੋਚਨਾ ਦਾ ਜੋ ਕੰਮ ਕੀਤਾ ਹੈ, ਉਹਦੇ ਵਿਚ ਮੇਰੇ ਦੋਸਤ ਮਿੱਤਰ ਵੀ ਹਨ। ਪਰ ਜੇਕਰ ਕਿਸੇ ਵਿਚ ਗੁਣ ਨਹੀਂ ਤਾਂ ਇਹ ਨਹੀਂ ਕਿ ਮੈਂ ਆਪਣੇ ਕੋਲੋਂ ਉਸ ਵਿਚ ਗੁਣ ਭਰ ਦਿਆਂ ਅਤੇ ਉਹਨੂੰ ਦੂਜਿਆਂ ਨਾਲੋਂ ਵਧੀਆ ਸਾਬਤ ਕਰਾਂ। ਆਲੋਚਕ ਤਾਂ ਹੋਰ ਵੀ ਬਹੁਤ ਹਨ ਪਰ ਸਾਹਿਤ-ਆਲੋਚਨਾ ਦੇ ਖ਼ੇਤਰ ਵਿਚ ਮੈਂ ਇਕੋ ਇਕ ਨਾਂਅ ਡਾ. ਅਤਰ ਸਿੰਘ ਦਾ ਲੈ ਸਕਦਾ ਹਾਂ, ਜਿਸ ਨੇ ਉੱਚ ਪਾਏ ਦੀ ਨਿਰਪੱਖ ਤੇ ਸਹੀ ਆਲੋਚਨਾ ਕੀਤੀ ਹੈ। ਡਾ.ਅਤਰ ਸਿੰਘ ਕਦੇ ਵੀ ਪੱਖਪਾਤੀ ਗੱਲ ਨਹੀਂ ਸਨ ਕਰਦੇ। ਜੇਕਰ ਕਿਸੇ ਲਿਖਤ ਦੀ ਕੋਈ ਖ਼ਾਮੀ ਹੁੰਦੀ ਜਾਂ ਕੋਈ ਵਧੀਆ ਗੱਲ ਹੁੰਦੀ ਤਾਂ ਬਹੁਤ ਹੀ ਵਧੀਆਂ ਢੰਗ ਨਾਲ ਕਹਿੰਦੇ ਸਨ।

**?: ਅੱਜ ਕੱਲ੍ਹ ਕੀ ਲਿਖ-ਪੜ੍ਹ ਰਹੇ ਹੋ ?**

ਇਹਨੀਂ ਦਿਨੀਂ ਮਾਰਕਸਵਾਦ ਬਾਰੇ ਪ੍ਰੋ. ਰਣਧੀਰ ਸਿੰਘ ਦੇ ਲੰਮੇ ਲੇਖ ਦਾ ਪੰਜਾਬੀ ਵਿਚ ਅਨੁਵਾਦ ਕਰ ਰਿਹਾ ਹਾਂ।

**?: ਆਖਰ ਵਿਚ ਪੰਜਾਬੀਆਂ ਨੂੰ ਕੋਈ ਸਲਾਹ ਜਾਂ ਸਨੇਹਾ ?**

ਪੰਜਾਬੀਆਂ ਨੂੰ ਸਨੇਹਾ ਤਾਂ ਮੈਂ ਕੀ ਦੇ ਸਕਦਾ ਹਾਂ, ਇਕ ਬੇਨਤੀ ਜਰੂਰ ਕਰਦਾ ਹਾਂ ਕਿ ਆਪਣੇ ਸ਼ਾਨਾਂਮੱਤੇ ਇਤਿਹਾਸਕ ਵਿਰਸੇ ਨੂੰ ਸਮਝੋ। ਆਪਣੀਆਂ ਜੜਾਂ ਬਾਰੇ ਜਾਣਕਾਰੀ ਹਾਸਲ ਕਰੋ। ਆਪਣੇ ਸੱਭਿਆਚਾਰ ਦੀਆਂ ਚੰਗੀਆਂ ਗੱਲਾਂ ਨੂੰ ਅਪਣਾਉ ਅਤੇ ਮਾੜੀਆਂ ਗੱਲਾਂ ਨੂੰ ਤਿਲਾਂਜਲੀ ਦਿਉ। ਚੰਗੀਆਂ ਗੱਲਾਂ ਭਾਵੇਂ ਕਿਸੇ ਵੀ ਸੱਭਿਆਚਾਰ ਦੀਆਂ ਹੋਣ, ਉਹਨਾਂ ਨੂੰ ਅਪਨਾ ਲੈਣਾ ਚਾਹੀਦਾ ਹੈ। ਡਾਂਗ ਤੇ ਧੱਕੇ ਨਾਲ ਆਪਣੀ ਗੱਲ ਮੰਨਾਉਣ ਨਾਲੋਂ ਤਰਕ ਤੇ ਦਲੀਲ ਨਾਲ ਗੱਲ ਕਰਨ ਦਾ ਜੋ ਰਾਹ ਸਾਨੂੰ ਗੁਰੂ ਨਾਨਕ ਦੇਵ ਜੀ ਨੇ ਦਿੱਤਾ ਹੈ, ਇਸ ਨੂੰ ਹਮੇਸ਼ਾ ਯਾਦ ਰੱਖੀਏ ਤਾਂ ਬਹੁਤ ਸਾਰੀਆਂ ਮੁਸ਼ਕਲਾਂ ਹੱਲ ਹੋ ਸਕਦੀਆਂ ਹਨ।

**[318, California Place NE, Calgary, AB, Canada T1Y 6T1]**

# ਸੋਵੀਅਤ ਯੂਨੀਅਨ ਦੇ ਪਤਨ ਮਗਰੋਂ ਰਾਜਨੀਤੀ ਸ਼ਾਸਤਰ ਵਿਚ ਹਲਚਲ

**ਸੁਰਜੀਤ ਹਾਂਸ**

ਹੈਰਾਨੀ ਦੀ ਗੱਲ ਹੈ ਕਿ ਪਿਛਲੇ ਵੀਹ ਸਾਲਾਂ ਵਿਚ ਅਮਰੀਕੀ-ਯੌਰਪੀ ਬੁੱਧੀਮਾਨੀ ਜਗ ਵਿਚ ਰਾਜਨੀਤੀ ਸ਼ਾਸਤਰ ਦੇ ਖੇਤਰ ਵਿਚ ਕਿੰਨੀ ਤਬਦੀਲੀ ਆਈ ਹੈ। ਨਵੇਂ ਵਿਕਲਪਾਂ (concept ਦੀ ਮਹਿਮਾ ਹੋ ਰਹੀ ਹੈ ਅਤੇ ਪੁਰਾਣੇ ਵਿਕਲਪ, ਖਾਸਕਰ sovereignty, ਦੀ ਭੰਡੀ ਹੁੰਦੀ ਹੈ। ਇ ਪਾਸੇ ਅਜਿਹਾ ਉੱਦਮ ਸਮਕਾਲੀ ਵਿਸ਼ਵ ਸਥਿਤੀ ਨੂੰ ਸਮਝਣ ਦਾ ਉਪਰਾਲਾ ਹੈ, ਤਾਂ ਦੂਜੇ ਪਾਸੇ ਇ ਸਮਕਾਲੀ ਸਥਿਤੀ 'ਚੋਂ ਫਾਇਦਾ ਉਠਾਉਣ ਵਾਲਿਆਂ ਦੀ ਆਵਾਜ਼ ਹੈ। ਜੇ ਮੋਟੇ ਤਰੀਕੇ ਨਾ ਕਹਿਣਾ ਹੋਵੇ ਤਾਂ ਬਹੁਤ ਸਾਰੀ ਨਵੀਨ ਸਾਸਤ੍-ਗ-ਤਾ ਅਤੇ Weapons of Mass Deceptio ਵਿਚ ਸਿਰਫ਼ ਫ਼ਾਸਲੇ ਦਾ ਫ਼ਰਕ ਹੈ, ਕਾਰਜ ਦਾ ਨਹੀਂ।

Sovereignty ਲਈ ਸਮਪ੍ਰਭੁਤਾ ਯੋਗ ਸ਼ਬਦ ਸੁਝਾਇਆ ਜਾਂਦਾ ਹੈ, ਨਾਲੇ ਬਿਲਕੁ ਠੀਕ। ਇਹਦੀ ਇਕੋ ਕਮਜ਼ੋਰੀ ਹੈ ਕਿ ਇਹ ਸੌਵਰੈਨਟੀ ਦੇ ਮੂਲ ਵੱਲ ਇਸ਼ਾਰਾ ਨਹੀਂ ਕਰਦਾ, ਅਰਥਾ ਰਾਜੇ, ਬਾਦਸ਼ਾਹ ਵੱਲ। ਪਹਿਲਾਂ ਸਮਪ੍ਰਭੁਤਾ ਰਾਜੇ ਦੀ ਹੁੰਦੀ ਸੀ ਜਿਹੜਾ ਸਣ ਬੱਚੇ ਘਾਣੀ ਪਿੜਵ ਦਿੰਦਾ ਸੀ। ਲੋਕਤੰਤਰੀ ਵਿਚਾਰ ਅਤੇ ਸੰਘਰਸ਼ ਦੇ ਕਾਰਨ ਹੁਣ ਸੌਵਰੈਨਟੀ ਗਣ ਦੀ ਸਮਝੀ ਜਾਂਦੀ ਹੈ ਅੱਡੋ ਅੱਡਰੇ ਮੁਲਕਾਂ ਵਿਚ ਏਸ ਵਿਕਲਪ concept ਦੀ ਕਿੰਨੀ ਕੁ ਯਥਾਰਥਕ ਘਣਤਾ ਸਮਾਜਵਿਗਿਆਨ/ ਇਤਿਹਾਸ ਦਾ ਠੀਕ ਸਵਾਲ ਹੈ ਪਰ ਰਾਜਨੀਤੀ ਸ਼ਾਸਤਰ (Political Science ਤੋਂ ਬਾਹਰ ਦਾ ਹੈ।

ਵੈਸੇ ਤਾਂ ਉੱਕੀ ਨਵੀਂ ਸੰਸਥਾ ਜਾਂ ਨਵੇਂ ਵਿਚਾਰ ਲਈ borrowed words adap themselves more easily than others to a new and precise technical meaning (FEUDAL SOCIETY, Marc Bloch, R & K. P., 1978, 167) ਯੌਰਪੀ ਫਯੂਡਲਿਜ਼ਮ ਨੇ ਆਪਣੀ ਸੰਸਥਾਈ ਸ਼ਬਦਾਵਲੀ ਸਮਕਾਲੀ ਕਾਨੂੰਨੀ ਸ਼ਬਦਾਵਲੀ ਦੇ ਆਧਾਰ 'ਤੇ ਨਹੀਂ ਬਣਾਈ ਸੀ। ਸੌਵਰੈਨਟੀ ਅੱਧਾ ਕੁ ਤਾਂ ਇਸ ਕਰਕੇ ਮੈਥੋਂ ਅਪਣਾਇਆ ਨਾ ਗਿਆ ਕਿਉਂਕਿ ਇਹ ਪੰਜਾਬੀ 'ਚ ਫਿੱ ਨਹੀਂ ਹੋਇਆ, ਸੌਂਵਰਨਤਾ, ਸਾਵਨਤਾ ਨਾਲ ਗੱਲ ਕਿਧਰੇ ਹੋਰ ਚਲੀ ਜਾਂਦੀ ਹੈ। ਦੂਸਰੇ ਸਾ ਪਰੰਪਰਾਵਾਦੀ ਰਾਜਨੀਤੀ ਗ੍ਰੰਥਾਂ ਵਿਚ ਸੌਵਰੈਨਟੀ ਦਾ ਵਿਚਾਰ ਭਾਵੇਂ ਨਹੀਂ ਹੈ ਪਰ ਸਾਡੇ ਰਾਜੇ ਸੁਲਤਾਨ, ਸ਼ਹਿਨਸ਼ਾਹ ਤਾਂ ਹੋਏ ਹਨ।

ਮੇਰਾ ਅਨੁਵਾਦ ਦੇ ਕਾਰਜ ਦਾ ਤਜਰਬਾ ਦੱਸਦਾ ਹੈ ਕਿ ਕਿਸੇ ਸ਼ਬਦ ਦੇ ਤਰਜਮੇ ਦੇ ਤਿੰਨ ਪੱਖ ਹਨ। ਇਕ ਤਾਂ ਮੂਲ ਸ਼ਬਦ ਦੀ ਵਿਉਤਪਤੀ, ਦੂਸਰੇ ਸ਼ਬਦ ਤੋਂ ਅਰਥ ਦਾ ਫ਼ਾਸਲਾ, ਤੀਸਰੇ ਗਣ ਦੀ ਗ੍ਰਹਿਣ-ਸ਼ਕਤੀ। ਸੌਵਰੈਨਟੀ ਦੀ ਉਤਪਤੀ Sovereign ਰਾਜ ਕਰਨ ਵਾਲੇ ਤੋਂ ਹੋਈ ਹੈ। ਫ਼ੋਕਸ focus ਕਦੇ ਚੁਲ੍ਹਾ ਹੁੰਦਾ ਸੀ ਜਿਹੜੇ ਹੁਣ ਰਿਸ਼ਮਾਂ ਆਦਿ ਦਾ ਕੇਂਦਰ ਸਮਝਿਆ ਜਾਂਦਾ ਹੈ ਪਰ ਸੌਵਰੈਨਟੀ ਨੂੰ ਕੇਂਦਰ (ਯੂਨਾਨੀ ਕੇਂਟਰ) ਵਾਂਗੂ ਅਪਨਾਉਣ ਦੀ ਲੋੜ ਨਹੀਂ। ਸਾਡੇ ਲਈ ਸੌਵਰੈਨਟੀ ਦੇ ਪੁਰਾਣੇ ਅਤੇ ਅੱਜੋਕੇ ਅਰਥਾਂ ਵਿਚ ਫ਼ਾਸਲਾ ਜ਼ਰੂਰ ਹੈ, ਪਰ ਮਰਾਕੋ, ਸਾਊਦੀ ਅਰਬ 'ਚ ਅਜਿਹਾ ਨਹੀਂ। ਗਣ-ਗ੍ਰਹਿਣ ਦਾ ਉਦਾਹਰਣ ਹੈ ਕਿ ਪਹਿਲਾਂ ਪਹਿਲਾਂ ਸਾਡਾ ਸਮਾਜ Geography ਨੂੰ ਧਰਤੀ ਦੇ ਗੋਲ ਹੋਣ ਤੋਂ ਵੱਧ ਨਹੀਂ ਸਮਝਦਾ ਸੀ, ਜਿਸ ਕਰਕੇ ਭੂਗੋਲ ਹੋ ਗਿਆ। ਇਸ ਕਰਕੇ ਸੌਵਰੈਨਟੀ ਲਈ ਸ਼ਬਦ ਵਿਚ 'ਰਾਜ' ਜ਼ਰੂਰ ਆਉਣਾ ਚਾਹੀਦਾ ਹੈ ਜਿਸਨੂੰ ਲੋਕ ਸਮਝਦੇ ਹਨ। ਵਕਤੀ ਤੌਰ 'ਤੇ ਮੇਰਾ ਸੁਝਾਉ ਅਤੇ ਵਰਤਾਰਾ ਇਹਦੇ ਲਈ ਅਧਿਰਾਜਤਾ ਹੈ। ਅਧਿਰਾਜ ਅਜਿਹਾ ਰਾਜਾ ਸੀ ਜਿਹੜਾ ਹੋਰ ਰਾਜਿਆਂ 'ਤੇ ਰਾਜ ਕਰਦਾ ਸੀ। ਅਧਿਰਾਜਤਾ ਉਹ ਸ਼ਕਤੀ ਹੈ ਜਿਹੜੀ ਦੇਸ਼ ਅਤੇ ਸਮਾਜ ਦੀਆਂ ਸਾਰੀਆਂ ਸੰਸਥਾਵਾਂ 'ਤੇ ਹੁਕਮ ਚਲਾਉਂਦੀ ਜਾ ਚਲਾ ਸਕਦੀ ਹੈ। ਮੈਂ ਤਾਂ ਅਧਿਰਾਜਤਾ ਦੇ ਬਾਹਰੀ



ਅਰਥਾਂ ਵਿਚ ਕੇਵਲ ਅੰਤਰੀ ਅਰਥ ਦਾ ਵਾਧਾ ਕੀਤਾ ਹੈ।

ਅਧਿਰਾਜਤਾ ਕੋਈ ਵਸਤੂ, ਜੰਤਰ ਨਹੀਂ ਸਗੋਂ ਵਿਕਲਪ ਹੈ concept । ਇਹ ਸਮਾਜੀ ਅਹਿਦਨਾਮੇ (Social Contract) ਦੀ ਪੈਦਾਵਾਰ ਹੈ ਜਦੋਂ ਵਿਅਕਤੀ ਆਪਣਾ ਆਪਹੁਦਰਾਪਨ, ਹੌਸਾ, ਮਾਰਧਾੜ ਛੱਡਕੇ ਨਿਯਮ ਅਧੀਨ (under the rule of law) ਆਪਣੇ ਸਾਂਝੇ ਹਿੱਤ, ਉਦੇਸ਼ ਪਾਲਦੇ ਹਨ। ਜਨਮੱਤ ਅਤੇ ਅਧਿਰਾਜਤਾ ਵਿਚਕਾਰ ਰਿਆਸਤ ਦਾ ਜੰਤ੍ਰਕ (instrumental) ਮਾਧਯਮ ਹੈ। ਰਿਆਸਤ ਦੇ ਚਾਲਕ ਨੂੰ ਹੁਕਮਰਾਨ ਕਿਹਾ ਜਾਂਦਾ ਹੈ। ਹੁਕਮਰਾਨ ਅਧਿਰਾਜਤਾ ਦਾ ਮਾਲਕ ਨਹੀਂ ਸਗੋਂ ਜਨ-ਮੱਤ ਦਾ ਪ੍ਰਤਿਨਿਧੀ ਹੈ। ਇਸੇ ਜੰਤ੍ਰਕ ਸਾਧਨ ਕਾਰਨ ਰਿਆਸਤ ਅਤੇ ਸਮਾਜ ਵਿਚ ਫਰਕ ਆਉਂਦਾ ਹੈ। ਪ੍ਰਤਿਨਿਧਤਾ (representation) ਦੀ ਇਹੀ ਮੌਲਿਕ ਕਮਜ਼ੋਰੀ ਹੈ ਜਿਹੜੀ ਪੰਚਾਇਤ, ਟਰੇਡ ਯੂਨੀਅਨ, ਰਾਜਨੀਤਕ ਅਗਵਾਈ 'ਚ ਨਜ਼ਰ ਆਉਂਦੀ ਰਹਿੰਦੀ ਹੈ। ਪ੍ਰਤਿਨਿਧਤਾ ਦੀ ਸੰਸਥਾ ਪਦਾਰਥਕ material ਹੈ, ਅਧਿਰਾਜਤਾ ਵਿਕਲਪ ਹੈ ਜਿਹੜਾ ਨੀਤੀ ਦਾ ਆਧਾਰ ਹੈ ਅਤੇ ਸਮਾਜ-ਲ ਆਦਰਸ਼ ਦਾ ਲਖਾਇਕ ਹੈ।

ਸੋਵੀਅਤ ਯੂਨੀਅਨ ਦੇ ਪਤਨ ਕਾਰਨ ਅਮਰੀਕਾ ਇਕੋ ਇਕ ਪਰਮ-ਸ਼ਕਤੀ ਹੋ ਗਿਆ। ਇਹਦੀ ਫ਼ੌਜੀ ਤਾਕਤ ਅਤੇ ਫ਼ਿਨਾਂਸ (finance) ਦੀ ਜਕੜ ਨੇ ਦੁਨੀਆਂ ਦੇ ਦੇਸ਼ਾਂ ਦੀ ਅਧਿਰਾਜਤਾ ਨੂੰ ਢਾਹ ਲਾਈ ਹੈ। ਦੂਸਰੀ ਵਿਸ਼ਵ ਲੜਾਈ ਤਕ ਸਾਰੇ ਦੇਸ਼ਾਂ ਨੇ 'ਸ਼ਕਤੀ ਸੰਤੁਲਨ' (balance of power) ਦੇ ਅਸੂਲ ਅਧੀਨ ਆਪਣੀ ਆਪਣੀ ਅਧਿਰਾਜਤਾ ਨਾਲ ਸਮਝੌਤਾ ਕੀਤਾ ਹੋਇਆ ਸੀ। ਹੁਣ ਅਮਰੀਕਾ ਨੂੰ ਕਿਸੇ ਸ਼ਕਤੀ-ਸੰਤੁਲਨ ਦੀ ਲੋੜ ਨਹੀਂ; ਸਗੋਂ ਕਦੇ ਕਦਾਈਂ ਦੋ ਚਾਰ ਮੁਲਕ ਇਕੱਠੇ ਹੋ ਕੇ ਇਹਦੀ ਸਰਕਰਦਗੀ (hegemony) ਦੇ ਰੋਣੇ ਰੋਂਦੇ ਹਨ।

ਏਸ ਪਿਛੋਕੜ ਵਿਚ ਨਵਾਂ ਵਿਚਾਰ ਉਪਜਿਆ ਹੈ ਕਿ ਅਧਿਰਾਜਤਾ ਪ੍ਰਤਿਨਿਧਤਾ ਦੀ ਉਪਜ ਨਹੀਂ ਸਗੋਂ ਜ਼ੁੰਮੇਵਾਰੀ ਦਾ ਵਿਕਲਪ ਹੈ। ਅਧਿਅਰਾਜਤਾ ਅਧੀਨ ਮੁਲਕ ਆਪਣੀ ਆਬਾਦੀ ਪ੍ਰਤੀ ਜ਼ੁੰਮੇਵਾਰ ਹੈ, ਪਰ ਹੁਣ ਉਹਨੂੰ ਗੁਆਂਢੀ ਦੇਸ਼ਾਂ ਅਤੇ ਅੰਤਰ-ਰਾਸ਼ਟਰੀ ਭਾਈਚਾਰੇ ਪ੍ਰਤੀ ਜ਼ੁੰਮੇਵਾਰੀ ਵੀ ਨਿਭਾਉਣੀ ਪੈਂਦੀ ਹੈ। ਜੇ ਉਹ ਅੰਤਰ-ਰਾਸ਼ਟਰੀ ਜ਼ੁੰਮੇਵਾਰੀ ਨਹੀਂ ਨਿਭਾਉਂਦਾ ਤਾਂ ਉਹ ਮੁਦਾਖ਼ਲਤ ਦਾ ਸ਼ਿਕਾਰ ਹੋ ਜਾਂਦਾ ਹੈ ਜਿਵੇਂ ਯੋਗੋਸਲਾਵੀਆ ਵਿਚ NATO ਨੇ ਕੀਤੀ ਅਤੇ ਇਰਾਕ ਵਿਚ ਅਮਰੀਕਾ ਨੇ। ਕਤਾਬ ਵਿਚ ਅਧੀਰਾਜਤਾ ਬਤੌਰ ਜ਼ੁੰਮੇਵਾਰੀ ਦੇ ਵਿਚਾਰ ਦੀ ਆਲੋਚਨਾ ਹੈ। ਅਧਿਰਾਜਗੀ ਅਧੀਨ ਮੁਲਕ ਨੂੰ ਜ਼ਿੰਮੇਵਾਰੀ ਜਨ ਮੱਤ ਨੇ ਦਿੱਤੀ ਹੈ, ਅੰਤਰ-ਰਾਸ਼ਟਰੀ ਭਾਈਚਾਰੇ ਨੂੰ ਕਿਸ ਨੇ ਜ਼ਿੰਮੇਵਾਰੀ ਦਿੱਤੀ ਹੈ? ਨਾਲੇ International Community ਕੋਈ ਪੱਕੀ, ਨਿਯਮ-ਬੱਧ ਸੰਸਥਾ ਨਹੀਂ ਹੈ।

ਅਧਿਰਾਜਤਾ ਬਤੌਰ ਜ਼ਿੰਮੇਵਾਰੀ ਦੀ ਕਾਰ-ਗੁਜ਼ਾਰੀ ਯੌਰਪੀ ਸੰਘ (European Union) ਦੇ ਪਸਾਰ ਦੀ ਪ੍ਰਕਿਰਿਆ ਤੋਂ ਵੇਖੀ ਜਾ ਸਕਦੀ ਹੈ। ਸੰਘ ਵਿਚ ਸ਼ਾਮਿਲ ਹੁੰਦੇ ਦੇਸ਼ ਨੂੰ ਸੰਘ ਦੀ ਨਿਯਮਾਵਲੀ ਆਪਣੇ ਕਾਨੂੰਨ ਦਾ ਹਿੱਸਾ ਬਣਾਉਣਾ ਪੈਂਦੀ ਹੈ ਅਤੇ ਦੇਸ਼ ਦੀ ਜਨ-ਕਾਯਾ Polity ਨੂੰ ਨਸ਼ੇ, ਅਪਰਾਧ ਆਦਿ- ਪੱਖੋਂ ਸੰਘ ਦੇ ਪ੍ਰਤਿਮਾਨਾਂ ਬਰਾਬਰ ਲਿਆਉਣਾ ਪੈਂਦਾ ਹੈ। ਇਹ ਕੁਝ ਕਰਨ ਲਈ ਦੇਸ਼ ਨੂੰ ਵੇਗ-ਲ fast track ਕਾਨੂੰਨਸਾਜ਼ੀ ਕਰਨੀ ਪੈਂਦੀ ਹੈ। ਇਹਦੇ ਨਾਲ ਜਨਕਾਯਾ ਦਾ ਪ੍ਰਤਿਨਿਧੀ ਅੰਗ ਕਮਜ਼ੋਰ ਹੁੰਦਾ ਹੈ ਅਤੇ ਕਾਰਜ-ਕਾਰਨੀ-executive ਦੀ ਚੜ੍ਹ ਮੱਚ ਜਾਂਦੀ ਹੈ। ਨਾਲੇ ਜਨਮੱਤ ਲਾਂਭੇ ਹੋ ਜਾਂਦਾ ਹੈ। ਇਹੀ ਕਾਰਨ ਹੈ ਕਿ ਯੌਰਪ 'ਚ ਲੋਕ ਸਿਆਸਤ ਪ੍ਰਤੀ ਉਦਾਸੀਨ ਹੁੰਦੇ ਜਾ ਰਹੇ ਹਨ।

ਮਕਬੂਜ਼ਾ ਬੋਸਨੀਆ ਵਿਚ ਸੰਘ ਦੇ Office of the High Representative ਦਾ ਜਨਤਕ ਪ੍ਰਭਾਵ ਹੈ ਕਿ ਬੋਸਨੀਆ ਦੀ ਵਸੋਂ ਇਹਨੂੰ ਆਪਣਾ ਨਹੀਂ, ਸਗੋਂ 'ਯੂਰਪੀਅਨ ਰਾਜ' ਸਮਝਦੀ ਹੈ। ਕਾਰਜਕਾਰਨੀ ਦੀ ਚੜ੍ਹਤ ਦਾ ਅੰਦਾਜ਼ਾ High Representive ਦੇ ਕਥਨ ਤੋਂ ਲੱਗ ਜਾਂਦਾ ਹੈ। 'ਮੇਰੇ ਕੋਲ droit de seigneur ਤੋਂ ਬਿਨਾਂ ਸਾਰੇ ਇਖ਼ਤਿਆਰ ਸੀ, ਜੇ ਮੈਂ ਇਹਦੀ ਯੌਰਪੀ ਸੰਘ ਤੋਂ ਮੰਗ ਕਰਦਾ ਤਾਂ ਮੈਨੂੰ ਇਹ ਵੀ ਮਿਲ ਜਾਣਾ ਸੀ'। Droit de signeur ਹਕ੍-ਇ ਸ਼ਬ-ਇ ਅੱਵਲ ਤਾਂ ਮੱਧਕਾਲੀ ਯੌਰਪੀ ਸਾਮੰਤ ਦਾ ਅਧਿਕਾਰ ਸੀ ਜਿਸ ਅਨੁਸਾਰ ਰਾਹਕ ਦੀ ਸ਼ਾਦੀ ਮਗਰੋਂ ਲਾੜੀ ਨੂੰ ਪਹਿਲੀ ਰਾਤ ਸਾਮੰਤ ਦੇ ਕੱਟਣੀ ਪੈਂਦੀ ਸੀ।

ਇੰਝੇ ਕੋਸੋਵੋ ਵਿਚ ਯੌਰਪੀ ਸੰਘ ਦੇ ਸ਼ਾਸਕ ਪੁਰਾਣੇ ਬਾਦਸ਼ਾਹਾਂ ਨਾਲੋਂ ਘੱਟ ਨਹੀਂ। ਲੋ
ਤੰਤਰ ਦਾ ਮਤਲਬ ਕਾਰਜਕਾਰਨੀ ਨੂੰ ਨਿਯੰਤਰਨ ਵਿਚ ਰੱਖਣਾ ਹੁੰਦਾ ਹੈ। ਜਨਮੱਤ ਹੀ ਪ੍ਰਤਿ
ਸੰਸਥਾਵਾਂ ਬਣਾਉਂਦਾ ਹੁੰਦਾ ਹੈ; ਈਜਾਦ ਕੀਤੀਆਂ ਸੰਸਥਾਵਾਂ ਜਨਮੱਤ ਨਹੀਂ ਬਣਾਉਂਦੀਆਂ
ਕਿ ਕੋਸੋਵੋ ਵਿਚ ਸੰਵਿਧਾਨ ਨਹੀਂ framework ਅਧੀਨ ਚੋਣਾਂ ਹੋਈਆਂ ਹਨ। ਜਿਵੇਂ ਕਵ
ਕਹਿੰਦਾ-ਮੰਗੇ ਕੱਪੜੇ ਮੇਚ ਨਾ ਆਉਂਦੇ ਜੀ - UNO ਤੋਂ ਮੰਗੀ ਅਧਿਰਾਜਗੀ ਦੀ Timor ਵਿਚ
ਨਹੀਂ ਲੱਗ ਰਹੀ। ਕੱਲ੍ਹ ਨੂੰ ਇਰਾਕ ਦਾ ਇਹੀ ਹਾਲ ਹੋਣਾ ਹੈ।

ਭਾਰਤੀਆਂ ਲਈ ਸੋਚਣ ਦੀ ਗੱਲ ਹੈ ਕਿ ਸਾਡੀਆਂ ਅੱਜੋਕੀਆਂ ਜਨਤਕ ਸੰਸਥ
Public institutions ਸਮਕਾਲ ਵਿਚ ਜਨਮੱਤ ਦੀ ਉਪਜ ਨਹੀਂ ਸਨ ਸਗੋਂ ਵਿਦੇਸ਼ੀ ਹਕੂਮ
ਸਾਡੇ ਸਮਾਜ ਵਿਚ ਹਸਤਾਖੇਪ interference ਸੀ ਜਿਸਨੂੰ ਅਸੀਂ ਅੰਗਰੇਜ਼ਾਂ ਦੀ ਦੇਣ ਕਹੀ
ਹਾਂ। ਇਹਨਾਂ ਦੀ ਅਸਫਲਤਾ ਕਿੱਥੋਂ ਤਕ ਇਤਿਹਾਸਕ ਹੈ ? ਅੱਜ ਇਰਾਕ ਅਫ਼ਗਾਨਿਸਤਾਨ ਦ
'ਕੱਚ' ਸੰਸਥਾਵਾਂ ਤੋਂ ਸਾਨੂੰ ਹਿੰਦੋਸਤਾਨ ਵਿਚ ਅੰਗਰੇਜ਼ੀ ਬੰਦੋਬਸਤ ਦੀ ਸਮਝ ਆ ਸਕਦੀ ਹੈ।
ਅੱਜ ਦੇ ਰਾਜਨੀਤੀ ਸ਼ਾਸਤਰ ਵਾਂਗੂੰ ਵਿਚਾਰਧਾਰਕ ਕਾਢ ਕੱਢੀ ਸੀ ਕਿ ਭਾਰਤ ਵਿਚ ਭੋਇ
ਮਾਲਕੀ ਹਮੇਸ਼ਾ ਹੀ ਰਿਆਸਤ ਦੀ ਰਹੀ ਹੈ। ਬਾਹਰੋਂ ਲਿਆਂਦੀ ਸੰਸਥਾ ਨਾਲ ਜਨ ਦੀ ਭਾਵਨਾ ਰ
ਮਿਚਦੀ ਨਹੀਂ, ਨਾ ਹੀ ਇਹ ਜਨ ਦੇ ਚਰਿੱਤਰ ਦੀ ਪ੍ਰਤੀਕ ਹੁੰਦੀ ਹੈ। ਬਾਹਰੀ ਸ਼ਕਤੀ ਦੀ ਪ੍ਰਮੁੱਖ
ਨਿਯੰਤਰਨ ਦੀ ਹੁੰਦੀ ਹੈ ਜਿਸ ਨਾਲ ਰਾਜਨੀਤੀ ਦਾ ਮੁਆਮਲਾ ਤਕਨੀਕ-ਤੰਤਰ ਬਣ ਜਾਂਦਾ

ਜ਼ਿੰਮੇਵਾਰੀ ਦੀ "ਅਧਿਰਾਜਤਾ" ਗ਼ੈਰ ਜ਼ਿੰਮੇਵਾਰੀ ਦਾ ਪ੍ਰਦਰਸ਼ਨ ਹੋ ਕੇ ਰਹਿੰਦੀ ਹੈ। ਰਾਸ਼
ਅਧਿਰਾਜਤਾ ਤਾਂ ਜਨਮਤ ਸਾਹਮਣੇ ਜ਼ਿੰਮੇਦਾਰ ਹੁੰਦੀ ਹੈ। ਖੰਡ ਅਧਿਰਾਜਤਾ ਵਿਚ ਅੰਤਰਰਾਸ਼
ਅਧਿਰਾਜਤਾ ਦਾ ਜਿਹੜਾ ਭਾਗ ਹੈ ਉਹ ਕਿਸੇ ਅੱਗੇ ਜਵਾਬ-ਦੇਹ ਹੈ ? ਕੀ ਉਹ ਵਿਦੇਸ਼ੀ ਜਨ
ਪ੍ਰਤੀ ਜ਼ਿੰਮੇਦਾਰ ਹੈ? ਫੇਰ ਤਾਂ ਮੁਲਕ ਦੀ ਰਾਜਨੀਤੀ ਦੀ ਜ਼ਿੰਮੇਦਾਰੀ ਵਿਦੇਸ਼ ਪਹੁੰਚ ਗਈ ਹੈ।
ਕਾਰਨ ਜਨਮੱਤ ਅਤੇ ਅਧਿਰਾਜਤਾ ਦਾ ਸੰਬੰਧ ਹੀ ਟੁੱਟ ਗਿਆ ਜੋ ਰਾਜਨੀਤੀ ਸ਼ਾਸਤਰ ਦਾ ਮੁੱ
ਅਸੂਲ ਹੈ। ਜੇ ਵਿਦੇਸ਼ੀ ਜਨਮੱਤ ਵੀ ਸਾਂਝੀ ਅਧਿਰਾਜਤਾ ਦੇ ਉਲਟ ਹੋਵੇ (ਜਿਵੇਂ ਬਰਤਾਨੀਆ
ਜਨਮੱਤ ਇਰਾਕ 'ਚ ਦਖਲ ਅੰਦਾਜ਼ੀ ਦੇ ਸੀ ) ਤਾਂ ਜ਼ਿੰਮੇਦਾਰੀ ਵਿਦੇਸ਼ੀ ਸਰਕਾਰ ਦੇ ਮੁਖੀ
ਆਉਂਦੀ ਹੈ, ਅਰਥਾਤ ਉਹਦੀ ਬਾਦਸ਼ਾਹੀ ਹੈ। ਲੋਕਤੰਤ੍ਰਕ ਦਾ ਝੰਡਾ ਚੁੱਕ ਕੇ ਦੂਰ ਦੇਸ਼ ਵਿਚ ਬਾਦ
ਕਰਨੀ 'ਜ਼ਿੰਮੇਦਾਰ ਅਧਿਰਾਜਤਾ' ਦਾ ਅਸਲੀ ਚਿਹਰਾ ਹੈ।

ਫੇਰ ਮੁਸ਼ਕਿਲ ਕੇਵਲ ਯੋਗ-ਜੁਗਤ ਦੀ ਰਹਿ ਗਈ। ਮਕਬੂਜ਼ਾ ਮੁਲਕ ਵਿਚ ਪੁਲਸ
ਸਿੱਖਿਆ ਦੇਣੀ, ਫ਼ੌਜ ਖੜ੍ਹੀ ਕਰਨੀ, ਇੰਤਜ਼ਾਮੀਆਂ ਦਾ ਪ੍ਰਬੰਧ ਕਰਨਾ, ਜਿਵੇਂ ਕਿਤੇ ਇਹਨਾਂ
ਦੇਸ਼ ਵਿਚ ਅਣਹੋਂਦ ਸੀ । ਇਸੇ ਪੱਟਕੇ ਉਸਾਰੀ ਕਰਨ ਨੂੰ 'ਰਾਸ਼ਟਰੀ ਨਿਰਮਾਣ' ਕਿਹਾ ਜਾਂਦਾ
ਅਜਿਹਾ 'ਰਾਸ਼ਟਰੀ ਨਿਰਮਾਣ' ਜਿਸ ਵਿਚ ਜਨਮੱਤ ਦਾ ਕੋਈ ਖ਼ਿਆਲ ਨਹੀਂ। ਇਹ ਰਾਜਨੀ
ਸ਼ਾਸਤਰ ਦਾ ਬੌਧਿਕ ਵਿਕਾਸ ਨਹੀਂ ਸਗੋਂ ਖ਼ਾਤਮਾ ਹੈ।

ਜੇ ਵਿਅਕਤੀ ਦਾ ਜਨਮੱਤ ਰਾਹੀਂ ਅਧਿਰਾਜਤਾ ਵਿਚ ਹਿੱਸਾ ਨਹੀਂ ਤਾਂ ਉਹ ਇ
ਸਹਿ-ਨਿਯਾਕਾਰ ਵੀ ਨਹੀਂ, ਇਹਦਾ ਸਹਿ-ਲਾਭ-ਗ੍ਰਾਹੀ ਵੀ ਨਹੀਂ, ਨਾ ਹੀ ਸਹਿ-ਸੁਰਕਸ਼ਿਤ
ਅਜਿਹੀ ਹਾਲਤ ਵਿਚ ਵਿਅਕਤੀ ਦੀ ਉਦਾਸੀਨਤਾ ਸੁਭਾਵਕ ਹੋ ਜਾਂਦੀ ਹੈ, ਉਹ ਬੇ-ਫ਼ਿ
ਬੇ-ਹਰਕਤ ਹੁੰਦਾ ਰਹਿੰਦਾ ਹੈ। ਰਾਜਨੀਤੀ ਤਾਂ ਵਿਸ਼ੇਸ਼ ਮਨੁੱਖੀ ਵਿਹਾਰ ਹੈ। ਸਾਂਝੀ ਅਧਿਰਾਜਤਾ
ਨੂੰ ਵਿਸ਼ੇਸ਼ ਮਨੁੱਖੀ ਵਿਹਾਰ ਤੋਂ ਵੰਚਿਤ ਕਰਦੀ ਹੈ।

**0 0 0 0 0**

ਕਤਾਬ ਵਿਚ ਰਾਸ਼ਟਰੀ ਹਿਤ (national interest) ਦੀ ਬਹਿਸ ਵਰਨਣ-ਯੋਗ ਹੈ ਜਿ
ਸਾਮਾਨਯ (universal) ਅਤੇ ਵਿਸ਼ੇਸ਼ (particular) ਅਮਰੀਕੀ ਰਾਸ਼ਟਰੀ ਹਿਤ ਦੀ ਘੋਖ ਕਰਦੀ
ਪਹਿਲੀ ਗੱਲ ਤਾਂ ਇਹ ਕਿ ਰਾਜਨੀਤੀ ਸ਼ਾਸਤਰ ਵਿਚ ਸਮਾਜ-ਲ ਸ਼ਕਤੀ ਦੇ ਦੋ ਹਿੱਸੇ ਕਰ ਦਿ
ਗਏ ਹਨ। ਇਕ ਸਿਆਸੀ ਹੈ ਜੋ ਜਨਮੱਤ ਤੋਂ ਅਧਿਰਾਜਤਾ ਤਕ ਫੈਲਿਆ ਹੋਇਆ ਹੈ, ਦੂਸਰਾ ਸੰਪ



(property)। ਆਪਣੇ ਖ਼ਾਸ ਤਕਨੀਕੀ ਅਰਥਾਂ ਵਿਚ ਰਾਜਨੀਤੀ ਅਤੇ ਆਰਥਿਕਤਾ ਦੋ ਵੱਖਰੀਆਂ ਪ੍ਰਣਾਲੀਆਂ ਹਨ, ਪਰ ਸਮਾਜ-ਲ ਯਥਾਰਥ ਵਿਚ ਜੇ ਸੰਪਤੀ ਇਕ ਪਾਸੇ ਹੈ ਤਾਂ ਦੂਸਰੇ ਧੜੇ ਵਿਚ ਮਜ਼ਦੂਰ, ਮਿਹਨਤ-ਕਸ਼, ਗ਼ਰੀਬ-ਗ਼ੁਰਬਾ ਆਉਂਦੇ ਹਨ। ਏਸ ਪਾੜੇ ਨੂੰ ਪੂਰਨ ਲਈ ਅਮੂਰਤ (abstract) ਰਾਸ਼ਟਰੀ ਹਿਤ ਦਾ ਵਿਕਲਪ ਕੰਮ ਆਉਂਦਾ ਹੈ। ਇਹ ਠੀਕ ਹੈ ਕਿ ਦੇਸ਼ ਦੀ ਸੁਰੱਖਿਆ, ਖ਼ੁਸ਼ਹਾਲੀ, ਚਿਰ-ਕਾਲਤਾ ਜਨ-ਸਮੂਹ ਦਾ ਸਾਂਝਾ ਫ਼ਿਕਰ ਹੈ। ਸਮੂਹਕ ਸਾਂਝੇ ਲਕਸ਼ ਨੂੰ ਰਾਸ਼ਟਰੀ ਹਿੱਤ ਕਿਹਾ ਗਿਆ ਹੈ। ਰਾਸ਼ਟਰੀ ਹਿਤ ਦਾ ਵਿਕਲਪ ਸ਼੍ਰੈਣਿਕ ਵਿਰੋਧਤਾ ਨੂੰ ਘਟਾਉਣ ਲਈ ਵਰਤਿਆ ਜਾਂਦਾ ਹੈ। ਸਥਿਤੀ ਅਨੁਸਾਰ ਕਦੇ ਬੁਰਜ਼ਵਾਜ਼ੀ ਦੀ ਮਦਦ ਕੀਤੀ ਜਾਂਦੀ ਹੈ, ਕਦੇ ਮਜ਼ਦੂਰ ਵਰਗ ਨੂੰ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ ਜਾਂ ਦਮਨ-ਪੀੜਤ ਕੀਤਾ ਜਾਂਦਾ ਹੈ। ਸੋ ਰਾਸ਼ਟਰੀ ਹਿਤ ਦੀ ਸਵੀਕ੍ਰਿਤੀ ਸਮੇਂ ਅਨੁਸਾਰ ਘਟਦੀ ਵਧਦੀ ਰਹਿੰਦੀ ਹੈ। ਜੇ ਦੇਸ਼ ਦੇ ਬੁਨਿਆਦੀ ਢਾਂਚੇ ਬਾਰੇ ਮੱਤਭੇਦ ਨਾ ਹੋਣ ਤਾਂ ਰਾਸ਼ਟਰੀ ਹਿਤ ਵੀ ਨਿਰਵਿਵਾਦ ਹੋ ਜਾਂਦਾ ਹੈ।

ਸੰਨ 1822 ਵਿਚ ਬਰਤਾਨਵੀ ਫ਼ੌਜ ਵਾਸ਼ਿੰਗਟਨ ਪਹੁੰਚਣ ਵਾਲੀ ਸੀ ਕਿ ਉੱਤਰੀ ਰਿਆਸਤਾਂ (Northern States) ਦਾ ਸੰਘ ਮੁਲਕ ਨੂੰ ਛੱਡਣ ਲੱਗਿਆ ਸੀ। ਅਮਰੀਕੀ ਖ਼ਾਨਾਜੰਗੀ (Civil War 1861-65) ਤੋਂ ਬਾਅਦ ਹੀ ਦੇਸ਼ ਦੇ ਬੁਨਿਆਦੀ ਢਾਂਚੇ ਬਾਰੇ ਸਹਿਮਤੀ ਹੋ ਸਕੀ ਸੀ। ਬੁਨਿਆਦੀ ਢਾਂਚੇ ਦਾ ਸਵਾਲ ਪੱਕਾ ਹੀ ਸਿਆਸੀ ਹੁੰਦਾ ਹੈ; ਇਸ ਲਈ ਰਾਸ਼ਟਰੀ ਹਿਤ ਵੀ ਵਿਵਾਦਗ੍ਰਸਤ ਰਹਿੰਦਾ ਹੈ।

ਰਾਸ਼ਟਰੀ ਹਿਤ ਦੇ ਸਵਾਲ 'ਤੇ ਅਨਯ-ਮਤੀਏ (dissidents) ਨੂੰ ਦੇਸ਼ਧ੍ਰੋਹੀ ਕਹਿਣ ਜਾਂ ਸਿੱਧ ਕਰਨਾ ਸੌਖਾ ਹੋ ਜਾਂਦਾ ਹੈ। ਅਨਯ-ਮੱਤ ਦੇਸ਼ ਦੀ ਅਨੁਹਾਰ (identity) ਅਤੇ ਇਹਦੀ ਆਰਥਿਕ ਸੰਭਾਵਨਾਵਾਂ ਦਾ ਦੁਸ਼ਮਣ ਨਜ਼ਰ ਆਉਂਦਾ ਹੈ। ਨਾਲੇ ਰਾਸ਼ਟਰੀ ਹਿਤ ਵਿਸ਼ੇਸ਼ ਕਿਸਮ ਦੀ ਵਿਚਾਰਧਾਰਾ ਦਾ ਹਮਾਇਤੀ ਹੋ ਜਾਂਦਾ ਹੈ ਜਿਹੜਾ ਵਿਦੇਸ਼ਾਂ ਵਿਚ 'ਰਾਸ਼ਟਰੀ' ਕਿਸਮ ਦੀਆਂ ਤਹਿਰੀਕਾਂ ਦਾ ਦਮ ਭਰਦਾ ਹੈ। ਹੌਲੀ-ਹੌਲੀ ਅੰਤਰ-ਰਾਸ਼ਟਰੀ ਪ੍ਰਬੰਧ ਵੀ ਘਰੇਲੂ ਢਾਂਚੇ ਦਾ ਹਿੱਸਾ ਪ੍ਰਤੀਤ ਹੋਣ ਲਗਦਾ ਹੈ।

19ਵੀਂ ਸਦੀ ਦੇ ਅੰਤ ਤਾਈਂ ਮਜ਼ਦੂਰ ਤਹਿਰੀਕ ਅਤੇ ਕ੍ਰਿਸ਼ਕ ਲੋਗਨਵਾਦ (populism) ਉਠ ਖਲੋਤਾ ਸੀ। ਦੂਸਰੇ ਬੰਨੇ ਫਿਨਾਂਸ, ਉਦਯੋਗ ਅਤੇ ਭੂਮੀਏ ਮੁਫਾਦ ਸਨ। ਇਸ ਕਰਕੇ ਰਿਆਸਤ ਦੀ ਜ਼ਿੰਮੇਵਾਰੀ ਅਮਨ ਕਾਨੂੰਨ ਕਾਇਮ ਰੱਖਣ ਤੋਂ ਵਧੇਰੇ ਹੋ ਗਈ। ਸਮਾਜੀ ਟਕਰਾਓ ਨੂੰ ਕਾਬੂ ਕਰਨ ਲਈ ਰਿਆਸਤ ਨੂੰ ਸਮਾਜ ਨਾਲੋਂ ਵਧੇਰੇ ਭਿੰਨ ਅਤੇ ਉਚੇਰਾ ਹੋਣਾ ਪਿਆ। ਇਹਨੇ ਉਦਯੋਗੀ ਕਾਰੋਬਾਰ ਨੂੰ ਉਤਸ਼ਾਹ ਦੇਣਾ ਸੀ ਅਤੇ ਇਹਦੀ ਪੈਦਾਵਾਰ ਲਈ ਵਿਦੇਸ਼ੀਂ ਮੰਡੀਆਂ ਲੱਭਣੀਆਂ ਸਨ। ਰਿਆਸਤ ਸਮਾਜ ਤੋਂ ਸਦਾ ਹੀ ਸਵੈਨਿਯਮੀ (autonomous) ਹੁੰਦੀ ਹੈ ਪਰ ਹੁਣ ਇਹਨੂੰ ਸਵੈਨਿਯਮਤਾ ਦਾ ਝੰਡਾ ਹੋਰ ਬੁਲੰਦ ਕਰਨਾ ਪਿਆ ਜਿਹੜਾ ਰਾਸ਼ਟਰੀ ਹਿਤ ਪ੍ਰਤੀਤ ਹੋਣ ਲੱਗਾ। ਫੇਰ ਰਾਸ਼ਟਰ ਦੀ ਸਾਮਰਾਜ ਵਿਚ ਦਿਲਚਸਪੀ ਅਤੇ ਹਿੱਸੇਦਾਰੀ ਰਾਸ਼ਟਰੀ ਹਿਤ ਦਾ ਅੰਗ ਹੋ ਗਈ।

ਪਹਿਲੀ ਵਿਸ਼ਵ ਲੜਾਈ ਮਗਰੋਂ ਪ੍ਰਧਾਨ ਵਿਲਸਨ ਨੇ ਕੇਂਦਰੀ, ਪੂਰਬੀ ਯੌਰਪ ਦੇ ਮੁਲਕਾਂ ਲਈ ਲੋਕਤੰਤਰ ਅਤੇ ਆਤਮਭਾਵਨ ਦਾ ਸਿੱਧਾਂਤ ਪੇਸ਼ ਕੀਤਾ। Self determination ਵਿਚ determine ਦੇ ਮਾਨਸਿਕ ਅਰਥ ਨਹੀਂ ਸਗੋਂ ਫ਼ਲਾਸਫ਼ੀ ਅਨੁਸਾਰ 'ਹੋਣਾ' ਹੈ। ਆਤਮ-ਭਾਵਨ ਦਾ ਮਤਲਬ ਹੈ ਕਿ ਕੋਈ ਦੇਸ਼ ਜਿਵੇਂ ਚਾਹੁੰਦਾ ਹੈ, ਖ਼ਾਸਕਰ ਜੇ ਕਿਸੇ ਸਾਮਰਾਜ 'ਚੋਂ ਟੁੱਟਣਾ ਹੈ, ਉੱਝੇ ਹੋ ਜਾਵੇ। ਉਰਦੂ ਵਾਲੇ ਇਹਨੂੰ ਖ਼ੁਦ-ਮੁਖ਼ਤਾਰੀ ਕਹਿੰਦੇ ਵਧੇਰੇ ਸਫਲ ਹਨ। ਮੀਰ ਨੂੰ free will ਅਤੇ determinism ਦੇ ਦਾਰਸ਼ਨਿਕ ਵਿਰੋਧ ਦਾ ਪਤਾ ਸੀ।

*ਨਾ-ਹੱਕ ਹਮ ਮਜਬੂਰੋਂ ਪਰ ਤੁਹਮਤ ਹੈ ਮੁਖ਼ਤਾਰੀ ਕੀ*
*ਜੋ ਚਾਹੇ ਸੋ ਆਪ ਕਰੇ ਹੈ ਹਮੇਂ ਅਬਸ ਬਦਨਾਮ ਕੀਆ*

(ਨਾ-ਹੱਕ ਜੋ ਸੱਚ ਨਹੀਂ; ਮੁਖ਼ਤਾਰ, ਆਪਣੀ ਹੋਂਦ 'ਤੇ ਇਖ਼ਤਿਆਰ ਵਾਲਾ, free will ਵਾਲਾ; ਅਬਸ-ਐਵੇਂ)

ਵਿਲਸਨ ਨੂੰ ਪਤਾ ਸੀ ਕਿ ਅੰਤਰ-ਰਾਸ਼ਟਰੀ ਆਦਰਸ਼ਵਾਦ ਦੇ ਮੋਢਿਆਂ 'ਤੇ ਚੜ੍ਹ ਕੇ ਘਰੇਲੂ ਦਮਨ ਇੰਨਾ ਰੜਕਦਾ ਨਹੀਂ ਹੈ, ਜਿਸ ਨੇ ਟਰੇਡ ਯੂਨੀਅਨ ਵਿਰੋਧੀ ਹਿੰਸਾ ਨੂੰ ਸ਼ਹਿ ਦਿੱਤੀ, ਤਕਰੀਰ

ਦੀ ਆਜ਼ਾਦੀ ਨੂੰ ਦਬਾਇਆ ਅਤੇ ਪਰਵਾਸੀਆਂ ਨੂੰ ਜਲਾਵਤਨ ਕੀਤਾ। ਇੰਝ ਸੈਨਿਕ ਸੰਗਰਾਮ ਨੂੰ ਵਿਦੇਸ਼ੀ ਨੀਤੀ ਦੇ ਆਦਰਸ਼ ਨਾਲ ਕਾਫੂਰ (sublimate) ਕਰਨ ਦੀ ਕੋਸ਼ਿਸ਼ ਕੀਤੀ। ਰਿਆਸਤ ਦੀ ਸ਼ਕਤੀ ਵਧਾਈ ਅਤੇ ਇਹਦੀ ਸਵੈਨਿਯਮਤਾ ਨੂੰ ਨਵੇਂ ਸਿਰੇ ਤੋਂ ਢਾਲਿਆ ਜਿਵੇਂ ਕਿਤੇ ਸਮਾਜ ਦੀ ਪੱਕੀ ਦੇਣ ਹੁੰਦੀ ਹੈ ਜਿਸ ਨੂੰ ਜ਼ੇਰ-ਇ-ਬਹਿਸ ਨਹੀਂ ਕੀਤਾ ਜਾ ਸਕਦਾ।

ਦੂਸਰੀ ਵਿਸ਼ਵ ਲੜਾਈ ਮਗਰੋਂ ਸੰਯੁਕਤ ਰਾਸ਼ਟਰ ਸੰਸਥਾ, ਵਿਸ਼ਵ ਬੈਂਕ, ਅੰਤਰ-ਰਾਸ਼ਟਰੀ ਮੁਦਰਾ ਕੋਸ਼ ਅਮਰੀਕੀ ਚੜ੍ਹਤ ਨੂੰ ਕਾਇਮ ਰੱਖਣ ਦੀਆਂ ਪ੍ਰਣਾਲੀਆਂ ਸਨ। ਸਰਬੀਆ ਨੂੰ ਤੋੜਨ, ਇਰਾਕ, ਅਫ਼ਗਾਨਿਸਤਾਨ 'ਤੇ ਹਮਲਿਆਂ ਉੱਤੇ ਇਸ ਚੜ੍ਹਤ ਦੀ ਮੋਹਰ ਲੱਗੀ ਹੈ।

ਪ੍ਰਧਾਨ ਰੇਗਨ ਨੇ ਰੂਸ ਨਾਲ ਨਰਮੀ (detente) ਕੀ ਖਤਮ ਕੀਤੀ ਕਿ Air Traffic Controller ਦੀ ਹੜਤਾਲ ਖਤਮ ਕਰਨ ਲਈ ਸਾਰੇ ਕੰਟਰੋਲਰ ਬਰਖ਼ਾਸਤ ਕਰ ਦਿੱਤੇ ਅਤੇ ਲੀਡਰ ਕੈਦ ਕਰ ਲਏ। ਕਾਂਗਰਸ 'ਚ ਬਹੁ-ਮੱਤ ਨਾ ਹੁੰਦਿਆਂ ਵੀ ਅਮੀਰਾਂ 'ਤੇ ਟੈਕਸ ਘਟਾ ਦਿੱਤੇ।

ਉਦੋਂ ਤੋਂ ਅਮਰੀਕਾ ਦਾ ਕਿਸੇ ਨਾ ਕਿਸੇ ਦੇਸ਼ ਨਾਲ ਤਣਾ]ਤਣੀ ਦਾ ਪੱਧਰ ਉੱਚਾ ਹੁੰਦਾ ਗਿਆ ਹੈ। ਹੁਣ ਵਿਦੇਸ਼ ਨੀਤੀ ਨੂੰ ਜੰਗ ਦੀ ਪੱਕੀ ਲੋੜ ਹੈ। ਵਿਦੇਸ਼ੀ ਜੰਗ ਘਰੇਲੂ ਜਨ ਸੰਖਿਆ ਨੂੰ ਡਰਾ ਕੇ ਰੱਖਣ ਦਾ ਸਾਧਨ ਹੁੰਦੀ ਹੈ। ਇਹ ਕੋਈ ਨਵੀਂ ਗੱਲ ਨਹੀਂ। ਟੌਮ ਪੇਨ Tom Paine ਦੇ ਕਥਨ ਅਨੁਸਾਰ ਫਰਾਂਸੀਸੀ ਇਨਕਲਾਬ ਤੋਂ ਪਹਿਲਾਂ ਵੀ ਬਾਦਸ਼ਾਹੀਆਂ ਆਪਣੀ ਆਪਣੀ ਰਯੀਅਤ ਨੂੰ ਜਿੱਤਣ ਲਈ ਵਿਦੇਸ਼ੀ ਲੜਾਈ ਕਰਦੀਆਂ ਰਹਿੰਦੀਆਂ ਸਨ।

ਉਪਰੋਕਤ ਨੂੰ ਧਿਆਨ 'ਚ ਰਖਦਿਆਂ ਅਸੀਂ ਆਪਣੇ ਰਾਸ਼ਟਰੀ ਹਿਤ 'ਤੇ ਨਜ਼ਰ ਮਾਰ ਸਕਦੇ ਹਾਂ। ਨਹਿਰੂ ਵੇਲੇ ਸਵਤੰਤਰ ਰਾਸ਼ਟਰੀ ਵਿਕਾਸ ਦਾ ਆਦਰਸ਼ ਅਤੇ ਪ੍ਰਯਾਸ ਸੀ, ਇਸੇ ਕਾਰਨ ਗੁੱਟ-ਨਿਰਲੇਪਤਾ ਦੀ ਵਿਦੇਸ਼ ਨੀਤੀ ਸੀ, ਅਤੇ ਦੇਸ਼ ਦੀ ਰਾਸ਼ਟਰੀ ਹਿਤ ਬਾਰੇ ਤਕਰੀਬਨ ਤਕਰੀਬਨ ਸਹਿਮਤੀ ਸੀ। ਪਾਠਕ ਵਧੇਰੇ ਗਿਆਨਵਾਨ ਹੋਣਗੇ। ਮੇਰਾ ਖਿਆਲ ਨਹੀਂ ਜੇ ਨਵ-ਉਦਾਰਵਾਦ ਦੇ ਅੰਨ੍ਹੇ ਜੱਫ਼ੇ ਨੂੰ ਅਪਣਾ ਕੇ, ਸ਼੍ਰਮਕ ਅਤੇ ਕ੍ਰਿਸ਼ੀ-ਵਿਰੋਧੀ ਨੀਤੀਆਂ ਨੂੰ ਰਾਸ਼ਟਰੀ ਹਿਤ ਦੇ ਨੁਕਤੇ ਤੋਂ ਪਰਖਿਆ ਗਿਆ ਹੈ ਜਿਸਦਾ ਅਸਰ ਪੱਤਰਕਾਰੀ ਅਤੇ ਰਾਜਨੀਤਕ ਵਿਹਾਰ ਦੇ ਪਤਨ ਤੋਂ ਨਜ਼ਰ ਆਈ ਜਾਂਦਾ ਹੈ, ਤਾਂ ਹੀ ਤਾਂ ਬੁੱਧੀਮਾਨੀ ਦਲੀਲ ਬੇਲੋੜੀ ਹੋ ਗਈ ਹੈ।

0000

ਜਿਵੇਂ ਲੱਡੂਆਂ 'ਤੇ ਵਰਕ ਲਾਇਆ ਹੁੰਦਾ, ਅਮਰੀਕੀ ਚੜ੍ਹਤ ਨੂੰ ਮਨੁੱਖੀ ਹੱਕਾਂ (human rights) ਦੀ ਰਾਖੀ ਦੇ ਆਦਰਸ਼ਵਾਦ ਦੀ ਲੋੜ ਹੈ। ਪਹਿਲੀ ਗੱਲ ਤਾਂ ਇਹ ਕੀ ਮਨੁੱਖੀ ਹੱਕਾਂ ਦੀ ਲੋੜ ਕਮਜ਼ੋਰ, ਗ਼ੈਰ-ਦੋਸਤ ਮੁਲਕਾਂ 'ਚ ਪੈਂਦੀ ਹੈ। ਨਾਲੇ ਅਮਰੀਕਾ 'ਚ ਨਸਲਵਾਦ ਅਤੇ ਯੌਰਪ ਵਿਚ ਪਰਵਾਸੀ-ਦੁਸ਼ਮਣੀ ਕਦੇ ਮਨੁੱਖੀ ਹੱਕਾਂ 'ਚ ਸ਼ਾਮਲ ਨਹੀਂ ਹੋਏ।

ਮਨੁੱਖੀ ਹੱਕਾਂ ਦਾ ਖੋਖਲਾ ਅਮੂਰਤ ਵਿਕਲਪ ਹੈ ਜਿਸ ਦਾ ਕੋਈ ਵਿਸ਼ੇਸ਼ ਮੂਲ ਨਹੀਂ। ਨਾਲੇ ਦੋ ਮੁੱਢਲੇ, ਜੀਵਨ ਅਤੇ ਉਪਜੀਵਕਾ ਦੇ ਹੱਕ ਇਹਦੇ ਵਿਚ ਆਉਂਦੇ ਕਦੇ ਨਹੀਂ ਸੁਣੇ ਗਏ। ਲੋਕਤੰਤਰ ਦੇ ਮਨੁੱਖੀ ਹੱਕਾਂ ਦੀ ਲੋੜ ਈਰਾਨ 'ਚ ਬਹੁਤੀ ਹੈ ਪਰ ਸਊਦੀ ਅਰਬ ਅਤੇ ਮਰਾਕੋ 'ਚ ਅਦਿੱਖ ਹੀ ਪੂਰੀ ਹੋਈ ਜਾਂਦੀ ਹੈ।

ਰਾਜਨੀਤੀ ਸ਼ਾਸਤਰ ਦੇ ਨੁਕਤੇ ਤੋਂ 'ਕਿਹੜੇ ਮਨੁੱਖੀ ਹੱਕਾਂ ਦੀ ਲੋੜ ਹੈ?' ਇਹਦਾ ਫੈਸਲਾ ਕਿਸੇ ਦੇਸ਼ ਦੀ ਵਸੋਂ ਨਹੀਂ ਕਰਦੀ। ਨਾ ਹੀ ਮਨੁੱਖੀ ਹੱਕਾਂ ਦੀ ਸਥਾਨਕ ਅਨੁਕੂਲਤਾ ਅਤੇ ਵਸੋਂ ਦੀ ਸਮਰੱਥਾ ਦਾ ਧਿਆਨ ਰੱਖਿਆ ਜਾਂਦਾ ਹੈ। ਕਈ ਵਾਰ ਦਲੀਲ ਦੀ ਬਾਰੀਕੀ ਮੁੱਦਿਆਂ ਨੂੰ ਗੁਆਉਣ ਦੀ ਤਰਕੀਬ ਹੁੰਦੀ ਹੈ। ਹੈਰਾਨੀ ਦੀ ਗੱਲ ਹੈ ਕੌਮੀ ਆਜ਼ਾਦੀ (ਜਿਵੇਂ ਫਲਸਤੀਨ) ਅਤੇ ਸਵੈਭਾਵਨ (self-determination ਜਿਵੇਂ Basque), ਮਨੁੱਖੀ ਹੱਕਾਂ ਦੇ ਅੰਗ ਨਹੀਂ। ਸਵਾਲ ਪੈਦਾ ਹੁੰਦਾ ਹੈ ਕਿ ਇਹ ਮਾਰਕੇ ਖੀਰ ਖਲਾਉਣ ਦਾ ਕੋਈ ਭੇਤ ਹੋਣਾ ਹੈ।

ਅਲਬਾਨੀਆਈ ਵਸੋਂ ਦੀ ਮਨੁੱਖੀ ਹੱਕਾਂ ਦੀ ਰਾਖੀ Kossovo ਵਿਚ ਸਰਬੀਆ 'ਤੇ ਹਮਲਾ



ਰਕੇ ਕਰ ਦਿੱਤੀ ਪਰ ਚੇਚਨੀਆ ਤਿੱਬਤ ਵਿਚ ਮਨੁੱਖੀ ਹੱਕਾਂ ਬਾਰੇ ਸ਼ੋਰ ਸ਼ਰਾਬਾ ਰੂਸ ਚੀਨ ਖ਼ਿਲਾਫ 'ਰਾਖੀ' ਰਨ ਦੀ ਜੁਰਅਤ ਨਹੀਂ ਕਰਦਾ। ਮਨੁੱਖੀ ਹੱਕਾਂ ਦੀ ਰਾਖੀ ਮਾੜਿਆਂ ਨੂੰ ਮਾਰਨ ਦਾ ਹਥਿਆਰ ਹੈ।

ਮਨੁੱਖੀ ਹੱਕਾਂ ਦੀ ਰਾਖੀ ਦੇ ਦੋ ਪ੍ਰਸਿੱਧ ਉਦਾਹਰਣ ਹਨ। ਇਕ ਜਦੋਂ ਹਿੰਦਸਤਾਨ ਨੇ ਪੂਰਬੀ ਬੰਗਾਲ ਵਿਚ ਬਹੁ-ਸੰਖਿਆ 'ਤੇ ਅਲਪ ਸੰਖਿਆ ਦੇ ਫੌਜੀ ਜ਼ੁਲਮ ਨੂੰ ਮੁਕਾਇਆ; ਦੂਜਾ ਵੀਅਤਨਾਮ ਨੇ ਕੰਬੋਡੀਆ ਵਿਚ ਗਣ-ਮਾਰ ਖਮੇਰ ਰੂਜ਼ (ਲਾਲ) ਦਾ ਖਾਤਮਾ ਕੀਤਾ। ਦਿਲਚਸਪ ਗੱਲ ਹੈ ਕਿ ਸਵੈ ਅਭਿਸ਼ੇਕਿਤ (self-annointed) 'ਅੰਤਰਰਾਸ਼ਟਰੀ ਭਾਈਚਾਰੇ' ਨੇ ਦੋਵੇਂ ਮੁਲਕਾਂ ਦੀ ਮੁਖ਼ਾਲਫ਼ਤ ਕੀਤੀ ਸੀ।

ਮਨੁੱਖੀ ਹੱਕਾਂ ਦੀ ਰਾਖੀ ਦਾ ਸੋਮਾ ਬਾਹਰੀ, ਵਿਦੇਸ਼ੀ ਹੁੰਦਾ ਹੈ। ਇਹ 'ਪੀੜਤ' ਵੱਲੋਂ ਸ਼ਕਤੀ ਦੀ ਵਰਤੋਂ ਕਰਦਾ ਹੈ। 'ਪੀੜਤ' ਨੇ ਆਪ ਅਜਿਹੀ ਸ਼ਕਤੀ ਹਸਤਾਖੇਪ ਕਰਨ ਵਾਲੇ ਨੂੰ ਨਹੀਂ ਦਿੱਤੀ ਹੁੰਦੀ। ਆਕਰਮਣਕਾਰੀ ਇਹਦਾ ਸਿਹਰਾ ਆਪ ਹੀ ਆਪਣੇ ਸਿਰ ਬੰਨ੍ਹ ਲੈਂਦਾ ਹੈ ਜਿਸਦੇ ਦੋ ਪਰਿਣਾਮ ਹੁੰਦੇ ਹਨ। ਇਕ ਤਾਂ ਹਸਤਾਖੇਪੀ ਦਾ ਸਥਾਨ ਉੱਚਾ ਹੋ ਜਾਂਦਾ ਹੈ, ਦੂਸਰੇ ਪੀੜਤ ਆਪਣੀ ਸਵੈਨਿਯਮਤਾ ਗੁਆ ਲੈਂਦੇ ਹਨ।

ਮਨੁੱਖੀ ਹੱਕਾਂ ਦੀ ਰਾਖੀ ਕਰਦਿਆਂ ਜੋ ਮਾੜਾ ਚੰਗਾ ਨਤੀਜਾ ਨਿਕਲੇ ਉਸਦੀ ਜ਼ਿਮੇਂਦਾਰੀ ਕਿਸ 'ਤੇ ਆਉਂਦੀ ਹੈ? ਮਨੁੱਖੀ ਹੱਕਾਂ ਦਾ ਦੂਰ ਦੁਰੇਡੇ ਬੈਠਾ ਰਖਵਾਲਾ ਉੱਕਾ ਜਵਾਬ-ਦੇਹ ਨਹੀਂ ਅਤੇ ਪੀੜਤ ਖ਼ਾਹਮਖ਼ਾਹ ਖ਼ਮਿਆਜ਼ਾ ਭੁਗਤਦੇ ਹਨ। ਨਾਲੇ ਮਨੁੱਖੀ ਹੱਕਾਂ ਦਾ ਰਖਵਾਲਾ ਕਦੇ ਨਹੀਂ ਸੋਚਦਾ ਕਿ ਹਸਤਾਖੇਪ ਮਗਰੋਂ ਸਥਿਤੀ ਬਿਹਤਰ ਜਾਂ ਬਦਤਰ ਹੋਵੇਗੀ। ਇਸੇ ਲਈ ਮਨੁੱਖੀ ਹੱਕਾਂ ਦੀ ਰਾਖੀ ਕਰਨ ਲਈ ਮਨੁੱਖਾਂ 'ਤੇ ਬੰਬਾਰੀ ਹੋ ਜਾਂਦੀ ਹੈ।

0000

ਪਹਿਲਾਂ 'ਸਹਾਇਤਾ' ਹੁੰਦੀ ਸੀ ਜੋ ਅੰਤਰ-ਰਾਸ਼ਟਰੀ ਰਾਜਨੀਤੀ ਦੀ ਰਿਸ਼ਵਤ ਹੁੰਦੀ ਸੀ। ਫਿਰ ਸਹਾਇਤਾ structural adjustment ਦੀ ਸ਼ਰਤ 'ਤੇ ਹੋਣ ਲੱਗੀ ਜਿਸਦਾ ਕੇਂਦਰੀ ਨਿਸ਼ਾਨਾ ਮੰਡੀ ਦੀ ਕਾਰਗੁਜ਼ਾਰੀ ਨੂੰ ਠੀਕ ਕਰਨਾ ਸੀ ਜਿਹੜੀ ਦੇਸੀ ਸਰਕਾਰ ਵੱਲੋਂ ਪੀੜਤ ਸ਼੍ਰੇਣੀ ਦੀ ਮਦਦ ਕਰਨਾ ਅਤੇ ਅਰਥਚਾਰੇ ਦੀਆਂ ਊਣਤਾਈਆਂ ਨੂੰ ਕਿਸੇ ਹੱਦ ਤਕ ਪੂਰਨਾ ਹੁੰਦਾ ਸੀ। ਵਿਸ਼ਵ ਸੰਸਥਾਵਾਂ ਦਾ ਸਿਧਾਂਤ ਸੀ ਕਿ ਮੰਡੀ ਦੀਆਂ ਕੁਰੀਤੀਆਂ (distortions) ਨੂੰ ਮੰਡੀ ਹੀ ਠੀਕ ਕਰੇਗੀ (ਹੋਰ ਗੰਭੀਰ ਕਿਉਂ ਨਾ ਕਰੂਗੀ?)

ਸ-ਰਚਨਾਤਮਕ ਸੁਧਾਰ ਦੇ ਪਛੜੇ ਦੇਸ਼ਾਂ ਲਈ ਕੁ-ਪਰਿਣਾਮ ਪ੍ਰਤੱਖ ਹਨ ਅਤੇ ਵਿਕਸਤ ਦੇਸ਼ਾਂ ਲਈ ਇਹਦੇ ਲਾਹੇ ਦਾ ਵੇਰਵਾ ਮੇਰੇ ਵੱਸ ਦੀ ਗੱਲ ਨਹੀਂ। ਇਹਦੇ ਕਾਰਨ ਅਫ਼ਰੀਕਾ ਵਿਚ ਜ਼ਿੰਦਗੀ ਦਾ ਮਿਆਰ ਦੋ ਫ਼ੀਸਦੀ ਫ਼ੀ-ਸਾਲ ਘਟਦਾ ਰਿਹਾ ਹੈ, ਬੇਰੋਜ਼ਗਾਰੀ ਚੌਗੁਣੀ ਹੋਈ ਹੈ, ਯਥਾਰਥ ਵਿਚ ਮਜ਼ਦੂਰੀ ਦੋ-ਤਿਹਾਈ ਹੋ ਗਈ ਹੈ। ਸੋਵੀਅਤ ਯੂਨੀਅਨ ਦੇ ਪਤਨ ਮਗਰੋਂ ਇਸਦਾ ਇਕਬਾਲ ਕਰ ਲਿਆ ਗਿਆ ਹੈ।

ਹੁਣ ਨਾਅਰਾ ਗ਼ਰੀਬੀ ਘਟਾਉਣ ਦੀ ਵਿਉਂਤ (Poverty Reduction Strategy) ਦਾ ਹੈ ਜਿਸਦਾ ਇਕ ਪੱਖ ਦਰਿੱਦ-ਗਣ ਨੂੰ ਸ਼ਕਤਿਆਉਣ (empowerment) ਦਾ ਹੈ। ਹੱਦ ਹੈ ਕਿ ਸ਼ਕਤੀ ਪ੍ਰਦਾਨ ਕਰਨ ਵਾਲਾ ਕੋਈ ਹੈ ਅਤੇ ਸ਼ਕਤੀ ਦਾ ਉਪਯੋਗ ਕਰਨ ਵਾਲਾ ਹੋਰ ਹੈ, ਅਜਿਹੀ ਜੱਗੋਂ ਤੇਰ੍ਹਵੀਂ ਕਦੇ ਸੁਣੀ ਨਹੀਂ ਸੀ- 'ਆਗੇ ਆਗੇ ਦੇਖਨਾ ਹੋਤਾ ਹੈ ਕਿਆ'। ਨਾਲੇ ਚਰਚੇ ਦੀ ਦੁਨੀਆਂ ਵਿਚ ਦਰਿੱਦ ਦੀ ਇੱਛਾ, ਉਹਦੇ ਕਰਮ, ਉਹਦੀ ਉਪਕਰਨੀ (agency) ਨੂੰ ਓਨਾ ਉੱਚਾ ਚੱਕਿਆ ਗਿਆ ਹੈ ਜਿੰਨੀ ਜਨਹਿਤ ਨੁਕਤੇ ਤੋਂ ਮੰਡੀ ਦੀ ਬੇ-ਇਤਬਾਰੀ ਵਧੀ ਹੈ।

ਸਹਾਇਤਾ-ਦਾਨੀ ਸਹਾਇਤਾ-ਗ੍ਰਾਹੀ ਦੇਸ਼ ਦੀ ਰਿਆਸਤ ਦਾ ਅੰਗ ਹੋ ਜਾਂਦਾ ਹੈ ਜਿਸ ਨਾਲ ਉਹਦੀ ਬਾਲਾਦਸਤੀ ਬਣ ਜਾਂਦੀ ਹੈ ਪਰ ਇਹਨੂੰ ਸਾਂਝੇਦਾਰੀ (participation) ਦੀ ਸ਼੍ਰੀ-ਭਾਸ਼ਾ ਨਾਲ ਢਕ ਲਿਆ ਜਾਂਦਾ ਹੈ। ਨਾਲੇ ਦਰਿੱਦ ਸ਼ਕਤਿਆਉਣ ਦਾ ਕੋਈ ਨਿਸ਼ਚਿਤ ਟੀਚਾ ਨਹੀਂ ਹੈ। ਇਸ ਕਰਕੇ ਵੇਲੇ ਅਨੁਸਾਰ ਦਰਿੱਦ-ਗਣ ਨੂੰ ਹੀ ਪ੍ਰੋਗਰਾਮ ਦੀ ਅਸਫਲਤਾ ਦਾ ਜ਼ਿੰਮੇਵਾਰ ਠਹਿਰਾਇਆ

ਜਾ ਸਕਦਾ ਹੈ ਭਾਵੇਂ ਪਰੋਗਰਾਮ ਦੇ ਚਾਲਕ ਕੋਈ ਹੋਰ ਸਨ।

ਦਰਿੱਦ੍ਰ ਸ਼ਕਤਿਆਉਣ ਦਾ ਜੋ ਹਾਲ ਤਾਨਜ਼ਨੀਆ ਦਾ ਹੋਇਆ ਉਹ ਆਦਰਸ਼-ਪ੍ਰਮਾ
ਪਿਛਲੇ ਪੰਜਾਹ ਸਾਲਾਂ ਤੋਂ ਜੀਅ-ਪ੍ਰਤਿ ਵਿਦੇਸ਼ੀ ਸਹਾਇਤਾ ਤਾਨਜ਼ਨੀਆ ਨੂੰ ਸਭ ਮੁਲਕਾਂ ਤੋਂ
ਮਿਲੀ ਹੈ। ਦਰਿੱਦ੍ਰ ਸ਼ਕਤਿਆਉਣ ਦੀ ਵਿਉਂਤ ਨੇ ਰਾਸ਼ਟਰੀ ਵਿਕਾਸ ਦੀ ਨੀਤੀ 'ਚ ਵਿਘਨ ਪਾ
ਹੈ। ਇੰਤਜ਼ਾਮੀਆ ਦਾ ਇਕ ਹਿੱਸਾ ਸੁਪਨ-ਸ਼੍ਰੇਸ਼ਟ ਹੈ ਜਿਹੜਾ ਵਿਦੇਸ਼ੀ (initiative) ਪਰਿ-
ਲਈ ਤਤਪਰ ਰਹਿੰਦਾ ਹੈ। ਜਿਸ ਨਾਲ ਸਾਧਾਰਨ ਕਾਰਜ-ਕਾਰਨੀ 'ਚ ਕਾਣ ਪੈ ਗਈ ਹੈ। ਇ
ਹੋਇਆ ਕਿ ਵਿਦੇਸ਼ੀ ਪਰਿਕਰਮ ਲਈ ਪਾਰਲੀਮਾਨੀ ਮਨਜ਼ੂਰੀ ਵੀ ਨਹੀਂ ਲਈ ਗਈ, ਭਾਵੇਂ ਮੁ
'ਤੇ ਬਹੁ-ਪਾਰਟੀ ਲੋਕਤੰਤਰ ਲਈ ਦਬਾਅ ਪਾਇਆ ਗਿਆ ਸੀ।

ਨਾਗਰੀ ਸਮਾਜ (civil society) ਦਾ ਇਕ ਕਾਰਜਕਾਰਨੀ ਨਾਲ ਸੰਬੰਧ ਨਹੀਂ ਸਗੋਂ ਇ
ਦੋ ਧੜਿਆਂ ਨਾਲ ਤੁਅਲਕ ਬਣ ਗਿਆ ਹੈ। PRS 'ਦਰਿੱਦ੍ਰਤਾ ਘਟਾਉਣ ਦੀ ਵਿਉਂਤ' ਦੇ ਖ਼ਾਤ
ਵੀ ਸਰਕਾਰ ਨੇ ਅੰਤਰਰਾਸ਼ਟਰੀ ਮੁਦਰਾ ਕੋਸ਼ ਨੂੰ ਚਲਦੇ ਪ੍ਰੋਗਰਾਮ ਦੀ ਨਿਗਰਾਨੀ
ਬੇਨਤੀ ਕੀਤੀ। ਨਾਲੇ ਸਰਕਾਰ ਨੂੰ ਕਿਹਾ ਗਿਆ ਕਿ ਉਹ PRS ਪਰੋਗਰਾਮ ਨੂੰ ਰਾਸ਼ਟਰ ਵੱਲੋਂ ਉਲੀਕਿ
ਪਰੋਗਰਾਮ ਕਹੇ।

ਰਹਿੰਦੀ ਕਸਰ USAID ਅਤੇ ਬਰਤਾਨਵੀ ਸਹਾਇਤਾ ਨੇ ਕੱਢ ਦਿੱਤੀ ਜਿਹਨਾਂ ਆ
ਆਪਣੇ ਉਪਰਾਲੇ ਗ਼ੈਰ ਸਰਕਾਰੀ ਸੰਸਥਾਵਾਂ Save the Children ਅਤੇ Oxfam ਨੂੰ ਠੇਕੇ 'ਤੇ ਦਿ
ਹੋਏ ਹਨ।

0 0 0 0

ਬੌਧਿਕ ਔਚ ਤੋਂ ਬਿਨਾਂ ਕਿਤਾਬ ਦੀਆਂ ਸਾਧਾਰਨ ਖ਼ੂਬੀਆਂ ਵਰਣਨਯੋਗ ਹਨ। ਪ੍ਰਮੁੱਖ ਸੰਪਾਦ
ਨੇ ਅਜੇ ਪੀਐੱਚ. ਡੀ. ਕਰਨੀ ਹੈ। ਇਸੇ ਕਰਕੇ ਹਕੀਮ ਦੀ ਸਨਦ ਚਾਹੁਣ ਵਾਲਿਆਂ ਵਾਂਗੂੰ ਉਹਨਾਂ
ਇਤਲਾਹ ਵਿਆਪਕ ਹੈ ਅਤੇ ਦਲੀਲ ਦੀ ਪਾਰਗਾਮੀ ਬਾਰੀਕੀ ਹੈ।

ਸਹਿਯੋਗੀ ਵਿਦਵਾਨਾਂ ਨੇ ਅਧਿਰਾਜਤਾ ਦਾ ਇਕ ਇਕ ਪੱਖ ਲਿਆ ਹੈ। ਉਹਨਾਂ ਨੇ ਇ
ਦੂਸਰੇ ਨੂੰ ਪੜ੍ਹਿਆ ਹੈ। ਜੇ ਕਿਸੇ ਨੂੰ ਆਪਣੀ ਦਲੀਲ ਨੂੰ ਤੋਰਦਿਆਂ ਕਿਸੇ ਸਹਾਈ ਪੱਖ ਦੀ ਲੋੜ
ਹੈ ਤਾਂ ਉਹਨੇ ਸਹਿਯੋਗੀ ਲਿਖਾਰੀ ਦੇ ਲੇਖ ਦੀ ਇਤਲਾਹ ਦੇ ਦਿੱਤੀ ਹੈ।

ਜੇ ਨਵ-ਸਾਮਰਾਜੀ ਬੁੱਧੀਮਾਨਾਂ ਨੇ ਨਵੀਨ ਰਾਜਨੀਤੀ ਸ਼ਾਸਤਰ ਉਸਾਰਿਆ ਹੈ ਤਾਂ ਨ
ਬਸਤੀਵਾਦ 'ਚ ਧੱਕ ਹੁੰਦੇ ਤੀਸਰੇ ਜਗਤ ਨੂੰ ਆਪਣੀ ਕਖਸ਼ਕ ਬੁੱਧੀਮਾਨਤਾ ਦੀ ਲੋੜ ਹੈ।

ਮੈਂ ਰਾਜਨੀਤੀ ਵਿਗਿਆਨ ਦੇ ਵਿਦਿਆਰਥੀਆਂ ਨੂੰ ਕਤਾਬ ਪੜ੍ਹਨ ਦੀ ਪੁਰਜ਼ੋਰ ਸਿਫ਼ਾ
ਕਰੂੰਗਾ, ਕਿਉਂ ਜੁ ਅਧਿਆਪਕਾਂ ਨੇ ਤਾਂ ਇਹਨੂੰ ਹੱਥ ਨਹੀਂ ਲਾਉਣਾ ਜਿਹੜੇ ਨਿਯੁਕਤੀ ਹੁੰਦੇ
ਪੜ੍ਹਨਾ ਲਿਖਣਾ ਬੰਦ ਕਰ ਦਿੰਦੇ ਹਨ।

ਨਾਲੇ ਸਹਿਯੋਗੀ ਵਿਦਵਾਨ ਮਾਰਕਸ, ਲੈਨਿਨ ਦਾ ਨਾਉਂ ਲੈਣ ਤੋਂ ਡਰਦੇ ਨਹੀਂ। ਇਨ੍ਹਾਂ
ਸਾਧਾਰਨ ਪ੍ਰਕਾਸ਼ਨ ਵਿਚ ਸੁਲੱਭ ਨਹੀਂ ਹੁੰਦਾ।

**POLITICS WITHOUT SOVEREIGNTY : A Critique**
**Contemporary International Relations,** Eds. Bickerton, Cunliffe, Gourevit
University College London Press, 2007, pp 208.

**[144, ਸੈਕਟਰ 65, ਫੇਜ਼ 11, ਐੱਸ. ਏ. ਐੱਸ. ਨਗਰ - 160 06**



# ਨਾਟ-ਪਾਠ ਦੀਆਂ ਸੰਚਾਰ ਜੁਗਤਾਂ

**ਉਮਾ ਸੇਠੀ**

ਨਾਟਕ ਕੇਵਲ ਸ਼ਾਬਦਕ ਕਲਾ ਨਹੀਂ ਹੈ। ਨਾਟਕੀ ਸਕ੍ਰਿਪਟ ਨੂੰ ਸੰਪੂਰਨਤਾ ਪ੍ਰਦਾਨ ਕਰਨ ਦਾ ਪ੍ਰਮੁੱਖ ਜ਼ਰੀਆ ਰੰਗਮੰਚ ਹੈ। ਸੰਗੀਤ ਅਤੇ ਨ੍ਰਿਤ ਦੀ ਤਰ੍ਹਾਂ ਪ੍ਰਦਰਸ਼ਨੀ ਦੀ ਇਸ ਕਲਾ ਵਿੱਚ ਵੀ ਨਾਟ ਆਚਾਰੀਆਂ ਵੱਲੋਂ ਦ੍ਰਿਸ਼ ਦਾ ਮਹੱਤਵ ਦੂਜੇ ਤੱਤਾਂ ਨਾਲੋਂ ਸਭ ਤੋਂ ਵੱਧ ਸਵੀਕਾਰਿਆ ਗਿਆ ਹੈ। ਮੰਚ ਉਤੇ ਪਾਤਰਾਂ ਦੀ ਅਦਾਕਾਰੀ, ਸੰਗੀਤ ਦੀਆਂ ਧੁਨਾਂ, ਗੀਤਾਂ ਦੇ ਬੋਲ, ਰੋਸ਼ਨੀਆਂ ਦੀ ਵਿਉਂਤਬੰਦੀ, ਰਿਕਾਰਡ ਕੀਤੀਆਂ ਗਈਆਂ ਅਵਾਜ਼ਾਂ, ਸਟੇਜ ਦੀ ਸੈਟਿੰਗ ਅਤੇ ਸੰਵਾਦਾਂ ਦਾ ਉਚਾਰਨ ਵਗੈਰਾ ਦੇ ਢੁਕਵੇਂ ਤਾਲਮੇਲ ਰਾਹੀਂ ਦਰਸ਼ਕਾਂ ਨੂੰ ਨਾਟਕ ਦੀ ਪ੍ਰਦਰਸ਼ਨੀ ਨਾਲ ਜੋੜ ਕੇ ਰੱਖਣ ਦਾ ਉਪਰਾਲਾ ਕੀਤਾ ਜਾਂਦਾ ਹੈ। ਇਲੈਕਟ੍ਰੌਨਿਕ ਮੀਡੀਆ ਦੇ ਇਸ ਤੇਜ਼ ਰਫ਼ਤਾਰ ਦੌਰ ਵਿੱਚ ਥੀਏਟਰ ਨੂੰ ਵੀ ਨਵੀਆਂ ਚੁਣੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਕਿਉਂਕਿ ਗਿਆਨ ਦੇ ਇਸ ਯੁੱਗ ਅੰਦਰ ਦਰਸ਼ਕ ਦੇ ਬੌਧਿਕ ਪੱਧਰ ਦਾ ਵਿਕਾਸ ਬੜੀ ਤੇਜ਼ੀ ਨਾਲ ਹੋ ਰਿਹਾ ਹੈ। ਇਉਂ ਨਿਸ਼ਚੇ ਹੀ ਉਸ ਦੀਆਂ ਥੀਏਟਰ ਕੋਲੋਂ ਉਮੀਦਾਂ ਵੀ ਪੂਰਵਲੇ ਸਮੇਂ ਨਾਲੋਂ ਕਿਤੇ ਜ਼ਿਆਦਾ ਵੱਧ ਗਈਆਂ ਹਨ। ਥੀਏਟਰ ਦੀ ਸੰਪੂਰਨਤਾ ਦਰਸ਼ਕ ਬਿਨਾਂ ਅਧੂਰੀ ਹੁੰਦੀ ਹੈ। ਦਰਸ਼ਕਾਂ ਦੀ ਬੌਧਿਕ ਤ੍ਰਿਪਤੀ ਲਈ ਥੀਏਟਰ ਨੂੰ ਦਰਸ਼ਕ ਦੇ ਹਾਣ ਦਾ ਹੋਣ ਦੀ ਜ਼ਰੂਰਤ ਹਮੇਸ਼ਾ ਬਣੀ ਰਹਿੰਦੀ ਹੈ। ਇਸ ਲਈ ਨਾਟਕ ਨੂੰ ਲਿਖਣ ਤੋਂ ਬਾਅਦ ਨਾਟਕਕਾਰ ਦੀ ਕੋਸ਼ਿਸ਼ ਕਿਸੇ ਅਜਿਹੇ ਸੂਝਵਾਨ ਨਿਰਦੇਸ਼ਕ ਦੀ ਤਲਾਸ਼ ਹੁੰਦੀ ਹੈ ਜਿਹੜਾ ਨਾਟਕ ਦੀ ਲਿਖਤ ਵਿਚੋਂ ਮੰਚੀ ਸੰਭਾਵਨਾਵਾਂ ਨੂੰ ਸਸ਼ਕਤ ਰੂਪ ਵਿਚੋਂ ਉਜਾਗਰ ਕਰਨ ਦੇ ਸਮਰੱਥ ਹੋ ਸਕੇ। ਲਿਖਤ ਦੀ ਸਾਰਥਕਤਾ ਪ੍ਰਦਰਸ਼ਨ ਵਿਚੋਂ ਰੂਪਮਾਨ ਹੋਣ ਕਰਕੇ ਨਾਟਕ ਨਿਰਦੇਸ਼ਕ ਵਲੋਂ ਅਜਿਹੀਆਂ ਨਾਟ-ਜੁਗਤਾਂ ਦੀ ਤਲਾਸ਼ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਦਰਸ਼ਕ ਮੰਚ ਉਤੇ ਪੇਸ਼ ਹੋ ਰਹੇ ਦ੍ਰਿਸ਼ ਵਿਚੋਂ ਸੰਤੁਸ਼ਟਤਾ ਵੀ ਹਾਸਲ ਕਰ ਸਕੇ ਅਤੇ ਇਸ ਦੇ ਨਾਲ ਨਾਲ ਨਾਟਕ ਦੀ ਟੈਕਸਟ ਬਹੁਪਰਤੀ ਅਤੇ ਬਹੁਦਿਸ਼ਾਵੀ ਰੂਪ ਵਿੱਚ ਵੀ ਉਜਾਗਰ ਹੋ ਸਕੇ। ਅਜਿਹੀਆਂ ਲੋੜਾਂ ਦੀ ਪੂਰਤੀ ਹਿੱਤ ਨਾਟਕਕਾਰ ਨਾਟਕ ਦੇ ਰਵਾਇਤੀ ਮੰਚਨ ਤੋਂ ਹਟ ਕੇ ਕੁਝ ਨਵਾਂ ਸਿਰਜਨ ਦੀ ਤਲਾਸ਼ ਵਿੱਚ ਨਵੇਂ ਪ੍ਰਯੋਗ ਕਰਦਾ ਹੈ ਪਰ ਨਵੀਆਂ ਵਿਧੀਆਂ ਦੀ ਤਲਾਸ਼ ਵਿੱਚ ਵੀ ਨਾਟਕਕਾਰ ਦੀ ਇੱਕ ਸੀਮਾ ਸਦਾ ਬਣੀ ਰਹਿੰਦੀ ਹੈ ਕਿ ਦਰਸ਼ਕ ਇਨ੍ਹਾਂ ਵਿਧੀਆਂ ਵਿਚਲੇ ਸੰਕੇਤਾਂ ਨੂੰ ਠੀਕ ਪ੍ਰਸੰਗ ਵਿੱਚ ਸਮਝਣ ਦੇ ਸਮਰੱਥ ਹੋਣਾ ਚਾਹੀਦਾ ਹੈ। ਭਾਵੇਂ ਇਹ ਵਿਧੀਆਂ ਨਾਟਕ ਦੀ ਟੈਕਸਟ ਵਿੱਚ ਵੀ ਮੌਜੂਦ ਹੁੰਦੀਆਂ ਹਨ ਪਰ ਇਨ੍ਹਾਂ ਦੀ ਵਿਵਹਾਰਕਤਾ ਨਾਟਕੀ ਪਾਠ ਦੇ ਨਾਟਕੀ ਖੇਡ ਵਿੱਚ ਰੂਪਾਂਤਰਣ ਵੇਲੇ ਹੀ ਵਾਸਤਵਿਕ ਰੂਪ ਵਿੱਚ ਦ੍ਰਿਸ਼ਟੀਗੋਚਰ ਹੁੰਦੀ ਹੈ। ਨਾਟਕ ਵਿੱਚ ਇਨ੍ਹਾਂ ਜੁਗਤਾਂ ਦੀ ਵਰਤੋਂ ਮਹਿਜ਼ ਨਾਟਕੀ ਰੂੜੀਆਂ ਦੇ ਰੂਪ ਵਿੱਚ ਨਹੀਂ ਕੀਤੀ ਜਾਂਦੀ ਸਗੋਂ ਪਾਤਰਾਂ ਦੇ ਭਾਵਾਂ ਨੂੰ ਸ਼ਿੱਦਤ ਨਾਲ ਬਿਆਨ ਕਰਨ, ਨਾਟਕੀ ਕਥਾ ਨੂੰ ਅਗਾਂਹ ਤੋਰਨ, ਨਾਟਕੀ ਥੀਮ ਨੂੰ ਗਹਿਰਾਈ ਪ੍ਰਦਾਨ ਕਰਨ ਅਤੇ ਨਾਟਕੀ ਸੰਦੇਸ਼ ਦਾ ਬਹੁਪਰਤੀ ਸੰਚਾਰ ਕਰਨ ਲਈ ਕੀਤੀ ਜਾਂਦੀ ਹੈ।

ਪਿਛਲੇ ਸੌ ਸਾਲਾਂ ਦੇ ਪੰਜਾਬੀ ਥੀਏਟਰ ਦੇ ਇਤਿਹਾਸ ਨੂੰ ਦੇਖਣ ਤੋਂ ਬਾਅਦ ਇਹ ਗੱਲ ਬੜੀ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਪੰਜਾਬੀ ਥੀਏਟਰ ਕੇਵਲ ਆਰਥਕ ਤੰਗੀਆਂ ਦਾ ਹੀ ਸ਼ਿਕਾਰ ਨਹੀਂ ਰਿਹਾ ਸਗੋਂ ਸਮਾਜਕ ਅਤੇ ਸਭਿਆਚਾਰਕ ਸੀਮਾਵਾਂ ਵੀ ਇਸਦੇ ਵਿਕਾਸ ਦੇ ਰਾਹ ਵਿੱਚ ਵੱਡੀ ਰੁਕਾਵਟ ਬਣੀਆਂ ਰਹੀਆਂ ਹਨ। ਇਨ੍ਹਾਂ ਸੀਮਾਵਾਂ ਦੇ ਘੇਰੇ ਵਿੱਚ ਵਿਚਰਦਿਆਂ ਪੰਜਾਬੀ ਨਾਟਕਕਾਰਾਂ ਅਤੇ ਨਾਟ-ਨਿਰਦੇਸ਼ਕਾਂ ਦੀ ਮੁਢਲੀ ਲੋੜ ਦਰਸ਼ਕਾਂ ਨੂੰ ਜਜ਼ਬਾਤੀ ਤੌਰ 'ਤੇ ਥੀਏਟਰ ਨਾਲ ਜੋੜ ਕੇ ਸੁਧਾਰਵਾਦੀ ਕਿਸਮ ਦੇ ਹੀ ਨਾਟਕ ਰਚਣ/ਖੇਡਣ ਦੀ ਰਹੀ ਹੈ। ਮੰਚੀ ਲਹੂਲਤਾਂ ਤੋਂ ਸੱਖਣੇ ਥੀਏਟਰ ਅਤੇ ਨਾਟ-ਘਰਾਂ ਦੀ ਪਤਲੀ ਹਾਲਤ ਕਾਰਨ ਜਟਿਲ ਕਿਸਮ ਦੇ ਨਾਟ-ਦ੍ਰਿਸ਼ਾਂ ਨੂੰ ਮੰਚ ਉਤੇ ਸਾਕਾਰ

ਕਰਨਾ ਨਾਟ-ਨਿਰਦੇਸ਼ਕਾਂ ਦੀ ਹਮੇਸ਼ਾਂ ਸਮੱਸਿਆ ਬਣੀ ਰਹਿੰਦੀ ਹੈ। ਅਭਿਨੈ ਦੀ ਕਲਾ ਹੋਣ ਕਾਰਨ ਪਾਤਰਾਂ ਦੇ ਪਲ ਪਲ ਬਦਲਦੇ ਚਿਹਰੇ ਦੇ ਹਾਵਾਂ ਭਾਵਾਂ ਨੂੰ ਸਧਾਰਨ ਕਿਸਮ ਦੀ ਮੰਚ ਉਤੇ ਨਹੀਂ ਦਰਸਾਇਆ ਜਾ ਸਕਦਾ। ਵਿਕਸਤ ਥੀਏਟਰ ਦੀ ਅਣਹੋਂਦ ਕਾਰਨ ਹੀ ਬਹੁਤੇ ਪੰਜਾਬੀ ਨਾਟਕਾਂ ਵਿੱਚ ਅਜਿਹੇ ਨਾਟ ਦ੍ਰਿਸ਼ਾਂ ਦੀ ਸਿਰਜਨਾ ਕੀਤੀ ਗਈ ਹੁੰਦੀ ਹੈ ਜਿਨ੍ਹਾਂ ਨੂੰ ਸਾਦਾ ਕਿਸਮ ਦੀ ਮੰਚ ਉਤੇ ਸਧਾਰਨ ਮੰਚ ਸਮੱਗਰੀ ਰਾਹੀਂ ਪੇਸ਼ ਕੀਤਾ ਜਾ ਸਕੇ। ਪੰਜਾਬੀ ਰੰਗਮੰਚ ਸ਼ੌਕੀਆ ਨਾਟ-ਮੰਡਲੀਆਂ ਰਾਹੀਂ ਹੀ ਪ੍ਰਵਾਨ ਚੜ੍ਹੀ ਹੈ। ਨਾਟਕ ਨੂੰ ਖੇਡਣ ਵਾਲੇ ਬਹੁਤੇ ਅਦਾਕਾਰ ਕਿਸੇ ਵਿਸ਼ੇਸ਼ ਪ੍ਰੋਫੈਸ਼ਨਲ ਸਿਖਿਆ ਤੋਂ ਬਿਨਾਂ ਇਸ ਕਾਰਜ ਨੂੰ ਬਹੁਤਾ ਸ਼ੌਕ ਤਹਿਤ ਹੀ ਪੂਰਿਆਂ ਕਰਦੇ ਹਨ। ਸਿੱਟੇ ਵਜੋਂ ਕਈ ਤਰ੍ਹਾਂ ਦੇ ਸੂਖਮ ਭਾਵਾਂ ਨੂੰ ਉਜਾਗਰ ਕਰਨ ਤੋਂ ਅਸਮਰੱਥ ਹੋਣਾ ਅਜਿਹੇ ਆਦਾਕਾਰਾਂ ਦੀ ਸੀਮਾ ਬਣ ਜਾਂਦੀ ਹੈ। ਮੰਚ ਦੀਆਂ ਅਜਿਹੀਆਂ ਸੀਮਾਵਾਂ ਨੇ ਜਿਥੇ ਪੰਜਾਬੀ ਨਾਟਕਕਾਰਾਂ ਨੂੰ ਚਿੰਤਾ ਗ੍ਰਸਤ ਕੀਤਾ ਹੈ ਉਥੇ ਨਾਟਕੀ ਸੰਚਾਰ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਥੀਏਟਰੀ ਜੁਗਤਾਂ ਦੀ ਤਲਾਸ਼ ਲਈ ਨਵੇਂ ਰਾਹ ਵੀ ਸੁਝਾਏ ਹਨ। ਨਾਟਕ ਦੀ ਵਿਧਾ ਦਾ ਇਕ ਹੋਰ ਮਹੱਤਵਪੂਰਨ ਪਹਿਲੂ ਇਸ ਦਾ ਦਰਸ਼ਕਮੁਖੀ ਹੋਣਾ ਵੀ ਹੈ ਇਸ ਲਈ ਦਰਸ਼ਕਾਂ ਦੇ ਬੌਧਿਕ ਪੱਧਰ ਦਾ ਮਿਆਰ ਵੀ ਨਾਟਕਕਾਰ ਦੀ ਇਕ ਸੀਮਾ ਸਦਾ ਬਣੀ ਰਹੀ ਹੈ। ਨਾਟਕ ਵਿੱਚ ਅਜਿਹੇ ਪ੍ਰਤੀਕਾਂ ਜਾਂ ਚਿੰਨ੍ਹਾਂ ਦੀ ਵਰਤੋਂ ਕਰਨ ਤੋਂ ਸਦਾ ਗੁਰੇਜ਼ ਕੀਤਾ ਜਾਂਦਾ ਹੈ ਜਿਨ੍ਹਾਂ ਨੂੰ ਦਰਸ਼ਕ ਸਮਝਣ ਦੀ ਸਮਰੱਥਾ ਨਾ ਰੱਖਦੇ ਹੋਣ। ਨਿਰਸੰਦੇਹ ਅਜਿਹੀ ਸੰਕੇਤਕ ਭਾਸ਼ਾ ਨੂੰ ਪਾਤਰਾਂ ਦੇ ਸੰਵਾਦਾਂ ਰਾਹੀਂ ਸਮਝਾਉਣ ਦੀ ਜੁਗਤ ਦਾ ਪ੍ਰਯੋਗ ਨਾਟਕਕਾਰਾਂ ਵਲੋਂ ਕੀਤਾ ਜਾਂਦਾ ਹੈ ਪਰ ਅਜਿਹਾ ਕਰਦਿਆਂ ਉਹ ਕਈ ਵੇਰਾਂ ਐਨਾ ਸਰਲ ਹੋ ਜਾਂਦੇ ਹਨ ਕਿ ਨਾਟਕ ਵਿਚਲੀ ਨਾਟਕੀਅਤਾ ਹੀ ਖਤਮ ਹੋ ਜਾਂਦੀ ਹੈ। ਦਰਸ਼ਕਾਂ ਕੋਲੋਂ 'ਬੱਲੇ ਬੱਲੇ' ਲੈਣ ਦੀ ਲੋੜ ਨਾਟਕਕਾਰ ਦੀ ਸਦਾ ਮੁਢਲੀ ਇੱਛਾ ਬਣੀ ਰਹਿੰਦੀ ਹੈ। ਇਸ ਲਈ ਨਾਟਕਕਾਰ ਦਾ ਬਹੁਤਾ ਜ਼ੋਰ ਭਾਸ਼ਾਈ ਜੁਗਤਾਂ ਰਾਹੀਂ ਵਧੀਆ ਸੰਵਾਦ ਸਿਰਜਨ ਦਾ ਰਹਿੰਦਾ ਹੈ। ਦਰਸ਼ਕਾਂ ਨਾਲ ਸਿੱਧਾ ਸੰਬੰਧ ਹੋਣ ਕਰਕੇ ਨਾਟਕਕਾਰ ਮੰਚ 'ਤੋਂ ਕਿਸੇ ਅਜਿਹੇ ਨਾਜ਼ੁਕ ਮਸਲੇ ਨੂੰ ਕਦੀ ਨਹੀਂ ਛੇੜਨਾ ਚਾਹੁੰਦਾ ਜਿਸਦਾ ਦਰਸ਼ਕਾਂ ਵਲੋਂ ਮੋੜਵੇਂ ਰੂਪ ਵਿੱਚ ਫ਼ੌਰੀ ਪ੍ਰਤੀਕਰਮ ਪੈਦਾ ਹੋਣ ਦਾ ਡਰ ਹੋਵੇ। ਨਿਰਸੰਦੇਹ ਅਜਿਹੀਆਂ ਵਿਹਾਰਕ ਔਕੜਾਂ ਕਾਰਨ ਪੰਜਾਬੀ ਨਾਟਕ ਵੱਥ ਅਤੇ ਕੱਥ ਪੱਖੋਂ ਅਨੇਕਾਂ ਤਰ੍ਹਾਂ ਦੀਆਂ ਸੀਮਾਵਾਂ ਦਾ ਸ਼ਿਕਾਰ ਰਿਹਾ ਹੈ। ਲੋੜੀਂਦੀਆਂ ਨਾਟ ਸਹੂਲਤਾਂ ਦੀ ਘਾਟ ਅਤੇ ਆਰਥਕ ਤੰਗੀਆਂ ਦੇ ਬਾਵਜੂਦ ਪੰਜਾਬੀ ਥੀਏਟਰ ਨੇ ਆਪਣੀ ਰਚਨਾਤਮਕ ਸ਼ਕਤੀ ਸਦਕਾ ਜਿਨ੍ਹਾਂ ਦਿਸਹੱਦਿਆਂ ਨੂੰ ਛੂਹਣ ਦੀ ਕੋਸ਼ਿਸ਼ ਕੀਤੀ ਹੈ ਉਹ ਨਿਸ਼ਚੇ ਹੀ ਪੰਜਾਬੀ ਨਾਟਕ ਅਤੇ ਥੀਏਟਰ ਦੇ ਮੌਲਿਕ ਪਛਾਣ ਚਿੰਨ੍ਹ ਬਣੇ ਹਨ। ਪੰਜਾਬੀ ਮੰਚ ਦੀਆਂ ਸੀਮਾਵਾਂ ਨੂੰ ਮੰਚ ਅਨੁਕੂਲਤਾ ਪ੍ਰਦਾਨ ਕਰਨ ਵਿੱਚ ਨਾਟਕਕਾਰ ਗੁਰਸ਼ਰਨ ਸਿੰਘ ਇਕੱਲੇ ਦਾ ਯੋਗਦਾਨ ਇਕ ਵੱਡੀ ਸੰਸਥਾ ਜਿੰਨਾ ਨਜ਼ਰ ਆਉਂਦਾ ਹੈ। ਕਿਸੇ ਵੀ ਤਰ੍ਹਾਂ ਦੇ ਦ੍ਰਿਸ਼ ਨੂੰ ਸਧਾਰਨ ਕਿਸਮ ਦੇ ਥੜ੍ਹੇ ਨੁਮਾ ਮੰਚ ਉਤੇ ਬਿਨਾਂ ਥੀਏਟਰੀ ਸਹੂਲਤਾਂ ਤੋਂ ਕੇਵਲ ਅਦਾਕਾਰੀ ਸਦਕਾ ਕਾਮਯਾਬੀ ਨਾਲ ਨਿਭਾਉਣ ਦੀ ਕਲਾ ਗੁਰਸ਼ਰਨ ਸਿੰਘ ਦੇ ਥੀਏਟਰ ਦੀ ਜੁਗਤ ਨਾ ਰਹਿਕੇ ਪੰਜਾਬੀ ਥੀਏਟਰ ਦੀ ਜੁਗਤ ਬਣ ਗਈ ਹੈ। ਮੰਚ ਉਤੇ ਖੇਡੇ ਜਾ ਰਹੇ ਨਾਟਕ ਦੌਰਾਨ ਇਕ ਪਾਤਰ ਦਾ ਦੂਜੇ ਪਾਤਰ ਦੀ ਭੂਮਿਕਾ ਨਿਭਾਉਣ ਵੇਲੇ ਸਵਾਂਗ ਰਚਾਉਣ ਦੀ ਕਲਾ ਅਤੇ ਦਰਸ਼ਕਾਂ ਨੂੰ ਇਸ ਸਾਰੀ ਸਥਿਤੀ ਨਾਲ ਜੋੜ ਲੈਣਾ ਗੁਰਸ਼ਰਨ ਸਿੰਘ ਦੇ ਥੀਏਟਰ ਦੀ ਵਿਲੱਖਣ ਰਚਨਾਤਮਕ ਜੁਗਤ ਬਣੀ ਹੈ। ਇਸੇ ਤਰ੍ਹਾਂ ਮਾਈਮ (ਮੂਕ ਅਭਿਨੈ) ਰਾਹੀਂ ਅਸੰਭਵ ਪ੍ਰਦਰਸ਼ਨੀ ਵਾਲੇ ਦ੍ਰਿਸ਼ਾਂ ਨੂੰ ਰੂਪਮਾਨ ਕਰਨ ਵਿੱਚ ਵੀ ਗੁਰਸ਼ਰਨ ਸਿੰਘ ਦੀ ਕਲਾ ਬਾਖੂਬੀ ਉਘੜ ਕੇ ਸਾਹਮਣੇ ਆਈ ਹੈ। ਗੁਰਸ਼ਰਨ ਸਿੰਘ ਦੇ ਥੀਏਟਰ ਦੀ ਕਲਾਤਮਕਤਾ ਉਨ੍ਹਾਂ ਥੀਏਟਰੀ ਵਿਧੀਆਂ ਨੂੰ ਵਰਤਣ ਵਿੱਚ ਵੀ ਸਾਕਾਰ ਹੋਈ ਹੈ ਜਿਥੇ ਉਸਨੇ ਇਤਿਹਾਸ ਨੂੰ ਸਮਕਾਲ ਵਿੱਚ ਰੂਪਾਂਤਰਿਤ ਕਰਕੇ ਨਾਟਕੀ ਸਕਰਿਪਟ ਨੂੰ ਵਿਸ਼ਾਲ ਕੈਨਵਸ ਪ੍ਰਦਾਨ ਕਰ ਦਿੱਤਾ ਹੈ। ਪੰਜਾਬੀ ਨਾਟਕਕਾਰਾਂ/ਰੰਗਕਰਮੀਆਂ ਦੀ ਸਮੇਂ, ਸਥਾਨ ਦੀ ਏਕਤਾ ਦੀ ਪਰੰਪਰਕ ਧਾਰਨਾ ਨੂੰ ਅਨੇਕਤਾ ਵਿਚ



ਬਦਲਣ ਦੀ ਤਕਨੀਕ ਨੇ ਨਿਸ਼ਚੇ ਹੀ ਨਾਟਕੀ ਵਿਸ਼ਿਆਂ ਦੇ ਕਲੇਵਰ ਨੂੰ ਵੱਡਅਕਾਰੀ ਸੰਦਰਭ ਪ੍ਰਦਾਨ ਕਰਨ ਦੇ ਨਾਲ ਨਾਲ ਦਰਸ਼ਕਾਂ ਦੀ ਸੁਹਜ ਤ੍ਰਿਪਤੀ ਨੂੰ ਵੀ ਅਣਗੌਲਿਆਂ ਨਹੀਂ ਕੀਤਾ। ਭਾਰਤੀ ਨਾਟ ਪਰੰਪਰਾ ਵਿੱਚ ਗੀਤ ਸੰਗੀਤ ਦਾ ਮਹੱਤਵ ਮੁੱਢ ਤੋਂ ਹੀ ਨਾਟਕੀ ਭਾਵਾਂ ਦੀ ਤੀਬਰਤਾ ਨੂੰ ਪ੍ਰਖਰ ਢੰਗ ਨਾਲ ਪ੍ਰਗਟਾਉਣ ਵਿੱਚ ਅਹਿਮ ਭੂਮਿਕਾ ਨਿਭਾਉਂਦਾ ਰਿਹਾ ਹੈ। ਇਸੇ ਲਈ ਭਾਰਤੀ ਨਾਟ ਆਚਾਰੀਆਂ ਵਲੋਂ ਨਾਟਕ ਨੂੰ ਸੰਜੁਗਤ ਕਲਾ ਦੇ ਤੌਰ 'ਤੇ ਪ੍ਰਵਾਨਿਆ ਗਿਆ ਹੈ। ਸੰਸਕ੍ਰਿਤ ਦੇ ਪ੍ਰਮੁੱਖ ਨਾਟਕਕਾਰ ਕਾਲੀਦਾਸ, ਭਾਸ, ਸ਼ੂਦਰਕ ਆਦਿ ਦੇ ਨਾਟਕਾਂ ਵਿੱਚ ਇਸ ਵਿਧੀ ਦਾ ਪ੍ਰਯੋਗ ਪਾਤਰਾਂ ਦੇ ਮਨੋਭਾਵਾਂ ਅਤੇ ਉਦਗਾਰਾਂ ਨੂੰ ਪ੍ਰਗਟ ਕਰਨ ਲਈ ਕੀਤਾ ਜਾਂਦਾ ਸੀ। ਪੰਜਾਬੀ ਨਾਟਕਕਾਰਾਂ ਵਿੱਚ ਆਤਮਜੀਤ, ਅਜਮੇਰ ਔਲਖ, ਚਰਨਦਾਸ ਸਿੱਧੂ ਅਤੇ ਸਵਰਾਜਬੀਰ ਦੇ ਨਾਟਕਾਂ ਵਿੱਚ ਇਸ ਵਿਧੀ ਦੀ ਵਰਤੋਂ ਦਾ ਪ੍ਰਸੰਗ ਵਿਭਿੰਨ ਪ੍ਰਸੰਗਾਂ ਜਿਵੇਂ ਨਾਟਕੀ ਕਾਰਜ ਨੂੰ ਅਗਾਂਹ ਤੋਰਨ, ਦੋ ਦ੍ਰਿਸ਼ਾਂ ਵਿਚਕਾਰ ਖੱਪਿਆਂ ਦੀ ਪੂਰਤੀ ਕਰਨ, ਨਾਟਕੀ ਥੀਮ ਦੀ ਜਟਿਲਤਾ ਨੂੰ ਦਰਸਾਉਣ ਲਈ ਕੀਤੀ ਦ੍ਰਿਸ਼ਟੀਗੋਚਰ ਹੁੰਦੀ ਹੈ। ਅਜਮੇਰ ਔਲਖ ਦੇ ਨਾਟਕਾਂ ਦੇ ਅਰੰਭ ਅਤੇ ਅੰਤ ਉਤੇ ਉਭਰਦੇ ਗੀਤਾਂ ਦੇ ਬੋਲ ਨਾਟਕੀ ਸਮੱਸਿਆ ਨੂੰ ਵਿਸ਼ਾਲ ਕੈਨਵਸ 'ਤੇ ਪਸਾਰਦੇ ਬਹੁਨਾਦੀ ਪ੍ਰਭਾਵ ਪੈਦਾ ਕਰਨ ਵਾਲੇ ਹੁੰਦੇ ਹਨ। ਪਾਤਰਾਂ ਦੇ ਅੰਦਰੂਨੀ ਸੰਕਟ ਮਾਨਸਿਕ ਵਿਸ਼ਾਦ ਤੇ ਅਸਮੰਜਸਤਾ ਦੀ ਸਥਿਤੀ ਨੂੰ ਦਰਸ਼ਕਾਂ ਸਾਹਮਣੇ ਉਨੀ ਹੀ ਸ਼ਿੱਦਤ ਨਾਲ ਪ੍ਰਸਤੁਤ ਕਰਨ ਵਿੱਚ ਇਸ ਵਿਧੀ ਦਾ ਮਹੱਤਵ ਨਿਸ਼ਚੇ ਹੀ ਵਿਲੱਖਣ ਨਜ਼ਰ ਆਉਂਦਾ ਹੈ। ਅਜਮੇਰ ਔਲਖ ਦੇ ਨਾਟਕ ਸਲਵਾਨ ਵਿੱਚ ਲੂਣੀ ਨਾਲ ਹੁੰਦੇ ਧੱਕੇ ਤੇ ਨਾਇਨਸਾਫ਼ੀ ਨੂੰ ਬਿਆਨਣ ਵੇਲੇ ਨਾਟਕ ਵਿੱਚ ਥਾਂ ਪੁਰ ਥਾਂ ਉਭਰਦੇ ਗੀਤਾਂ ਦੇ ਬੋਲ, ਲੂਣੀ ਦੇ ਅਧੂਰੇ ਅਰਮਾਨਾਂ ਤੇ ਅਤ੍ਰਿਪਤ ਕਾਮਨਾਵਾਂ ਦਾ ਕਲਾਤਮਕ ਅਭਿਵਿਅੰਜਨ ਕਰਦੇ ਹਨ। ਪਰੰਪਰਕ ਨੈਤਿਕਤਾ ਤੇ ਸਦਾਚਾਰਕ ਮੁੱਲਾਂ ਵਿੱਚ ਬੰਨ੍ਹੀ ਲੂਣੀ ਦਾ ਅੰਦਰਲਾ ਸੱਚ ਉਸਨੂੰ ਇਨ੍ਹਾਂ ਅਖੌਤੀ ਮੁੱਲਾਂ ਦੀ ਪਾਲਣਾ ਕਰਨ ਲਈ ਫ਼ਿਟਕਾਰ ਪਾਉਂਦਾ ਹੈ। ਲੂਣੀ ਦੀ ਇਸ ਦੁਫ਼ਾੜ ਹੋਈ ਮਾਨਸਿਕਤਾ ਨੂੰ ਦਰਸਾਉਣ ਲਈ ਨਾਟਕ ਵਿਚੋਂ ਉਭਰਦੇ ਗੀਤ ਉਸਦੀ ਖੰਡਿਤ ਮਾਨਸਿਕ ਦਸ਼ਾ ਦੀ ਤਰਜਮਾਨੀ ਕਰਦੇ ਹਨ :

*ਬੂਹਿਉਂ ਮੋੜ ਕੇ ਫ਼ਕੀਰ ਖ਼ੈਰੋਂ ਖ਼ਾਲੀ/ ਨੀ ਖਾਲੀ ਰਹਿ ਜਾਏਂਗੀ*
*ਬਿਨ ਨੇਹੁੰ ਦੇ ਜੋਬਨ ਕੁਮਲਾਉਣਾ/ਨੀ ਪਿਛੋਂ ਪਛਤਾਏਂਗੀ...*
*ਕਿਉਂ ਮੈਲਿਆਂ ਦੀ ਮੈਲ ਹੰਢਾਉਂਦੀ*
*ਕਿਉਂ ਨਾ ਇਸ਼ਕ ਦੀ ਨਦੀਏ ਨਾਉਂਦੀ*
*ਇਸ਼ਕ ਦੀ ਨਦੀਏ ਜੋ ਵੀ ਨ੍ਹਾਤੇ / ਉਤਰੇ ਪਾਪ ਕਮਾਏ* *(ਸਲਵਾਨ, ਪੰਨਾ 26)*

ਇਉਂ ਇਸ ਵਿਧੀ ਰਾਹੀਂ ਲੂਣੀ ਦੇ ਆਂਤਰਿਕ ਭਾਵਾਂ ਨੂੰ ਸਾਕਾਰ ਕਰਨ ਵਿੱਚ ਔਲਖ ਦੀ ਨਾਟਕੀ ਸੂਝ ਦਾ ਕਮਾਲ ਨਜ਼ਰ ਆਉਂਦਾ ਹੈ। ਲੰਮਾ ਨਾਟਕੀ ਬਿਰਤਾਂਤ ਸਿਰਜਨ ਨਾਲੋਂ ਥੋੜ੍ਹੇ ਵਿੱਚ ਬਹੁਤ ਕਹਿਣ ਦੀ ਕਲਾ, ਬਾਖੂਬੀ ਸਾਕਾਰ ਹੁੰਦੀ ਹੈ। ਪਹਿਲੀ ਪੀੜ੍ਹੀ ਦਾ ਨਾਟਕਕਾਰ ਹਰਚਰਨ ਸਿੰਘ ਵੀ ਜਦੋਂ ਇਸ ਸਮੇਂ ਦੌਰਾਨ ਨਵੇਂ ਨਾਟਕਾਂ ਦੀ ਸਿਰਜਨਾ ਕਰਦਾ ਹੈ ਤਾਂ ਇਸ ਵਿਧੀ ਦਾ ਪ੍ਰਭਾਵ ਕਬੂਲਦਾ ਨਜ਼ਰ ਆਉਂਦਾ ਹੈ। ਨਾਟਕ ਕਾਮਾ ਗਾਟਾ ਮਾਰੂ ਵਿੱਚ, ਸਮੁੰਦਰ ਵਿਚ ਘਿਰੇ ਜਹਾਜ਼ ਦੇ ਮੁਸਾਫ਼ਰਾਂ ਦਾ ਹੌਸਲਾ ਬੁਲੰਦ ਰੱਖਣ ਅਤੇ ਸਾਮਰਾਜੀ ਤਾਕਤਾਂ ਦਾ ਮੂੰਹ ਤੋੜ ਜਵਾਬ ਦੇਣ ਲਈ ਇਸ ਨਾਟਕ ਵਿੱਚ ਢਾਡੀਆਂ ਦੇ ਬੋਲ ਨਾਟ-ਜੁਗਤ ਦੇ ਤੌਰ 'ਤੇ ਸਾਕਾਰ ਹੁੰਦੇ ਦਿਖਾਈ ਦਿੰਦੇ ਹਨ ਜਿਹੜੇ ਨਾਟਕ ਦੇ ਮੰਚਣ ਵੇਲੇ ਗਰਮਜੋਸ਼ੀ ਦੇ ਜਜ਼ਬੇ ਨੂੰ ਵੀ ਉਭਾਰਦੇ ਹਨ ਅਤੇ ਨਾਟਕੀ ਥੀਮ ਨੂੰ ਵਿਸ਼ਾਲਤਾ ਪ੍ਰਦਾਨ ਕਰਦੇ ਹੋਏ ਦਰਸ਼ਕਾਂ ਤੱਕ ਸੰਚਾਰਨ ਵਿੱਚ ਵੀ ਭਰਪੂਰ ਯੋਗਦਾਨ ਪਾਉਂਦੇ ਹਨ :

*ਵਤਨ ਦੀ ਖ਼ਾਤਰ ਹਿੰਦੀਓ ਸਾਰੇ ਜਾਨਾਂ ਵਾਰੋ /ਅਗਨ ਭੇਟ ਕਰ ਸ਼ਹਿਰ ਨੂੰ ਮਰ ਜਾਵੋ ਸਾਰੇ*
*ਪਾਕ ਪਵਿੱਤਰ ਭੂਮ ਦਾ ਇਉਂ ਕਰਜ਼ ਉਤਾਰੋ/ ਆਜ਼ਾਦੀ ਦੀ ਤਾਰੀਖ ਵਿੱਚ ਤੁਸਾਂ ਚਮਕਾਂ ਮਾਰੋ*

*(ਕਾਮਾ ਗਾਟਾ ਮਾਰੂ, ਪੰਨਾ 77)*

ਘਟਨਾਵਾਂ ਦੇ ਕਲਾਈਮੈਕਸ ਨੂੰ ਸਾਕਾਰ ਕਰਨ ਲਈ ਵੀ ਨਾਟਕਕਾਰ ਗੀਤਾਂ ਦੀ ਵਰਤੋਂ

ਸਫ਼ਲ ਜੁਗਤ ਦੀ ਤੌਰ 'ਤੇ ਕਰਦੇ ਹਨ। ਅਜਿਹੀ ਸਥਿਤੀ ਵਿੱਚ ਨਾਟਕਕਾਰ ਨਾਟਕੀ ਸੰਵਾਦਾਂ ਨ
ਗੀਤਾਂ ਦੀ ਵਰਤੋਂ ਕਰਨੀ ਬਿਹਤਰ ਸਮਝਦੇ ਹਨ। ਆਤਮਜੀਤ, ਪਾਲੀ ਭੂਪਿੰਦਰ, ਸਵਰਾਜਬੀਰ
ਵਿਧੀ ਦੀ ਵਰਤੋਂ ਕਰਨ ਦੇ ਮਾਹਿਰ ਨਾਟਕਕਾਰ ਹਨ। ਨਾਟਕਾਂ ਦੀ ਮੰਚੀ ਪੇਸ਼ਕਾਰੀ ਵਿਚ ਸਮੇਂ, ਸ
ਅਤੇ ਦ੍ਰਿਸ਼ ਪਰਿਵਰਤਨ ਤੋਂ ਦਰਸ਼ਕਾਂ ਨੂੰ ਜਾਣੂੰ ਕਰਵਾਉਣ ਲਈ ਰੋਸ਼ਨੀ ਵਿਉਂਤ ਦੇ ਨਾਲ ਨ
ਪਿੱਠ ਭੂਮੀ 'ਚੋਂ ਉਭਰਦੇ ਗੀਤਾਂ ਦੇ ਬੋਲ ਮਹੱਤਵਪੂਰਨ ਰੋਲ ਅਦਾ ਕਰਦੇ ਹਨ। ਕਾਮਾ ਗਾਟਾ
ਨਾਟਕ ਦੇ ਪਹਿਲੇ ਦ੍ਰਿਸ਼ ਦਾ ਸਥਾਨ ਹਾਂਗ ਕਾਂਗ ਅਤੇ ਸਮਾਂ ਅਪ੍ਰੈਲ 1914 ਦਾ ਹੈ। ਦੂਜੇ ਦ੍ਰਿਸ਼
ਸਮਾਂ ਬਦਲ ਕੇ ਯੋਕੋਹਾਮਾ ਦੇ ਇਕ ਬਾਜ਼ਾਰ ਦਾ ਹੋ ਗਿਆ ਹੈ। ਦਰਸ਼ਕਾਂ ਨੂੰ ਸਥਾਨ ਪਰਿਵਰਤਨ
ਅਹਿਸਾਸ ਇਸ ਵਿਧੀ ਰਾਹੀਂ ਕਰਵਾਉਣ ਦੀ ਕੋਸ਼ਿਸ਼ ਕੀਤੀ ਗਈ ਹੈ :

*ਸੋਹਣੇ ਦੇਸ਼ਾਂ ਵਿਚ ਦੇਸ ਹੈ ਜਪਾਨ ਦੀ ਧਰਤੀ*
*ਜਿਉਂ ਕੁਦਰਤ ਦੇਵੀ ਅਰਸ਼ਾਂ ਤੋਂ ਫ਼ਰਸ਼ਾਂ ਤੇ ਉਤਰੀ*
*ਯੋਕੋਹਾਮਾ ਪੁੱਜ ਗਿਆ ਕਾਮਾ ਗਾਟਾ ਮਾਰੂ*
*ਲੱਗੇ ਕਰਨ ਖਰਮਸਤੀਆਂ ਦੂੱਲਾ ਕਰਮਾ ਬਾਰੂ* (ਪੰਨਾ 36)

ਦ੍ਰਿਸ਼ ਕਾਵਿ ਹੋਣ ਕਰਕੇ ਸਾਹਿਤ ਦੀਆਂ ਦੂਜੀਆਂ ਵਿਧਾਵਾਂ ਨਾਲੋਂ ਨਾਟਕ ਦੀ ਵਿਲੱਖਣ
ਸਿੱਧੇ ਰੂਪ ਵਿੱਚ ਦਰਸ਼ਕਾਂ ਨੂੰ ਮੁਖਾਤਬ ਹੋਣ ਵਿੱਚ ਹੁੰਦੀ ਹੈ ਮੰਚ ਉਤੇ ਵਾਪਰ ਰਹੀਆਂ ਘਟਨਾ
ਅਰਥਾਤ ਕਾਰਜ ਨੂੰ ਉਸੇ ਫ਼ੁਰਤੀ ਨਾਲ ਦਰਸ਼ਕਾਂ ਵਲੋਂ ਗ੍ਰਹਿਣ ਕਰਨ ਦੇ ਸਮਰੱਥ ਬਨਾਉਣ ਬ
ਨਾਟਕਕਾਰ ਦੀ ਨਾਟਕੀ ਸੂਝ ਦੀ ਪਰਖ ਉਨ੍ਹਾਂ ਵਿਧੀਆਂ ਰਾਹੀਂ ਹੀ ਸਾਕਾਰ ਹੁੰਦੀ ਹੈ ਜਿਹੜੀ
ਨਾਟਕ ਦੇ ਸੰਕੇਤਾਂ ਨੂੰ ਡੀ ਕੋਡ ਕਰਨ ਦੇ ਸਮਰੱਥ ਤਾਂ ਹੋਣ ਪਰ ਨਾਲ ਹੀ ਨਾਟਕਕਾਰ ਨੂੰ ਇਸ ਗੱ
ਵੀ ਬਹੁਤ ਸੰਭਲ ਕੇ ਰਹਿਣਾ ਪੈਂਦਾ ਹੈ ਕਿ ਨਾਟਕਕਾਰ ਦੀ ਵਿਚਾਰਧਾਰਾ ਸਿੱਧੇ ਪ੍ਰਚਾਰ ਦੀ ਪੱਧਰ
ਨਾ ਉਤਰ ਆਵੇ। ਨਾਟਕ ਵਿੱਚ ਅਜਿਹੀਆਂ ਜੁਗਤਾਂ ਦਾ ਪ੍ਰਯੋਗ ਨਾਟ ਦ੍ਰਿਸ਼ਾਂ ਨੂੰ ਸਮੱਗਰ ਢੰਗ ਨ
ਸਾਰਥਕਤਾ ਪ੍ਰਦਾਨ ਕਰਨ ਵਿੱਚ ਵੱਡੀ ਭੂਮਿਕਾ ਨਿਸ਼ਚੇ ਹੀ ਅਦਾ ਕਰਦਾ ਹੈ ਪਰ ਸਮੱਸਿਆ ਉ
ਪੈਦਾ ਹੁੰਦੀ ਹੈ ਜਦੋਂ ਅਜਿਹੀਆਂ ਜੁਗਤਾਂ ਦੀ ਵਰਤੋਂ ਮਹਿਜ਼ ਨਾਟ ਰੂੜ੍ਹੀਆਂ ਦੇ ਤੌਰ ਉਤੇ ਰਵਾਇ
ਪੂਰਤੀ ਲਈ ਕੀਤੀ ਜਾਣ ਲੱਗ ਪੈਂਦੀ ਹੈ।

ਪੰਜਾਬੀ ਨਾਟਕਕਾਰਾਂ ਵਲੋਂ ਕੋਰਸ/ਸਮੂਹਗਾਨ ਦਾ ਪ੍ਰਯੋਗ ਵੀ ਵਿਆਪਕ ਰੂਪ ਵਿ
ਕੀਤਾ ਜਾਂਦਾ ਹੈ। ਕੋਰਸ ਦੀ ਰਵਾਇਤ ਦਾ ਆਧਾਰ ਯੂਨਾਨੀ ਨਾਟ ਪਰੰਪਰਾ ਤੋਂ ਚਲਿਆ ਆ ਰਿ
ਹੈ। ਯੂਨਾਨੀ ਨਾਟ ਪਰੰਪਰਾ ਵਿੱਚ ਨਾਟਕ ਦਾ ਅਰੰਭ ਡੀਥਰਿੰਬ ਤੋਂ ਹੋਇਆ ਮੰਨਿਆ ਜਾਂਦਾ ਹੈ।
ਇਕ ਤਰ੍ਹਾਂ ਦਾ ਸਮੂਹਗਾਨ ਸੀ ਜੋ ਕਿ ਡਾਇਓਨੀਸਸ ਦੇਵਤਾ ਦੀ ਉਸਤਤ ਵਿੱਚ ਗਾਇਆ ਜਾ
ਸੀ। ਵਿਸ਼ਵ ਦੀ ਨਾਟਕ ਪਰੰਪਰਾ ਵਿੱਚ ਕੋਰਸ ਦਾ ਆਧਾਰ ਯੂਨਾਨੀ ਨਾਟ ਪਰੰਪਰਾ ਨਾਲ ਹੀ ਸੰਬੰ
ਹੈ। ਪੰਜਾਬੀ ਨਾਟਕ ਵਿੱਚ ਕੋਰਸ ਦਾ ਪ੍ਰਯੋਗ ਨਾਟ-ਵਸਤੂ ਦੇ ਭਿੰਨ ਭਿੰਨ ਪਾਸਾਰਾਂ ਨੂੰ ਉਜਾਗਰ ਕ
ਲਈ ਕੀਤਾ ਜਾਂਦਾ ਹੈ। ਜ਼ਿਆਦਾਤਰ ਨਾਟਕਾਂ ਵਿੱਚ ਕੋਰਸ ਪੂਰੇ ਨਾਟਕ ਦੌਰਾਨ ਮੰਚ ਉਤੇ ਹੀ ਮੌਜੂ
ਰਹਿੰਦਾ ਹੈ। ਕਸਬੀ ਸੂਝ ਰੱਖਣ ਵਾਲੇ ਨਿਰਦੇਸ਼ਕ ਸੰਚਾਰ ਦੇ ਇਸ ਮਾਧਿਅਮ ਰਾਹੀਂ ਨਾਟਕੀ ਟੈਕ
ਦੀਆਂ ਬਹੁਪਰਤੀ ਸੰਭਾਵਨਾਵਾਂ ਬੜੀ ਕਲਾਤਮਕਤਾ ਨਾਲ ਉਜਾਗਰ ਕਰਦੇ ਹਨ। ਆਤਮਜੀਤ
ਨਾਟਕ ਮੈਂ ਤਾਂ ਇੱਕ ਸਾਰੰਗੀ ਹਾਂ ਨਾਰੀ ਯਥਾਰਥ ਦੇ ਭਿੰਨ ਭਿੰਨ ਪਸਾਰਾਂ ਦੀ ਨਿਸ਼ਾਨਦੇਹੀ ਕਰ
ਹੋਇਆ ਔਰਤ ਦੀ ਹੋਂਦ ਅਤੇ ਹੋਣੀ ਬਾਰੇ ਸੰਵਾਦ ਰਚਾਉਣ ਵਾਲਾ ਗੰਭੀਰ ਪ੍ਰਵਿਰਤੀ ਦਾ ਨਾਟਕ
ਇਸ ਨਾਟਕ ਵਿਚਲੇ ਕੋਰਸ

*ਮੈਂ ਤਾਂ ਇਕ ਸਾਰੰਗੀ ਹਾਂ*
*ਨਜ਼ਰਾਂ ਦੇ ਜਿੰਨੇ ਵੀ ਸ਼ੀਸ਼ੇ*
*ਓਨੇ ਰੰਗਾਂ ਵਿੱਚ ਰੰਗੀ ਹਾਂ*

ਦਾ ਪੂਰੇ ਨਾਟਕ ਵਿੱਚ ਪੁਨਰ ਦੁਹਰਾਓ ਸਾਮੰਤੀ ਮੁੱਲਾਂ ਵਾਲੇ ਸਮਾਜ ਵਿੱਚ ਨਾਰੀ ਵੇਦਨਾ ਨੂੰ ਸਸ਼ਕ



ਰੂਪ ਵਿੱਚ ਉਭਾਰਦਾ ਪ੍ਰਤੀਤ ਹੁੰਦਾ ਹੈ। ਪੰਚਨਦ ਦਾ ਪਾਣੀ (ਆਤਮਜੀਤ) ਨਾਟਕ ਦਾ ਅਰੰਭ ਅਤੇ ਅੰਤ ਦੋਨੋਂ ਕੋਰਸ ਦੀ ਜੁਗਤ ਰਾਹੀਂ ਰੂਪਮਾਨ ਹੁੰਦੇ ਹਨ। ਸਟੇਜੀ ਬਿੰਬਾਂ ਦੀ ਪਕੜ ਨੂੰ ਮਜ਼ਬੂਤ ਕਰਨ ਵਿੱਚ ਇਸ ਨਾਟਕ ਵਿਚਲੇ ਕੋਰਸ ਦੀ ਵਿਲੱਖਣਤਾ ਨਾਟਕ ਨੂੰ ਵੱਡਅਕਾਰੀ ਸੰਦਰਭ ਵਿੱਚ ਸਮਝਣ ਦਾ ਵਿਵੇਕ ਪ੍ਰਦਾਨ ਕਰਦੀ ਹੈ। ਨਿਮਨਲਿਖਤ ਕੋਰਸ ਤੇਰਵੀਂ ਚੌਧਵੀਂ ਸਦੀ ਦੇ ਸਮਾਜ ਵਿਚਲੀ ਔਰਤ ਦੀ ਦਮਨਕਾਰੀ ਸਥਿਤੀ ਨੂੰ ਨਾਰੀ ਵਿਦਰੋਹ ਦੇ ਰੂਪ ਵਿੱਚ ਰੂਪਾਂਤਰਿਤ ਕਰਦਾ ਹੋਇਆ ਨਾਟਕੀ ਥੀਮ ਨੂੰ ਸਰਬਕਾਲੀ ਪ੍ਰਸੰਗ ਵਿੱਚ ਸਮਝਣ ਦਾ ਵਿਵੇਕ ਪ੍ਰਦਾਨ ਕਰਦਾ ਹੈ :

*ਮੈਂ ਕਿਸ ਗੀਤ ਦੀ ਜਾਈ ਹਾਂ?*
*ਹਰ ਮੌਸਮ ਲਈ ਪਰਾਈ ਹਾਂ*
*ਜਿਹੜਾ ਕਰਜ਼ਾ ਮੈਂ ਨਾ ਚੁੱਕਿਆ*
*ਉਸਦੀ ਕਿਉਂ ਕਰਜ਼ਾਈ ਹਾਂ...*
*ਚਾਰ ਚੁਫ਼ੇਰੇ ਕੰਧ ਚਿਣੀ ਹੈ*
*ਇਕ ਇਕ ਕਰਕੇ ਆਪੇ ਢਾਣੀ* (ਪੰਚ ਨਦ ਦਾ ਪਾਣੀ, ਪੰਨਾ 77)

ਕੋਰਸ ਦੀ ਵਰਤੋਂ ਨਾਟਕੀ ਸਥਿਤੀ ਉਤੇ ਵਿਅੰਗ ਜਾਂ ਟਿੱਪਣੀ ਕਰਨ ਲਈ ਵੀ ਕੀਤੀ ਜਾਂਦੀ ਹੈ। ਪੰਜਾਬੀ ਦੇ ਨਾਟਕਕਾਰਾਂ ਨੇ ਮੰਚ ਦੀਆਂ ਤਕਨੀਕੀ ਸੀਮਾਵਾਂ ਨੂੰ ਦੇਖਦਿਆਂ ਹੋਇਆਂ ਆਪੋ ਆਪਣੀਆਂ ਲੋੜਾਂ ਅਨੁਸਾਰ ਕੋਰਸ ਦੀ ਇਸ ਜੁਗਤ ਨੂੰ ਪੰਜਾਬੀ ਨਾਟਕ ਵਿੱਚ ਢਾਲ ਲਿਆ ਹੈ।

ਸੰਸਕ੍ਰਿਤ ਨਾਟ ਪਰੰਪਰਾ ਵਿੱਚ ਮੰਗਲਾਚਰਨ ਦਾ ਪ੍ਰਸੰਗ ਰੰਗ ਭੂਮੀ ਦੀ ਪੂਜਾ ਦੁਆਰਾ ਨਾਟਕ ਦੀ ਸਫ਼ਲ ਮੰਚੀ ਪੇਸ਼ਕਾਰੀ ਨਾਲ ਜੁੜਿਆ ਹੋਇਆ ਸੀ। ਪੰਜਾਬੀ ਨਾਟਕਕਾਰਾਂ ਨੇ ਮੰਗਲਾਚਰਨ ਦੀ ਵਰਤੋਂ ਵੀ ਵੱਖ ਵੱਖ ਮੰਤਵਾਂ ਦੀ ਪੂਰਤੀ ਲਈ ਕੀਤੀ ਹੈ। ਸਵਰਾਜਬੀਰ ਦੇ ਨਾਟਕਾਂ ਵਿੱਚ ਮੰਗਲਾਚਰਨ ਨਾਟਕ ਦੇ ਥੀਮਕ ਪਾਸਾਰਾਂ ਨੂੰ ਵਿਸਤਾਰ ਪ੍ਰਦਾਨ ਕਰਨ ਵਾਲਾ ਹੁੰਦਾ ਹੈ। ਕ੍ਰਿਸ਼ਨ ਨਾਟਕ ਦੇ ਸ਼ੁਰੂ ਹੋਣ ਤੋਂ ਪਹਿਲਾਂ ਨਾਟਕ ਦੀ ਪ੍ਰਸਤਾਵਨਾ ਦਿੱਤੀ ਗਈ ਹੈ। ਸੂਤਰਧਾਰ, ਨਟ ਅਤੇ ਨਟੀਆਂ ਮੰਚ ਉਤੇ ਪ੍ਰਵੇਸ਼ ਕਰਦੇ ਹਨ। ਉਨ੍ਹਾਂ ਵਲੋਂ ਉਚਾਰੇ ਜਾਣ ਵਾਲੇ ਕਾਵਿ-ਬੰਦ ਖੇਡੇ ਜਾਣ ਵਾਲੇ ਨਾਟਕ ਦੀ ਜਾਣਕਾਰੀ ਦੇਣ ਦੇ ਨਾਲ ਨਾਲ ਨਾਟਕੀ ਵਿਸ਼ੇ ਨੂੰ ਵੀ ਰੂਪਮਾਨ ਕਰਦੇ ਹਨ :

*ਮੰਗਲਾਚਰਨ*
*ਸੂਤਰਧਾਰ ਨਟ ਅਤੇ ਨਟੀਆਂ*
*ਦੱਸੋ ਕੌਣ ਕਹਾਣੀ ਮਿੱਤਰਾ*
*ਦੱਸੋ ਕੌਣ ਕਹਾਣੀ?...*
*ਇਹ ਬੜੀ ਪੁਰਾਣੀ ਬਾਤ ਏ ਮਿਤਰਾ*
*ਬੜੀ ਪੁਰਾਣੀ ਬਾਤ*
*ਬਾਤ ਲੋਕਾਂ ਦੀ ਪਲੋਕਾਂ ਦੀ*
*ਤੇ ਵੇਦ ਪੁਰਾਣ ਸਲੋਕਾਂ ਦੀ...*
*ਕੋਈ ਕਿਵੇਂ ਠੀਕ ਪਹਿਚਾਣ ਕਰੇ?*
*ਬਾਤ ਇਹ ਸਮੇਂ ਦੇ ਹਾਣ ਕਰੇ* (ਕ੍ਰਿਸ਼ਨ, ਪੰਨਾ32)

ਇਉਂ ਸਵਰਾਜਬੀਰ ਦੇ ਨਾਟਕਾਂ ਵਿਚ ਸੂਤਰਧਾਰ, ਨਟ ਅਤੇ ਨਟੀਆਂਦੀ ਵਰਤੋਂ ਭਾਵੇਂ ਸੰਸਕ੍ਰਿਤ ਨਾਟ-ਪਰੰਪਰਾ ਤੋਂ ਆਧਾਰ ਪ੍ਰਾਪਤ ਕਰਦੀ ਹੈ ਪਰ ਸਵਰਾਜਬੀਰ ਨਾਟਕੀ ਕਥਾ ਵੱਲ ਸੰਕੇਤ ਕਰਨ ਦੇ ਨਾਲ ਨਾਲ ਪ੍ਰਸ਼ਨੋਤਰੀ ਅੰਦਾਜ਼ ਰਾਹੀਂ ਪਾਠਕਾਂ/ਦਰਸ਼ਕਾਂ ਨੂੰ ਵਿਵੇਕਸ਼ੀਲ ਬਨਾਉਣ ਦੀ ਵੀ ਕੋਸ਼ਿਸ਼ ਕਰਦਾ ਹੈ। ਪਰੰਪਰਾ 'ਚ ਪਏ ਇਤਿਹਾਸ ਮਿਥਿਹਾਸ ਨੂੰ ਅੰਨ੍ਹੀ ਸ਼ਰਧਾ ਤਹਿਤ ਮੰਨਣ ਤੋਂ ਹੋੜਦਾ ਹੋਇਆ ਵਿਵੇਕ ਦੇ ਆਧਾਰ 'ਤੇ ਝੂਠ ਸੱਚ ਦੇ ਨਿਤਾਰੇ ਲਈ ਦਰਸ਼ਕਾਂ ਨੂੰ ਜਾਗਰੂਕ ਕਰਦਾ ਹੈ। ਇਸ ਤਰ੍ਹਾਂ ਪਰੰਪਰਕ ਮੰਗਲਾਚਰਨ ਸਵਰਾਜਬੀਰ ਦੇ ਨਾਟਕਾਂ ਵਿੱਚ ਰੂਪਾਂਤਰਿਤ ਹੋਇਆ ਨਜ਼ਰ ਆਉਂਦਾ ਹੈ। ਨਿਮਨ ਵਰਗ ਵਿੱਚ ਪੈਦਾ ਹੋਏ ਰੋਹ ਅਤੇ ਵਿਦਰੋਹ ਨੂੰ ਮੰਗਲਾਚਰਨ ਰਾਹੀਂ ਪੇਸ਼ ਕਰਕੇ

ਉਸਨੇ ਪਰੰਪਰਕ ਰੂੜ੍ਹੀ ਨੂੰ ਨਵਾਂ ਪ੍ਰਸੰਗ ਪ੍ਰਦਾਨ ਕੀਤਾ ਹੈ। ਵਿਧੀ ਪੱਖੋਂ ਕੀਤੇ ਅਜਿਹੇ ਪ੍ਰਯੋਗ ਪੰਜਾ ਨਾਟਕ ਦੀ ਵਿਸ਼ਾਲ ਸਮਰੱਥਾ ਨੂੰ ਦਰਸਾਉਂਦੇ ਹੋਏ ਨਵੇਂ ਪ੍ਰਤਿਮਾਨ ਸਥਾਪਤ ਕਰਨ ਦੀ ਸੰਭਾਵ ਜਗਾਉਂਦੇ ਹਨ। ਕ੍ਰਿਸ਼ਨ ਨਾਟਕ ਵਿੱਚ ਕ੍ਰਿਸ਼ਨ ਦੇ ਅਤੀਤ ਅਤੇ ਵਰਤਮਾਨ ਨੂੰ ਦਰਸਾਉਣ ਲ ਕਾਲੀ ਅਤੇ ਗਵਾਲਣ ਨਾਟਕੀ ਜੁਗਤ ਦੇ ਰੂਪ ਵਿੱਚ ਸਾਕਾਰ ਹੁੰਦੀਆਂ ਹਨ। ਗਵਾਲਣ ਕ੍ਰਿਸ਼ਨ ਲੁਭਾਉਣੇ ਅਤੀਤ ਨੂੰ ਰੂਪਮਾਨ ਕਰਦੀ ਹੈ ਅਤੇ ਕਾਲੀ ਦਾ ਪ੍ਰਯੋਗ ਕ੍ਰਿਸ਼ਨ ਦੀ ਹੋਣੀ ਨੂੰ ਦਰਸਾਉ ਲਈ ਕੀਤਾ ਗਿਆ ਹੈ। ਕਲਜੋਗਣਾਂ ਦਾ ਬੜੀ ਤੇਜ਼ੀ ਨਾਲ ਮੰਚ ਉਤੇ ਆਉਣਾ, ਕਾਲੀ ਦਾ ਆਪ ਚੋਗੇ ਨੂੰ ਮੰਚ ਉਤੇ ਫੈਲਾਉਣਾ, ਕ੍ਰਿਸ਼ਨ ਅਤੇ ਗੋਪੀ ਦਾ ਇਸ ਚੋਗੇ ਦੇ ਓਹਲੇ ਹੋ ਜਾਣਾ, ਕ੍ਰਿਸ਼ਨ ਹੋਣੀ ਦਾ ਸੰਕੇਤ ਸਿਧ ਹੁੰਦੀ ਹੈ। ਬੇਬਸ ਹੋਇਆ ਕ੍ਰਿਸ਼ਨ ਕਾਲ ਦੇ ਅਧੀਨ ਹੋ ਜਾਂਦਾ ਹੈ। ਕ੍ਰਿਸ਼ਨ ਵਲੋਂ ਕੀ ਨਰਸੰਘਾਰ ਦੀ ਸਜਾ ਦੇਣ ਲਈ ਕਾਲੀ ਤਾਂਡਵ ਰੂਪ ਵਿੱਚ ਕਾਲ ਬਣ ਕੇ ਪੇਸ਼ ਹੁੰਦੀ ਹੈ।

ਕਾਲੀ...ਕ੍ਰਿਸ਼ਨ ਹੁਣ ਵਾਪਸ ਨਹੀਂ ਜਾ ਸਕਦਾ ਨਹੀਂ ਜਾ ਸਕਦਾ (ਇੰਜ ਲੱਗਦਾ ਹੈ ਜਿਵੇਂ ਸਮੇਂ ਦੇ ਚਾਲ ਕਾਲੀ ਦੇ ਹੱਥ ਆ ਗਈ ਹੋਵੇ। ਉਹ ਕ੍ਰਿਸ਼ਨ ਨੂੰ ਸੰਬੋਧਿਤ ਹੁੰਦੀ ਹੋਈ ਉਹਦਾ ਹੱਥ ਫੜ ਲੈਂਦੀ ਹੈ) ਮੈਂ ਗੀ ਹੋਣੀ ਹਾਂ...ਕ੍ਰਿਸ਼ਨ ਮੈਂ ਤੇਰੇ ਨਾਲ ਆਂ (ਕਾਲੀ ਕ੍ਰਿਸ਼ਨ ਨੂੰ ਉਹਦੇ ਭਵਿੱਖ ਵੱਲ ਲਈ ਜਾ ਰਹੀ ਹੈ)

ਗਵਾਲਣ ਦਾ ਹਨੇਰੇ ਵਿੱਚ ਪਿਛੇ ਰਹਿ ਜਾਣਾ, ਗੀਤ ਦਾ ਮੁੱਕ ਜਾਣਾ, ਜਿਥੇ ਕਾਲ ਦ ਵਿਰਾਟ ਸ਼ਕਤੀ ਅੱਗੇ ਕ੍ਰਿਸ਼ਨ ਦੀ ਬੇਬਸੀ ਨੂੰ ਉਜਾਗਰ ਕਰਦਾ ਹੈ, ਉਥੇ ਦਰਸ਼ਕਾਂ ਦੇ ਮਨਾਂ ਵਿੱਚ ਸਦੀਆ ਤੋਂ ਸਥਾਪਤ ਹੋ ਚੁੱਕੇ ਕ੍ਰਿਸ਼ਨ ਦੇ ਭਗਵਾਨ ਹੋਣ ਦੇ ਬਿੰਬ ਦਾ ਭੰਜਨ ਵੀ ਕਰਦਾ ਹੈ। ਕਾਲੀ ਦੇ ਇਹ ਬੋ

*ਵਗੇ ਲਹੂ ਘਰ ਘਰ/ ਵਗੇ ਵਿੱਚ ਦਰਿਆਵਾਂ*
*ਵਸ ਕਰਾਂ ਮੈਂ ਕਾਲ ਨੂੰ/ ਮੈਂ ਮੌਤ ਦਾ ਨਗਰ ਵਸਾਵਾਂ* (ਕ੍ਰਿਸ਼ਨ, ਪੰਨਾ 76)

ਕਾਲ ਦੇ ਡੌਰੂ ਦੀ ਅਵਾਜ਼, ਕਾਲੀ ਅਤੇ ਕਲਜੋਗਣਾਂ ਦਾ ਅੰਤਾਂ ਦੀ ਤੀਬਰਤਾ ਨਾਲ ਨਾ ਦਵਾਰਕਾ ਵਿੱਚ ਹੋਣ ਵਾਲੇ ਭਿਆਨਕ ਕਤਲੇਆਮ ਵੱਲ ਸੰਕੇਤ ਕਰਦਾ ਹੈ। ਅਜਿਹੀਆਂ ਸੰਕੇਤਕ ਜੁਗਤਾਂ ਦੀ ਵਰਤੋਂ ਨਾਟਕੀ ਸੰਵਾਦਾਂ ਦੇ ਆਰ ਪਾਰ ਫ਼ੈਲ ਕੇ ਨਾਟਕੀ ਥੀਮ ਨੂੰ ਬਹੁਪਰਤੀ ਸੰਦਰਭ ਪ੍ਰਦਾਨ ਕਰਦੀਆਂ ਹਨ।

ਨਾਟਕ ਅਤੇ ਸੰਗੀਤ ਵਿਚਲੀ ਮੂਲ ਸਾਂਝ ਦੋਨੋਂ ਕਲਾਵਾਂ ਦਾ ਪ੍ਰਦਰਸ਼ਨੀ ਦੀ ਕਲਾ ਨਾਲ ਸੰਬੰਧਤ ਹੋਣਾ ਹੈ। ਭਰਤਮੁਨੀ ਦੇ ਨਾਟ ਸ਼ਾਸਤਰ ਵਿੱਚ ਵੀ ਪ੍ਰਵਾਨਤ ਕਥਾ ਅਨੁਸਾਰ ਬ੍ਰਹਮਾ ਨੇ ਚਾਰ ਵੇਦਾਂ ਦੇ ਜਿਨ੍ਹਾਂ ਤੱਤਾਂ ਉਤੇ ਆਧਾਰਤ ਨਾਟ-ਵੇਦ ਦੀ ਸਿਰਜਨਾ ਕੀਤੀ ਸੀ ਉਨ੍ਹਾਂ ਵਿਚੋਂ ਸੰਗੀਤ ਇਕ ਅਹਿਮ ਤੱਤ ਸੀ ਨਾਟ ਆਚਾਰੀਆਂ ਵੱਲੋਂ ਸੰਗੀਤ ਨੂੰ ਨਾਟਕ ਦਾ ਇਕ ਅਨਿਵਾਰੀ ਤੱਤ ਸਵੀਕਾਰਿਆ ਗਿਆ ਹੈ। ਨਾਟਕ ਇਕ ਅਜਿਹੀ ਸੰਜੁਗਤ ਕਲਾ ਹੈ ਜਿਸ ਵਿਚ ਗੀਤ, ਸੰਗੀਤ ਅਤੇ ਨ੍ਰਿਤ ਦੀ ਇਕਸੁਰਤਾ ਨਾਟਕੀ ਲਿਖਤ ਦੀਆਂ ਮੰਚੀ ਸੰਭਾਵਨਾਵਾਂ ਨੂੰ ਵਿਸਤਾਰ ਦੇਣ ਵਿੱਚ ਮਹੱਤਵਪੂਰਨ ਰੋਲ ਅਦਾ ਕਰਦੀ ਹੈ। ਪੰਜਾਬੀ ਦੇ ਪਹਿਲੀ ਪੀੜ੍ਹੀ ਦੇ ਨਾਟਕਕਾਰਾਂ ਆਈ.ਸੀ.ਨੰਦਾ, ਹਰਚਰਨ ਸਿੰਘ, ਸੰਤ ਸਿੰਘ ਸੇਖੋਂ ਆਦਿ ਦੇ ਨਾਟਕਾਂ ਵਿੱਚ ਸੰਗੀਤ ਦਾ ਤੱਤ ਉਪੇਖਿਅਤ ਨਜ਼ਰ ਆਉਂਦਾ ਹੈ। ਪੰਜਵੇਂ ਦਹਾਕੇ ਵਿੱਚ ਇਪਟਾ ਲਹਿਰ ਅਧੀਨ ਲਿਖੇ ਗਏ ਨਾਟਕਾਂ ਵਿੱਚ ਸੰਗੀਤ ਇਕ ਅਹਿਮ ਨਾਟ-ਜੁਗਤ ਵਜੋਂ ਮਹੱਤਵ ਗ੍ਰਹਿਣ ਕਰਦੀ ਹੈ। ਸੱਤਵੇਂ 'ਅੱਠਵੇਂ ਦਹਾਕੇ ਵਿੱਚ ਆਤਮਜੀਤ ਅਤੇ ਅਜਮੇਰ ਔਲਖ ਦੇ ਨਾਟਕ ਲਿਖਣ ਨਾਲ ਇਸ ਵਿਧੀ ਦੀ ਵਰਤੋਂ ਵੱਡੇ ਪੱਧਰ 'ਤੇ ਹੋਣ ਲੱਗਦੀ ਹੈ। ਅਜੋਕੇ ਸਮੇਂ ਵਿੱਚ ਸਵਰਾਜਬੀਰ ਅਜਿਹਾ ਪ੍ਰਬੀਨ ਨਾਟਕਾਰ ਹੈ ਜਿਹੜਾ ਇਸ ਵਿਧੀ ਦੀ ਵਰਤੋਂ ਕਰਨ ਵਿੱਚ ਕਸਬੀ ਸੂਝ ਰੱਖਦਾ ਹੈ।

ਦਰਸ਼ਕਾਂ ਨੂੰ ਨਾਟ ਦ੍ਰਿਸ਼ ਦੀ ਸੂਚਨਾ ਅਤੇ ਦ੍ਰਿਸ਼ ਬਦਲੀ ਬਾਰੇ ਜਾਣਕਾਰੀ ਦੇਣ ਲਈ ਸੂਤਰਧਾਰ ਦੀ ਵਰਤੋਂ ਦਾ ਪ੍ਰਯੋਗ ਚਿਰ ਕਾਲ ਤੋਂ ਹੁੰਦਾ ਆਇਆ ਹੈ। ਸੂਤਰਧਾਰ ਦੀ ਪਰੰਪਰਾ ਦਾ ਸੰਬੰਧ ਵੀ ਸੰਸਕ੍ਰਿਤ ਨਾਟ-ਪਰੰਪਰਾ ਨਾਲ ਹੀ ਸੰਬੰਧਤ ਹੈ। ਇਸ ਪਾਤਰ ਦੀ ਹੈਸੀਅਤ ਨਾਟਕ ਦੀ ਮੰਚੀ ਪੇਸ਼ਕਾਰੀ ਵੇਲੇ ਨਿਰਮਾਤਾ ਨਿਰਦੇਸ਼ਕ ਦੀ ਹੁੰਦੀ ਸੀ ਜਿਸਦਾ ਕੰਮ ਦਰਸ਼ਕਾਂ ਨੂੰ ਨਾਟਕ ਦੀ ਜਾਣਕਾਰੀ ਪ੍ਰਦਾਨ ਕਰਨ ਦਾ ਹੁੰਦਾ ਸੀ। ਕਾਲੀਦਾਸ ਦੇ ਨਾਟਕ ਸ਼ਕੁੰਤਲਾ ਦਾ ਅਰੰਭ ਸੂਤਰਧਾਰ ਦੇ ਬੋਲਾਂ ਦੁਆਰਾ ਹੁੰਦਾ



ਹੈ। ਇਸ ਵਿਧੀ ਰਾਹੀਂ ਨਾਟਕੀ ਕਥਾ ਦੇ ਜਿਹੜੇ ਹਿੱਸੇ ਦੀ ਮੰਚ ਉਤੇ ਪੇਸ਼ ਕਰਨ ਦੀ ਸੰਭਾਵਨਾ ਨਹੀਂ ਹੁੰਦੀ, ਸੂਤਰਧਾਰ ਉਸਦਾ ਬਿਆਨ ਕਰ ਦੇਂਦਾ ਹੈ ਯਾਨਿ ਸੂਚਨਾ ਦੀ ਵਿਧੀ ਰਾਹੀਂ ਦਰਸ਼ਕਾਂ ਨੂੰ ਦ੍ਰਿਸ਼ ਜਗਤ ਨਾਲ ਜੋੜਿਆ ਜਾਂਦਾ ਹੈ। ਬਿਆਨੀਆ ਸ਼ੈਲੀ ਦਾ ਮਾਹਿਰ ਅਦਾਕਾਰ ਇਸ ਵਿਧੀ ਨੂੰ ਵਧੀਆ ਢੰਗ ਨਾਲ ਨਿਭਾ ਸਕਦਾ ਹੈ। ਇਹ ਵਿਧੀ ਭਾਸ਼ਨ ਅਤੇ ਅਦਾਕਾਰੀ ਦਾ ਖ਼ੂਬ ਸੂਰਤ ਸੰਜੋਗ ਹੁੰਦੀ ਹੈ।

ਅਜਮੇਰ ਔਲਖ ਦੇ ਨਾਟਕ ਲੋਹੇ ਦਾ ਪੁੱਤ ਦੇ ਅਰੰਭ ਵਿੱਚ ਇਕ ਵਿਅਕਤੀ ਦੀ ਲਾਸ਼ ਮੰਚ ਉਤੇ ਨਜ਼ਰ ਆਉਂਦੀ ਹੈ। ਸੂਤਰਧਾਰ ਦੇ ਨਿਮਨਲਿਖਤ ਬੋਲ ਦਰਸ਼ਕਾਂ ਨੂੰ ਨਾਟਕੀ ਸਮੱਸਿਆ ਨਾਲ ਜੋੜਨ ਦੀ ਕਾਰਗਰ ਜੁਗਤ ਸਿੱਧ ਹੁੰਦੇ ਹਨ।

*ਸੂਤਰਧਾਰ : ਇਹ ਜੋ ਮੰਚ ਦੇ ਵਿਚਕਾਰ ਪਿਆ ਹੈ ਇਸਦਾ ਨਾਂ ਬਰਛਾ ਹੈ। ਇਹ ਮਰ ਗਿਆ ਹੈ। ਮਰਿਆ ਨਹੀਂ, ਮਾਰ ਦਿੱਤਾ ਗਿਆ ਹੈ। ਇਸ ਲਈ ਇਹ ਬਰਛਾ ਨਹੀਂ, ਬਰਛੇ ਦੀ ਲਾਸ਼ ਹੈ।* (ਇਸ਼ਕ ਬਾਝ ਨਮਾਜ਼ ਦਾ ਹੱਜ ਨਾਹੀਂ, ਪੰਨਾ 97)

ਇਸ ਨਾਟਕ ਵਿੱਚ ਸੂਤਰਧਾਰ ਇੱਕ ਪਾਤਰ ਦੇ ਤੌਰ 'ਤੇ ਲੰਮੀ ਭੂਮਿਕਾ ਨਹੀਂ ਨਿਭਾ ਰਿਹਾ। ਕਈ ਨਾਟਕਾਂ ਵਿੱਚ ਸੂਤਰਧਾਰ ਦੀ ਭੂਮਿਕਾ ਦੂਹਰੇ ਤੀਹਰੇ ਰੂਪ ਵਿੱਚ ਵੀ ਉਜਾਗਰ ਹੁੰਦੀ ਹੈ। ਉਹ ਸਮੇਂ ਸਮੇਂ 'ਤੇ ਚਲ ਰਹੇ ਨਾਟਕੀ ਕਾਰਜ ਵਿੱਚ ਆ ਕੇ ਸਮੱਸਿਆ ਬਾਰੇ ਜਾਣਕਾਰੀ ਵੀ ਦਿੰਦੇ ਹਨ ਅਤੇ ਉਸੇ ਨਾਟਕ ਵਿੱਚ ਕਿਸੇ ਹੋਰ ਪਾਤਰ ਦਾ ਰੋਲ ਵੀ ਨਿਭਾ ਰਹੇ ਹੁੰਦੇ ਹਨ। ਕਈ ਵੇਰਾਂ ਨਾਟਕ ਵਿੱਚ ਕਿਸੇ ਵਿਸ਼ੇਸ਼ ਮੌਕੇ ਉਤੇ ਸੂਤਰਧਾਰ ਵੱਲੋਂ ਕੀਤੀ ਟਿੱਪਣੀ ਦਾ ਅੱਧਾ ਹਿੱਸਾ ਸੂਤਰਧਾਰ ਬੋਲਦਾ ਹੈ ਅਤੇ ਅਧੂਰੀ ਟਿੱਪਣੀ ਨੂੰ ਪੂਰਿਆਂ ਕਰਨ ਲਈ ਨਾਟਕ ਦਾ ਦੂਜਾ ਪਾਤਰ ਉਸਦਾ ਪੂਰਕ ਬਣਦਾ ਹੈ। ਜਜ਼ਬਿਆਂ ਦੇ ਵੇਗ ਨੂੰ ਸ਼ਿੱਦਤ ਦੇਣ ਦੀ ਇਸ ਵਿਧੀ ਦਾ ਪ੍ਰਯੋਗ ਅਜਮੇਰ ਔਲਖ ਬੜੇ ਕਲਾਮਈ ਢੰਗ ਨਾਲ ਕਰਦਾ ਹੈ

*ਸੂਤਰਧਾਰ : ਕਿਰਤ ਦੀ ਲੁੱਟ ਸਭ ਤੋਂ ਖਤਰਨਾਕ ਨਹੀਂ ਹੁੰਦੀ। ਗਦਾਰੀ ਲੋਭ ਦੀ ਮੁੱਠ ਸਭ ਤੋਂ ਖ਼ਤਰਨਾਕ ਨਹੀਂ ਹੁੰਦੀ।*
*ਬਰਛਾ : (ਸੂਤਰਧਾਰ ਦੀ ਗੱਲ ਪੂਰਦਾ) ਸਭ ਤੋਂ ਖਤਰਨਾਕ ਉਹ ਅੱਖ ਹੁੰਦੀ ਹੈ ਜੋ ਸਭ ਕੁਝ ਦੇਖਦੀ ਹੋਈ ਵੀ ਠੰਢੀ ਯਖ ਹੁੰਦੀ ਹੈ।* (ਇਸ਼ਕ ਬਾਝ ਨਮਾਜ਼ ਦਾ ਹੱਜ ਨਾਹੀਂ, ਪੰਨਾ 108)

ਆਤਮਜੀਤ ਪੰਚ ਨਦ ਦਾ ਪਾਣੀ ਨਾਟਕ ਵਿੱਚ ਸੂਤਰਧਾਰ ਦੀ ਵਰਤੋਂ ਭੰਡ ਸ਼ੈਲੀ ਦੀ ਵਿਧੀ ਰਾਹੀਂ ਕਰਕੇ ਵਿਅੰਗ ਦੀ ਸੁਰ ਨੂੰ ਤਿਖਿਆਂ ਕਰਦਾ ਹੈ। ਟੁੱਲਾ ਅਤੇ ਠੁੱਲਾ ਇਸੇ ਵਿਧੀ ਦੇ ਅੰਤਰਗਤ ਸਿਰਜੇ ਗਏ ਪਾਤਰ ਹਨ। ਉਨ੍ਹਾਂ ਦੀ ਭੂਮਿਕਾ ਪਾਠਕਾਂ/ਦਰਸ਼ਕਾਂ ਨੂੰ ਨਾਟਕ ਦੇ ਪਾਤਰਾਂ, ਘਟਨਾਵਾਂ ਅਤੇ ਸਮੇਂ ਬਾਰੇ ਜਾਣਕਾਰੀ ਪ੍ਰਦਾਨ ਕਰਨ ਦੇ ਨਾਲ ਨਾਲ ਸਿਸਟਮ ਦੀ ਕਰੂਪਤਾ ਨੂੰ ਦਰਸਾਉਣ ਦੀ ਵੀ ਹੈ:

*ਟੁੱਲਾ : ਲੈ ਸੁਣ ਲੈ ਫੇਰ ਇੱਕ ਸੀ ਬਾਹਮਣ, ਨਾਲ ਬਾਹਮਣੀ, ਬਾਹਮਣੀ ਦਾ ਆਸ਼ਕ ਮੇਰੇ ਅਰਗਾ*
*ਠੁੱਲਾ : ਮੇਰੇ ਅਰਗਾ*
*ਟੁੱਲਾ : ਘਰ ਦੇ ਸਾਹਮਣੇ ਸ਼ਿਵ ਦਾ ਮੰਦਰ, ਦੋਹਵੇਂ ਜਾਂਦੇ ਉਹਦੇ ਅੰਦਰ*
*ਠੁੱਲਾ : ਉਹਦੇ ਅੰਦਰ*
*ਟੁੱਲਾ : ਪੈ ਗਿਆ ਰੌਲਾ ਚਾਰ ਚੁਫ਼ੇਰੀ, ਬਾਹਮਣੀ ਕਰਦੀ ਹੇਰਾ ਫ਼ੇਰੀ*
*ਠੁੱਲਾ : ਹੇਰਾ ਫ਼ੇਰੀ*
*ਟੁੱਲਾ : ਪਤੀ ਤੋਂ ਹੋ ਗਈ ਬਾਗੀ ਉਹ, ਤਿੰਨ ਜੁਗਮਾਂ ਦੀ ਭਾਗੀ ਉਹ*
*ਠੁੱਲਾ : ਕਿਹੜੇ ਕਿਹੜੇ*
*ਟੁੱਲਾ : ਪਤੀ ਦੇ ਹੁੰਦਿਆਂ ਗੈਰ ਹੰਢਾਏ, ਬਾਹਮਣੀ ਸ਼ੂਦਰ ਦੇ ਕੋਲ ਜਾਏ, ਮੰਦਰ ਅੰਦਰ ਗੰਦ ਫ਼ੈਲਾਏ*

(ਪੰਚ ਨਦ ਦਾ ਪਾਣੀ, ਪੰਨਾ 56)

ਆਤਮਜੀਤ ਨੇ ਲੋਕ ਨਾਟ ਪਰੰਪਰਾ 'ਚੋਂ ਭੰਡਸ਼ੈਲੀ ਦੀ ਇਸ ਵਿਧੀ ਦਾ ਰੂਪਾਂਤਰਣ ਕਰਦਿਆਂ ਯਥਾਰਥ ਦਾ ਵਿਸ਼ਲੇਸ਼ਣ ਕੀਤਾ ਹੈ। ਇਨ੍ਹਾਂ ਪਾਤਰਾਂ ਦੇ ਟਕੋਰਾਂ ਭਰੇ ਸੰਵਾਦ ਤੇਰਵੀਂ ਚੌਧਵੀਂ ਸਦੀ ਦੇ ਇਤਿਹਾਸਕ ਸੰਦਰਭ ਤੱਕ ਹੀ ਸੀਮਤ ਨਹੀਂ ਰਹਿ ਸਗੋਂ ਸਮਕਾਲ ਦੀਆਂ ਵਿਸੰਗਤੀਆਂ ਨੂੰ ਵੀ ਲਪੇਟ 'ਚ ਲੈਂਦੇ ਹੋਏ ਦਰਸ਼ਕਾਂ ਨੂੰ ਚੇਤੰਨ ਸੋਚ ਦੇ ਧਾਰਨੀ ਬਣਾਉਂਦੇ ਹਨ। ਤੱਤੀ ਤਵੀ ਦਾ ਸੱਚ ਨਾਟਕ ਵਿੱਚ ਵੀ ਕਮਲਾ ਤੇ ਸਿਆਣਾ ਸੂਤਰਧਾਰ ਦੀ ਭੂਮਿਕਾ ਨਿਭਾਉਣ ਵਾਲੇ ਪਾਤਰ ਹਨ ਜਿਹੜੇ ਨਾਟਕ ਦੀ ਕਹਾਣੀ ਨੂੰ ਜੋੜ ਕੇ ਪਾਠਕਾਂ/ਦਰਸ਼ਕਾਂ ਨੂੰ ਅਗਲੇ ਦ੍ਰਿਸ਼ ਵਿੱਚ ਵਾਪਰਨ ਵਾਲੀ ਘਟਨਾ ਬਾਰੇ ਸੰਕੇਤ ਕਰਦੇ ਹਨ।

ਇਉਂ ਜਿਨ੍ਹਾਂ ਪਾਤਰਾਂ ਜਾਂ ਨਾਟ-ਸਥਿਤੀਆਂ ਬਾਰੇ ਪੂਰਵਲੇ ਦ੍ਰਿਸ਼ ਵਿੱਚ ਸੰਕੇਤ ਕੀਤਾ ਜਾਂਦਾ ਹੈ, ਅ
ਦ੍ਰਿਸ਼ਾਂ ਵਿੱਚ ਉਨ੍ਹਾਂ ਘਟਨਾਵਾਂ ਦਾ ਪਾਸਾਰ ਹੁੰਦਾ ਨਜ਼ਰ ਆਉਂਦਾ ਹੈ। ਇਹ ਦੋਨੋਂ ਪਾਤਰ ਤਤਕ
ਰਾਜਨੀਤੀ ਉਤੇ ਨਿਰਪੱਖ ਟਿੱਪਣੀ ਕਰਨ ਦੀ ਦਲੇਰੀ ਦਿਖਾਉਂਦੇ ਹੋਏ ਮੁਜੱਦਦ ਅਤੇ ਮੀਰ ਮੁਰ
ਦੀਆਂ ਕਪਟੀ ਚਾਲਾਂ ਨੂੰ ਬੇਪਰਦ ਕਰਦੇ ਹਨ। ਇਕ ਜੁਗਤ ਦੇ ਤੌਰ 'ਤੇ ਇਨ੍ਹਾਂ ਪਾਤਰਾਂ ਦਾ ਪ੍ਰਯੋਗ ਨਾ
ਵਿੱਚ ਕਿਧਰੇ ਅੰਤਰਾਲ ਦੀ ਪੂਰਤੀ ਲਈ, ਕਿਧਰੇ ਘਟਨਾਵਾਂ ਦੇ ਪ੍ਰਭਾਵ ਨੂੰ ਤੀਖਣ ਕਰਨ ਲਈ,
ਕਿਧਰੇ ਘਟਨਾਵਾਂ ਨੂੰ ਇਤਿਹਾਸਕ ਪਰਿਪੇਖ ਤੋਂ ਨਿਖੇੜਨ ਲਈ ਕੀਤਾ ਗਿਆ ਹੈ। ਆਤਮਜੀਤ ਇ
ਪਾਤਰਾਂ ਬਾਰੇ ਖੁਦ ਕਹਿੰਦਾ ਹੈ, "ਕਮਲਾ ਤੇ ਸਿਆਣਾ ਤ੍ਰੈਕਾਲੀ ਪਾਤਰ ਹਨ। ਉਹ ਨਾਟਕ ਦੇ ਸਮੇਂ ਵਿ
ਬੰਨ੍ਹੇ ਹੋਏ ਨਹੀਂ। ਉਹ ਅੱਜ ਦੀ ਗੱਲ ਵੀ ਕਰਦੇ ਹਨ ਅਤੇ ਇਤਿਹਾਸ ਦੇ ਸਮੇਂ ਦੀ ਵੀ ਉਹ ਸਿਆਣੀ
ਗੱਲਾਂ ਵੀ ਕਰਦੇ ਹਨ ਅਤੇ ਕਮਲ ਵੀ ਕੁੱਟਦੇ ਹਨ।...ਇਸੇ ਲਈ ਉਹ ਹਸਾਉਂਦੇ ਵੀ ਹਨ ਅਤੇ ਸੋ
ਵੀ ਪਾਉਂਦੇ ਹਨ।" (ਤੱਤੀ ਤਵੀ ਦਾ ਸੱਚ, ਪੰਨਾ 15)

ਵਰਤਮਾਨ ਸਮੇਂ ਵਿੱਚ ਬਰੈਖ਼ਤ ਦੀ ਮਹਾਂਨਾਟ ਪਰੰਪਰਾ ਦੇ ਅੰਤਰਗਤ ਵੀ ਬਹੁਤ ਨਾਟਕ
ਡੇ ਜਾਂਦੇ ਹਨ। ਇਸ ਵਿਧੀ ਦੇ ਅੰਤਰਗਤ ਅਦਾਕਾਰ, ਦਰਸ਼ਕਾਂ ਨਾਲ ਭਾਵੁਕ ਹੋ ਕੇ ਸਾਂਝ ਪਾਉਣ
ਕੋਸ਼ਿਸ਼ ਨਹੀਂ ਕਰਦਾ ਅਤੇ ਨਾ ਹੀ ਉਹ ਅਦਾਕਾਰੀ ਦੌਰਾਨ ਕੋਈ ਅਜਿਹੀ ਜੁਗਤ ਵਰਤਦਾ ਹੈ
ਦਰਸ਼ਕ ਉਸ ਦੇ ਅਭਿਨੈ ਤੋਂ ਪ੍ਰਭਾਵਤ ਹੋ ਕੇ ਉਸ ਨਾਲ ਜਜ਼ਬਾਤੀ ਤੌਰ 'ਤੇ ਜੁੜ ਜਾਣ ਕਿਉ
ਬਰੈਖ਼ਤ ਦੀ ਇਸ ਵਿਧੀ ਦੇ ਅੰਤਰਗਤ ਦਰਸ਼ਕਾਂ ਦੀ ਚੇਤਨਾ ਨੂੰ ਹਲੂਣ ਕੇ ਚਿੰਤਨ ਦੀ ਸਥਿਤੀ ਵਿ
ਪੁਚਾਉਣਾ ਹੁੰਦਾ ਹੈ। ਅਜਿਹੇ ਨਾਟਕ ਵਿੱਚ ਅਭਿਨੇਤਾ ਕੇਵਲ ਅਭਿਨੈ ਹੀ ਨਹੀਂ ਕਰਦਾ ਸ
ਨਾਟਕੀ ਸਥਿਤੀ ਉਤੇ ਟਿੱਪਣੀ ਵੀ ਕਰਦਾ ਹੈ। ਅਜਿਹੀ ਪ੍ਰਦਰਸ਼ਨੀ ਵਿੱਚ ਦਰਸ਼ਕ ਖੁਭਦਾ ਨਹੀਂ ਸ
ਨਿਰਪੱਖ ਹੋ ਕੇ ਨਾਟਕੀ ਸਮੱਸਿਆ ਨੂੰ ਵਿਚਾਰਦਾ ਹੈ। ਦਰਸ਼ਕ ਇਸ ਸਥਿਤੀ ਵਿਚ ਵਿਚਰਦਾ ਹੈ
ਉਹ ਮੰਚ ਉਤੇ ਜ਼ਿੰਦਗੀ ਨੂੰ ਨਹੀਂ ਸਗੋਂ ਨਾਟਕ ਨੂੰ ਦੇਖ ਰਿਹਾ ਹੈ। ਇਸ ਵਿਧੀ ਦੇ ਅੰਤਰਗਤ ਗੀ
ਕੋਰਸ, ਮਨਬਚਨੀਆਂ, ਰਿਕਾਰਡ ਕੀਤੀਆਂ ਅਵਾਜ਼ਾਂ, ਸੂਤਰਧਾਰ ਆਦਿ ਵਿਭਿੰਨ ਜੁਗਤਾਂ
ਵਰਤੋਂ ਕਰਕੇ ਜ਼ਿੰਦਗੀ ਦੀ ਵਿਸ਼ਾਲ ਤਸਵੀਰ ਨੂੰ ਉਜਾਗਰ ਕਰਦਾ ਹੈ। ਰੋਸ਼ਨੀਆਂ ਅਤੇ ਸੂਤਰਧ
ਰਾਹੀਂ ਸਮੇਂ ਸਥਾਨ ਦੀ ਅਨੇਕਤਾ ਨੂੰ ਸਿਰਜ ਲਿਆ ਜਾਂਦਾ ਹੈ। ਬਲਵੰਤ ਗਾਰਗੀ ਨੇ ਇਸ ਵਿਧੀ
ਵਰਤੋਂ ਬੜੀ ਖ਼ੂਬਸੂਰਤੀ ਨਾਲ ਕੀਤੀ ਹੈ।

ਅਜਮੇਰ ਔਲਖ, ਆਤਮਜੀਤ ਅਤੇ ਗੁਰਸ਼ਰਨ ਸਿੰਘ ਤੀਜੀ ਪੀੜ੍ਹੀ ਦੇ ਅਜਿਹੇ ਨਾਟਕਕ
ਹਨ ਜਿਨ੍ਹਾਂ ਨੇ ਪੰਜਾਬੀ ਨਾਟਕ ਨੂੰ ਮੰਚੀ ਛੁਹ ਪ੍ਰਦਾਨ ਕਰਨ ਲਈ ਅਨੇਕਾਂ ਨਵੇਂ ਤਜਰਬੇ ਕੀਤੇ ਹ
ਅਜਮੇਰ ਔਲਖ ਦੇ ਨਾਟਕਾਂ ਵਿੱਚ ਨਾਟਕੀ ਸੰਕਟ ਦੇ ਕਲਾਈਮੈਕਸ 'ਤੇ ਪਾਤਰਾਂ ਨੂੰ ਫ਼ਰੀਜ਼ ਕਰਨ
ਵਿਧੀ ਦਰਸ਼ਕਾਂ ਉਤੇ ਕਾਰਗਰ ਪ੍ਰਭਾਵ ਪਾਉਣ ਵਿੱਚ ਮਹੱਤਵਪੂਰਨ ਜੁਗਤ ਸਿੱਧ ਹੁੰਦੀ ਹੈ।

ਨਾਟਕ ਪ੍ਰਦਰਸ਼ਨੀ ਦੀ ਅਜਿਹੀ ਕਲਾ ਹੈ ਜਿਸ ਵਿੱਚ ਨਾਟਕਕਾਰ ਨੂੰ ਸਮੇਂ ਦੀ ਸੀਮਾ ਪ੍ਰ
ਵੀ ਸੁਚੇਤ ਰਹਿਣ ਦੀ ਲੋੜ ਹੁੰਦੀ ਹੈ। ਕਈ ਸਥਿਤੀਆਂ ਵਿੱਚ ਦਰਸ਼ਕਾਂ ਨੂੰ ਪਾਤਰਾਂ ਦੇ ਅਤੀਤ
ਜਾਣੂੰ ਕਰਵਾਉਣ ਦੀ ਜ਼ਰੂਰਤ ਹੁੰਦੀ ਹੈ। ਸਾਹਿਤ ਦੇ ਦੂਜੇ ਰੂਪਾਂ ਵਿੱਚ ਤਾਂ ਪਿਛਲ ਝਾਤ ਦੀ ਵਿ
ਰਾਹੀਂ ਲੰਮੇ ਬਿਰਤਾਂਤ ਸਿਰਜ ਲਏ ਜਾਂਦੇ ਹਨ ਪਰ ਨਾਟਕ ਨਿਰਦੇਸ਼ਕ ਲਈ ਅਜਿਹੀਆਂ ਖੁ
ਲੈਣੀਆਂ ਬਹੁਤੀ ਵੇਰ ਸੰਭਵ ਨਹੀਂ ਹੁੰਦੀਆਂ। ਕਸਬੀ ਸੂਝ ਰੱਖਣ ਵਾਲੇ ਨਾਟ-ਨਿਰਦੇਸ਼ਕ ਤਾਂ ਤਕਨੀ
ਸਹੂਲਤਾਂ ਨਾਲ ਲੈਸ ਥੀਏਟਰ ਵਿੱਚ ਅਜਿਹੇ ਪ੍ਰਯੋਗ ਕਰ ਲੈਂਦੇ ਹਨ ਪਰ ਬਹੁਤੇ ਨਾਟਕਾਂ ਵਿ
ਅਜਿਹੀ ਵਿਧੀ ਸਫ਼ਲ ਸਿੱਧ ਨਹੀਂ ਹੁੰਦੀ ਕਿਉਂਕਿ ਵਰਤਮਾਨ ਵਿੱਚ ਪੇਸ਼ ਹੋਣ ਵਾਲੀ ਇਸ ਵਿਧ
ਦਰਸ਼ਕਾਂ ਸਾਹਵੇਂ ਮੁੜ ਮੁੜ ਦ੍ਰਿਸ਼ ਬਦਲੀ ਰਾਹੀਂ ਪੇਸ਼ ਕਰਨ ਵੇਲੇ ਦਰਸ਼ਕਾਂ ਦੇ ਬੌਧਿਕ ਪੱਧਰ ਨੂੰ ਧਿਆ
ਵਿੱਚ ਰੱਖਣ ਦੀ ਵੀ ਲੋੜ ਹੁੰਦੀ ਹੈ। ਇਕੋ ਪਾਤਰ ਦੇ ਵਰਤਮਾਨ ਤੋਂ ਅਤੀਤ ਵਿੱਚ ਅਤੇ ਅਤੀਤ
ਵਰਤਮਾਨ ਵਿੱਚ ਜਾਣ ਦੀ ਸਥਿਤੀ ਨੂੰ ਉਨੀ ਹੀ ਫ਼ੁਰਤੀ ਨਾਲ ਦਰਸ਼ਕਾਂ ਵੱਲੋਂ ਗ੍ਰਹਿਣ ਕੀਤੇ ਜਾ



ਦੀ ਲੋੜ ਨਾਟਕ-ਨਿਰਦੇਸ਼ਕ ਲਈ ਇਕ ਚੁਣੌਤੀ ਬਣ ਜਾਂਦੀ ਹੈ। ਇਸ ਮਸਲੇ ਨੂੰ ਹੱਲ ਕਰਨ ਲਈ ਬਹੁਤੇ ਨਾਟਕਕਾਰ ਪਾਤਰਾਂ ਦੇ ਆਪਸੀ ਸੰਵਾਦ ਦੀ ਵਿਧੀ ਦਾ ਪ੍ਰਯੋਗ ਕਰਦੇ ਹਨ ਜਿਸ ਨਾਲ ਅਤੀਤ ਵਿੱਚ ਵਾਪਰ ਚੁੱਕੀਆਂ ਘਟਨਾਵਾਂ ਬਾਰੇ ਵੀ ਦਰਸ਼ਕਾਂ ਨੂੰ ਪਤਾ ਲੱਗ ਜਾਂਦਾ ਹੈ ਅਤੇ ਨਾਟਕੀ ਕਥਾ ਵੀ ਅੱਗੇ ਤੁਰਦੀ ਰਹਿੰਦੀ ਹੈ। ਵਿਸ਼ਵ ਵਿਖਿਆਤ ਨਾਟਕਕਾਰ ਇਬਸਨ ਨੇ ਆਪਣੇ ਨਾਟਕਾਂ ਵਿੱਚ ਇਸ ਜੁਗਤ ਦੀ ਵਰਤੋਂ ਵੱਡੇ ਪੱਧਰ 'ਤੇ ਕੀਤੀ ਹੈ। ਇਬਸਨ ਦੀ ਇਸ ਜੁਗਤ ਦਾ ਪ੍ਰਭਾਵ ਹੁਣ ਹਰੇਕ ਭਾਸ਼ਾ ਵਿੱਚ ਰਚੇ ਜਾਣ ਵਾਲੇ ਨਾਟਕਕਾਰਾਂ ਦੀਆਂ ਲਿਖਤਾਂ ਵਿੱਚ ਸਪਸ਼ਟ ਦਿਖਾਈ ਦੇਂਦਾ ਹੈ। ਯੂਨਾਨੀ ਨਾਟਕਾਂ ਵਿੱਚ ਵੀ ਇਸ ਵਿਧੀ ਦੀ ਵਰਤੋਂ ਦਾ ਪ੍ਰਚਲਨ ਸੀ। ਸੋਫ਼ੋਕਲੀਜ਼ ਦੇ ਨਾਟਕ ਰਾਜਾ ਈਡੀਪਸ ਦੀ ਮੁੱਖ ਘਟਨਾ ਜਿਸ ਦੇ ਇਰਦ ਗਿਰਦ ਸਾਰਾ ਨਾਟਕੀ ਬਿਰਤਾਂਤ ਵਾਪਰਦਾ ਹੈ, ਨਾਟਕ ਦੇ ਆਰੰਭ ਹੋਣ ਤੋਂ ਪਹਿਲਾਂ ਵਾਪਰ ਚੁੱਕੀ ਹੁੰਦੀ ਹੈ। ਨਾਟਕ ਦੀ ਕਥਾ ਦੇ ਅੱਗੇ ਵਧਣ ਨਾਲ ਰਾਜਾ ਲੈਅਸ ਦੇ ਕਤਲ ਦਾ ਬਿਰਤਾਂਤ ਉਜਾਗਰ ਹੁੰਦਾ ਹੈ। ਇਸ ਵਿਧੀ ਰਾਹੀਂ ਬੀਤ ਚੁੱਕੇ ਸਮੇਂ ਵਿੱਚ ਵਾਪਰੀਆਂ ਘਟਨਾਵਾਂ ਨੂੰ ਪਾਤਰਾਂ ਦੇ ਸੰਵਾਦਾਂ ਰਾਹੀਂ ਉਜਾਗਰ ਕਰਕੇ ਪਾਠਕਾਂ/ਦਰਸ਼ਕਾਂ ਨੂੰ ਅਤੀਤ ਨਾਲ ਜੋੜਿਆ ਜਾਂਦਾ ਹੈ। ਨਾਟਕ ਇਕ ਬਹੁਤ ਹੀ ਸੰਜਮੀ ਕਲਾ ਹੈ। ਨਾਟਕ ਵਿਚਲੇ ਸਰੋਕਾਰਾਂ ਨੂੰ ਨਾਟਕਕਾਰ ਕੇਵਲ ਭਾਸ਼ਾ ਦੇ ਮਾਧਿਅਮ ਰਾਹੀਂ ਹੀ ਵਿਅਕਤ ਨਹੀਂ ਕਰਦਾ ਸਗੋਂ ਚਿੰਨ੍ਹਾਂ, ਸੰਕੇਤਾਂ ਤੇ ਇਸ਼ਾਰਿਆਂ ਦੀ ਭਾਸ਼ਾ ਰਾਹੀਂ ਵੀ ਵਿਆਖਿਆਉਣ ਦੀ ਕੋਸ਼ਿਸ਼ ਕਰਦਾ ਹੈ। ਇਸੇ ਲਈ ਨਾਟਕ ਵਿੱਚ ਕਹੇ ਨਾਲੋਂ ਅਣਕਿਹਾ ਜ਼ਿਆਦਾ ਹੁੰਦਾ ਹੈ। ਇਨ੍ਹਾਂ ਚਿੰਨ੍ਹਾਂ ਸੰਕੇਤਾਂ ਅਤੇ ਇਸ਼ਾਰਿਆਂ ਦਾ ਨਾਟਕ ਦੀ ਪ੍ਰਦਰਸ਼ਨੀ ਵਿਚ ਅਹਿਮ ਰੋਲ ਹੁੰਦਾ ਹੈ। ਭਰਤਮੁਨੀ ਨੇ ਨਾਟ ਸ਼ਾਸਤਰ ਵਿੱਚ ਅਦਾਕਾਰੀ ਦੇ ਪਹਿਲੂ ਉਤੇ ਚਰਚਾ ਕਰਦਿਆਂ ਹੱਥ, ਕੰਨ, ਨੱਕ, ਬੁੱਲ, ਠੋਡੀ, ਗਰਦਨ, ਮੂੰਹ ਆਦਿ ਦੇ ਇਸ਼ਾਰਿਆਂ ਬਾਰੇ ਇੰਨੀ ਵਿਸਤ੍ਰਿਤ ਚਰਚਾ ਕੀਤੀ ਹੈ ਜਿਸ ਤੋਂ ਇਕ ਗੱਲ ਸਪਸ਼ਟ ਹੁੰਦੀ ਹੈ ਕਿ ਨਾਟਕ ਦਾ ਸੰਚਾਰ ਕੇਵਲ ਭਾਸ਼ਾ ਰਾਹੀਂ ਹੀ ਨਹੀਂ ਹੁੰਦਾ ਸਗੋਂ ਅਦਾਕਾਰ ਦੀਆਂ ਸਰੀਰਕ ਹਰਕਤਾਂ ਅਤੇ ਮਾਨਸਿਕ ਪ੍ਰਕਿਰਿਆਵਾਂ ਦਾ ਸੰਜੋਗ ਨਾਟਕੀ ਸੰਦੇਸ਼ ਨੂੰ ਪ੍ਰਸਾਰਨ ਵਿੱਚ ਭਾਸ਼ਾ ਨਾਲੋਂ ਵੀ ਵੱਧ ਮਹੱਤਤਾ ਰੱਖਦਾ ਹੈ। ਫ਼ਰਸ਼ ਵਿੱਚ ਉਗਿਆ ਰੁੱਖ (ਆਤਮਜੀਤ) ਨਾਟਕ ਵਿੱਚ ਉਲਝੀ ਹੋਈ ਉਨ ਦਾ ਗੋਲਾ ਅਤੇ ਡਰਿਫ਼ਟਵੁੱਡ ਦਰਸ਼ਕਾਂ ਨੂੰ ਪੂਰੇ ਨਾਟਕ ਵਿੱਚ ਮੰਚ ਉਤੇ ਨਜ਼ਰ ਆਉਂਦੇ ਹਨ। ਦ੍ਰਿਸ਼ ਭਾਸ਼ਾ ਦੇ ਇਹ ਚਿੰਨ੍ਹ ਨਾਟਕ ਦੀ ਮੁਖ ਪਾਤਰ ਮੀਨਾ ਦੀ ਉਖੜੀ ਪੁਖੜੀ ਮਾਨਸਿਕ ਦਸ਼ਾ ਦੇ ਅਨੁਰੂਪ ਸਿੱਧ ਹੁੰਦੇ ਹਨ। ਉਲਝੀ ਹੋਈ ਉਨ ਸਮਾਜਕ ਵਰਜਨਾਵਾਂ ਦੀ ਕੈਦ ਵਿਚ ਜਕੜੀ ਮੀਨਾ ਦੀ ਖੰਡਿਤ ਮਾਨਸਿਕ ਦਸ਼ਾ ਨੂੰ ਦਰਸਾਉਂਦੀ ਹੈ ਅਤੇ ਸ਼ੋਪੀਸ ਦੇ ਰੂਪ ਵਿਚ ਨਜ਼ਰ ਆਉਂਦੀ ਹੋਈ ਸੁਕੀ ਡਰਿਫ਼ਟਵੁੱਡ ਭਾਰਤੀ ਸਮਾਜ ਵਿੱਚ ਸਦੀਆਂ ਤੋਂ ਦਮਨ ਭੋਗਦੀ ਆ ਰਹੀ ਔਰਤ ਦੀ ਉਸ ਸਥਿਤੀ ਨੂੰ ਪ੍ਰਗਟਾਉਂਦੀ ਹੈ ਜਿਸ ਨੂੰ ਜਗੀਰੂ ਮੁੱਲਾਂ ਵਾਲੇ ਸਮਾਜ ਨੇ ਘਰ ਦੀ ਬੈਠਕ ਵਿੱਚ ਸਜਾਏ ਸ਼ੋ ਪੀਸ ਦੇ ਤੌਰ 'ਤੇ ਸਵੀਕਾਰ ਕੀਤਾ ਹੋਇਆ ਹੈ ਜਿਸ ਦੀ ਹੈਸੀਅਤ ਲੱਕੜ ਦੇ ਸੁੱਕੇ ਹੋਏ ਡਰਿਫ਼ਟਵੁੱਡ ਤੋਂ ਵੱਧ ਕੁਝ ਨਹੀਂ ਹੈ। ਚਿੰਨ੍ਹਾਂ ਅਤੇ ਸੰਕੇਤਾਂ ਰਾਹੀਂ ਨਾਟਕ ਵਿੱਚ ਸੰਜਮ ਤੇ ਵਿਸ਼ੇ ਵਿਚ ਗਹਿਰਾਈ ਭਰਨ ਦੀ ਇਹ ਜੁਗਤ ਭਾਵੇਂ ਇਬਸਨ ਦੀ ਦੇਣ ਹੈ ਪਰ ਪੰਜਾਬੀ ਵਿੱਚ ਵੀ ਨਾਟਕਕਾਰਾਂ ਨੇ ਇਸ ਵਿਧੀ ਦੀ ਵਰਤੋਂ ਕਰਨ ਵਿੱਚ ਪ੍ਰਬੀਨਤਾ ਦਿਖਾਈ ਹੈ। ਅਜਮੇਰ ਔਲਖ, ਚਰਨਦਾਸ ਸਿੱਧੂ, ਪਾਲੀ ਭੁਪਿੰਦਰ, ਸਵਰਾਜਬੀਰ ਇਸ ਵਿਧੀ ਦੀ ਵਰਤੋਂ ਕਰਨ ਦੇ ਮਾਹਿਰ ਨਾਟਕਕਾਰ ਹਨ।

ਮਨ ਬਚਨੀ ਇਕ ਅਜਿਹੀ ਸੰਚਾਰ ਜੁਗਤ ਹੈ ਜਿਸ ਰਾਹੀਂ ਦਰਸ਼ਕ ਪਾਤਰ ਦੇ ਅੰਤਰਮਨ ਨੂੰ ਸਮਝ ਸਕਣ ਦੀ ਸਮਰੱਥਾ ਹਾਸਲ ਕਰਦਾ ਹੈ। ਪਾਤਰ ਦੇ ਮਨੋਭਾਵਾਂ ਨੂੰ ਉਚੀ ਆਵਾਜ਼ ਵਿੱਚ ਪਾਤਰ ਦੇ ਮੂੰਹੋਂ ਬੁਲਵਾਉਣ ਦੀ ਵਿਧੀ ਮਨਬਚਨੀ ਅਖਵਾਉਂਦੀ ਹੈ। ਮਾਨਸਿਕ ਦੁਬਿਧਾ, ਅਧੂਰੀਆਂ ਇੱਛਾਵਾਂ ਅਤੇ ਅਤ੍ਰਿਪਤ ਜਜ਼ਬਿਆਂ ਨੂੰ ਪ੍ਰਗਟ ਕਰਨ ਵੇਲੇ ਨਾਟਕ ਵਿੱਚ ਪਾਤਰ ਆਪਣੇ ਆਪ ਨਾਲ ਇਕਲਿਆਂ ਗੱਲਾਂ ਕਰਦਾ ਹੈ। ਆਪਣੇ ਆਪ ਨਾਲ ਉੱਚਾ ਬੋਲ ਕੇ ਗੱਲਾਂ ਕਰਨ ਦੀ ਵਿਧੀ ਦਰਸ਼ਕਾਂ ਨੂੰ ਪਾਤਰਾਂ ਦੀ

ਮਾਨਸਿਕ ਸਥਿਤੀ ਤੋਂ ਜਾਣੂੰ ਕਰਵਾਉਂਦੀ ਹੈ। ਸੰਸਕ੍ਰਿਤ ਨਾਟਕਕਾਰਾਂ ਨੇ ਇਸ ਵਿਧੀ ਦੀ ਵ ਬਹੁਤ ਜ਼ਿਆਦਾ ਕੀਤੀ ਹੈ। ਕਾਲੀਦਾਸ ਦੇ ਨਾਟਕ ਸ਼ਕੁੰਤਲਾ ਵਿੱਚ ਸ਼ਕੁੰਤਲਾ ਅਤੇ ਦੁਸ਼ਅੰ ਮਾਨਸਿਕ ਭਾਵਾਂ ਨੂੰ ਪ੍ਰਗਟਾਉਣ ਵਿੱਚ ਮਨਬਚਨੀਆਂ ਦੀ ਵਰਤੋਂ ਵਿਆਪਕ ਰੂਪ ਵਿੱਚ ਕੀ ਮਿਲਦੀ ਹੈ। ਅਜਮੇਰ ਔਲਖ ਆਪਣੇ ਪਾਤਰਾਂ ਦੇ ਅੰਦਰੂਨੀ ਸੰਕਟ ਅਤੇ ਮਾਨਸਿਕ ਦਵੰਦ ਮਨਬਚਨੀਆਂ ਰਾਹੀਂ ਸਾਕਾਰ ਕਰਨ ਵਿੱਚ ਪ੍ਰਬੀਨ ਨਾਟਕਕਾਰ ਹੈ। ਪੂਰਨ ਅਤੇ ਲੂਣੀ ਦੇ ਹਮਉ ਹੋਣ ਦੇ ਭੈ ਵਿੱਚ ਗੁਸੇ ਸਲਵਾਨ ਦੇ ਮਨ ਵਿੱਚ ਛਿਪੀ ਘਿਰਣਾ ਨੂੰ ਔਲਖ ਨੇ ਸਲਵਾਨ ਦੀ ਮਨਬਚਨੀਆਂ ਰਾਹੀਂ ਰੂਪਮਾਨ ਕੀਤਾ ਹੈ।

ਸਲਵਾਨ ਦੀ ਘਿਰਣਿਤ ਮਨਬਚਨੀ : ਐਸੇ ਅੰਨ੍ਹੇ ਤੇ ਡੂੰਘੇ ਖੂਹ ਵਿੱਚ ਸਿੱਟਿਐ ਮੇਰਾ ਪੁ ਕਿ ਕੋਈ ਬਲੀ ਪੀਰ ਫ਼ਕੀਰ ਵੀ ਕੱਢਣਾ ਚਾਹੇ ਤਾਂ ਵੀ ਨਾ ਨਿਕਲੇ। (ਸਲਵਾਨ, ਪੰਨਾ 5

ਔਲਖ ਨੇ ਪੂਰਨ ਦੀ ਮਾਨਸਿਕ ਦੁਚਿੱਤੀ ਨੂੰ ਚੇਤਨ, ਅਰਧ-ਚੇਤਨ ਅਤੇ ਸੁਚੇਤ ਮਨ ਕਸ਼ਮਕਸ਼ ਰਾਹੀਂ ਪ੍ਰਗਟ ਕੀਤਾ ਹੈ। ਲੂਣੀ ਦੇ ਹੁਸਨ ਦਾ ਕਾਇਲ ਪੂਰਨ ਦਾ ਅਰਧ ਚੇਤਨ ਮਨ ਸ ਸਮਾਜਕ ਬੰਧਨਾਂ ਨੂੰ ਤੋੜ ਕੇ ਲੂਣੀ ਨੂੰ ਪ੍ਰਾਪਤ ਕਰਨਾ ਆਪਣਾ ਹੱਕ ਸਮਝਦਾ ਹੈ, ਪਰ ਚੇਤਨ ਮਨ ਉ ਨੂੰ ਦੁਨਿਆਵੀ ਵਰਜਨਾਵਾਂ ਦਾ ਅਹਿਸਾਸ ਕਰਵਾਉਂਦਾ ਹੋਇਆ ਆਪਣੀ ਸੀਮਾ ਵਿੱਚ ਰਹਿਣ ਤਾੜਨਾ ਕਰਦਾ ਹੈ ਅਤੇ ਸੁਚੇਤ ਮਨ ਰਿਸ਼ਤਿਆਂ ਦੀ ਸੁੱਚਤਾ ਦਾ ਅਹਿਸਾਸ ਕਰਵਾਉਂਦਾ ਹੋਇ ਉਸ ਨੂੰ ਅਜਿਹਾ ਕਰਨ ਤੋਂ ਬਾਰ ਬਾਰ ਹੋੜਦਾ ਹੈ। ਨਾਟਕਕਾਰ ਨੇ ਮਨ ਦੀਆਂ ਤਿੰਨੋਂ ਸਥਿਤੀਆਂ ਮੰਚ ਉਤੇ ਅਵਾਜ਼ਾਂ ਦੇ ਟਕਰਾਓ ਰਾਹੀਂ ਉਭਾਰਦਿਆਂ ਪੂਰਨ ਨੂੰ ਬੁਰੀ ਤਰ੍ਹਾਂ ਬੌਂਦਲਿਆਂ ਦਿਖਾ ਨਾਟਕੀ ਪ੍ਰਭਾਵ ਨੂੰ ਤਿਖਿਆਂ ਕਰਨ ਦੀ ਕੋਸ਼ਿਸ਼ ਕੀਤੀ ਹੈ।

*ਅਰਧ ਚੇਤਨ ਮਨ : ਕੀ ਸੂਰਤ ਘੜੀ ਐ ਰੱਬ ਨੇ ਜਿਵੇਂ ਆਕਾਸ਼ ਦੀ ਪਰੀ ਆ ਉਤਰੀ ਹੋਏ ਧਰਤ 'ਤੇ।......*

*ਚੇਤਨ ਮਨ : ਪਾਗਲ ਹੋ ਗਿਆ ਤੂੰ?*

*ਸੁਚੇਤਮਨ : ਪੂਰਨ ਤੂੰ ਚੰਗੀ ਤਰ੍ਹਾਂ ਜਾਣਦਾ ਹੈਂ। ਤੂੰ ਭਗਵਾਨ ਦਾ ਨਹੀਂ ਸਲਵਾਨ ਦਾ ਪੁੱਤਰ ਹੈਂ। ਲੂ ਤੇਰੀ ਚਾਚੀ ਹੀ ਨਹੀਂ, ਸਗੋਂ ਤੇਰੀ ਮਾਂ ਵੀ ਹੈ। (ਸਲਵਾਨ, ਪੰਨਾ 34-36)*

ਅਧੂਰੇ ਅਤੇ ਅਪੂਰਨ ਵਾਕਾਂ ਨੂੰ ਵੀ ਰਚਨਾਤਮਕ ਜੁਗਤ ਦੇ ਤੌਰ ਉਤੇ ਵਰਤੋਂ ਦਾ ਪ੍ਰਚਲ ਨਾਟਕ ਵਿਚ ਨਜ਼ਰ ਆਉਂਦਾ ਹੈ। ਨਾਟਕ ਦੀ ਲਿਖਤ ਵਿੱਚ ਬਿੰਦੀਆਂ ਦਾ ਪ੍ਰਯੋਗ ਅਤੇ ਮੰਚੀ ਪ ਸ਼ਕਾਰੀ ਵੇਲੇ ਅਭਿਨੇਤਾਵਾਂ ਦਾ ਬੋਲਦੇ ਬੋਲਦੇ ਅਚਾਨਕ ਚੁੱਪ ਕਰ ਜਾਣਾ ਪਾਤਰਾਂ ਦੇ ਮਨ ਦੀਆਂ ਜਟਿਲਤਾਵਾਂ ਅਤੇ ਪੇਚੀਦਗੀਆਂ ਨੂੰ ਪ੍ਰਗਟਾਉਣ ਦੀ ਇਕ ਹੋਰ ਕਾਰਗਰ ਜੁਗਤ ਹੈ। ਅਜਿਹ ਸਥਿਤੀ ਵਿੱਚ ਜਿਥੇ ਭਾਸ਼ਾ ਪਾਤਰਾਂ ਦੀਆਂ ਮਾਨਸਿਕ ਗੁੰਝਲਾਂ ਨੂੰ ਪ੍ਰਗਟਾਉਣ ਤੋਂ ਅਸਮਰੱਥ ਹੋਵ ਉਥੇ ਇਸ ਵਿਧੀ ਦੀ ਵਰਤੋਂ ਕੀਤੀ ਜਾਂਦੀ ਹੈ। ਕਹਿਣ ਤੋਂ ਭਾਵ ਕਿ ਨਾਟਕ ਵਿੱਚ ਬਹੁਤ ਕੁਝ ਅਣਕਿਹਾ ਹੁੰਦਾ ਹੈ ਜਿਸ ਵਿੱਚ ਚੇਤੰਨ ਪਾਠਕ ਅਤੇ ਸਜੱਗ ਦਰਸ਼ਕ ਅਰਥ ਪਾ ਕੇ ਰਚਨਾ ਨੂੰ ਨਵੇ ਵਿਸਤਾਰ ਦੇਣ ਵਿੱਚ ਮਦਦ ਕਰਦੇ ਹਨ। ਗਾਰਗੀ ਦੇ ਨਾਟਕ ਕਣਕ ਦੀ ਬੱਲੀ ਵਿੱਚ ਤਾਰੋ ਦੇ ਖੂਹ ਵਿੱਚ ਛਾਲ ਮਾਰਨ ਮਗਰੋਂ ਨਰਾਇਣੇ ਦੇ ਬੋਲ ਇਸੇ ਵਿਧੀ ਦੇ ਅਨੁਰੂਪ ਉਚਾਰੇ ਗਏ ਹਨ।

*ਨਰਾਇਣਾ : ਮੈਂ ਤੁਹਾਨੂੰ ਇੱਕ ਗੱਲ ਦੱਸਣ ਆਇਆ ਹਾਂ.... ਮੈਂ ਬੀੜ ਵਿੱਚ ਜਾ ਰਿਹਾ ਸਾਂ...ਮੈਂ ਕਿਸੇ ਨੂੰ ਨੱਸਦੇ ਹੋਏ ਦੇਖਿਆ...ਚੁੰਨੀ ਲੱਥੀ ਹੋਈ....ਸਿਰ ਦੇ ਵਾਲ ਖੁਲ੍ਹੇ ਹੋਏ ....ਇਹ ਤਾਰੋ ਸੀ....ਉ ਨੇ ਖੂਹ ਵਿੱਚ ਛਾਲ ਮਾਰ ਦਿੱਤੀ। (ਕਣਕ ਦੀ ਬੱਲੀ, ਪੰਨਾ 76)*

ਰੋਸ਼ਨੀ ਵਿਉਂਤਕਾਰੀ ਨਾਟਕ ਪ੍ਰਦਰਸ਼ਨੀ ਦੀ ਇਕ ਹੋਰ ਮਹੱਤਵਪੂਰਨ ਜੁਗਤ ਹੈ। ਆਮ ਤੌਰ 'ਤੇ ਰੋਸ਼ਨੀ ਦੇ ਪ੍ਰਭਾਵ ਨਾਲ ਨਾਟਕਾਰ ਉਨ੍ਹਾਂ ਨਾਟ ਸਥਿਤੀਆਂ ਨੂੰ ਵਧੇਰੇ ਉਘਾੜਦਾ ਹੈ ਜਿਨ੍ਹਾਂ ਉਤੇ ਦਰਸ਼ਕਾਂ ਦਾ ਧਿਆਨ ਫ਼ੋਕਸ ਕੀਤੇ ਜਾਣ ਦੀ ਲੋੜ ਹੁੰਦੀ ਹੈ। ਅਜਿਹੀ ਸਥਿਤੀ ਵਿੱਚ ਮੰਚ ਦੇ ਬਾਕੀ ਹਿੱਸੇ ਉਤੇ ਰੋਸ਼ਨੀ ਮੱਧਮ ਕਰ ਦਿੱਤੀ ਜਾਂਦੀ ਹੈ। ਪਾਤਰਾਂ ਦੇ ਅੰਦਰੂਨੀ ਜਗਤ ਨੂੰ ਦਰਸਾਉਣ ਲਈ ਰੋਸ਼ਨੀਆਂ ਦੇ ਮਹੱਤਵ ਤੋਂ ਬੇਮੁਖ ਨਹੀਂ ਹੋਇਆ ਜਾ ਸਕਦਾ। ਅਜੋਕਾ ਦਰਸ਼ਕ ਬੌਧਿਕ ਤੌਰ ਉਤੇ



ਪਹਿਲਾਂ ਨਾਲੋਂ ਕਿਤੇ ਵੱਧ ਚੇਤੰਨ ਹੋਇਆ ਹੈ। ਲੰਮੇ ਲੰਮੇ ਟੀ. ਵੀ. ਸੀਰੀਅਲਾਂ ਨੇ ਉਸ ਨੂੰ ਗੁੰਝਲਦਾਰ ਤੇ ਜਟਿਲ ਕਥਨਕ ਵਾਲੇ ਨਾਟਕ ਸਮਝਣ ਦੀ ਸੂਝ ਨਿਸ਼ਚੇ ਹੀ ਪ੍ਰਦਾਨ ਕੀਤੀ ਹੈ। ਅਜਿਹੀ ਸਥਿਤੀ ਵਿੱਚ ਰੋਸ਼ਨੀਆਂ ਦੇ ਵਧਦੇ ਘਟਦੇ ਪ੍ਰਭਾਵ ਤਹਿਤ ਉਹ ਪਾਤਰਾਂ ਦੇ ਮਾਨਸਿਕ ਉਤਰਾ ਚੜ੍ਹਾਅ ਨੂੰ ਸਮਝਣ ਵਿੱਚ ਸਮਰੱਥ ਹੋਇਆ ਹੈ। ਆਤਮਜੀਤ ਦਾ ਨਾਟਕ ਮੈਂ ਤਾਂ ਇਕ ਸਾਰੰਗੀ ਹਾਂ ਸੰਨ 2002 ਵਿੱਚ ਆਤਮਜੀਤ ਦੀ ਨਿਰਦੇਸ਼ਨਾ ਅਧੀਨ ਟੈਗੋਰ ਥੀਏਟਰ ਚੰਡੀਗੜ੍ਹ ਵਿਖੇ ਖੇਡਿਆ ਗਿਆ ਸੀ। ਇਸ ਨਾਟਕ ਵਿੱਚ ਰੋਸ਼ਨੀਆਂ ਅਤੇ ਸੰਗੀਤ ਦਾ ਤਾਲਮੇਲ ਨਾਟਕ ਦੇ ਥੀਮ ਨੂੰ ਬਹੁਪਰਤੀ ਬਣਾਉਣ ਵਿੱਚ ਸਰਗਰਮ ਭੂਮਿਕਾ ਨਿਭਾਉਣ ਵਾਲਾ ਸੀ। ਨਾਟਕ ਵਿਚਲੀਆਂ ਤਿੰਨੋਂ ਨਾਰੀ ਪਾਤਰਾਂ ਦਾ ਚੁਸਤ ਦਰੁਸਤ ਅੰਦਾਜ਼, ਹਰੇਕ ਦ੍ਰਿਸ਼ ਮਗਰੋਂ ਉਨ੍ਹਾਂ ਦੇ ਬੜੀ ਫ਼ੁਰਤੀ ਨਾਲ ਬਦਲੇ ਜਾਂਦੇ ਪਹਿਰਾਵੇ, ਵਾਲਾਂ ਦੇ ਬਦਲਦੇ ਹੋਏ ਸਟਾਈਲ, ਰੋਸ਼ਨੀਆਂ ਦੀ ਘਟਦੀ ਵਧਦੀ ਵਰਤੋਂ ਵਿੱਚ ਉਨ੍ਹਾਂ ਦੀ ਘਟ ਰਹੀ ਉਮਰ ਦਾ ਬੜੀ ਕਲਾਤਮਕਤਾ ਨਾਲ ਅਹਿਸਾਸ ਕਰਵਾ ਰਹੇ ਸਨ। ਦਰਅਸਲ ਰੋਸ਼ਨੀ ਦੀ ਸਹੀ ਵਿਉਂਤਕਾਰੀ ਨਾਟ-ਪਾਠ ਵਿਚਲੀਆਂ ਛੁਪੀਆਂ ਸੰਭਾਵਨਾਵਾਂ ਨੂੰ ਸਾਕਾਰ ਕਰਨ ਦੀ ਮਹੱਤਵਪੂਰਨ ਵਿਧੀ ਹੈ। ਅਦਾਕਾਰਾਂ ਦੇ ਸੂਖਮ ਤੋਂ ਸੂਖਮ ਭਾਵਾਂ ਨੂੰ ਦਰਸ਼ਕਾਂ ਤੱਕ ਪੁਚਾਉਣ ਵਿੱਚ ਰੋਸ਼ਨੀ ਸਭ ਤੋਂ ਵੱਧ ਸਹਾਇਕ ਤੱਤ ਹੈ। ਸਮੇਂ ਅਤੇ ਸਥਾਨ ਦੀ ਏਕਤਾ ਨੂੰ ਅਨੇਕਤਾ ਵਿੱਚ ਬਦਲਣ ਵੇਲੇ ਵੀ ਰੋਸ਼ਨੀ ਦੀ ਮਹੱਤਤਾ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ।

ਭਰਤਮੁਨੀ ਨੇ ਅਦਾਕਾਰੀ ਦੇ ਵੱਖ ਵੱਖ ਪਹਿਲੂਆਂ ਦਾ ਮਹੱਤਵ ਦਰਸਾਉਂਦਿਆਂ ਆਹਾਰਯ ਪੱਖ ਉਤੇ ਵੀ ਵਿਸ਼ੇਸ਼ ਬਲ ਦਿੱਤਾ ਹੈ ਜਿਸਨੂੰ ਰੂਪ-ਸਜਾ ਦੇ ਅੰਤਰਗਤ ਵਿਚਾਰਿਆ ਜਾਂਦਾ ਹੈ। ਦਰਅਸਲ ਇਸ ਪ੍ਰਸੰਗ ਵਿੱਚ ਮਹੱਤਵਪੂਰਨ ਗੱਲ ਦੇਖਣ ਵਾਲੀ ਇਹ ਹੁੰਦੀ ਹੈ ਕਿ ਨਾਟਕ ਦੀ ਪ੍ਰਦਰਸ਼ਨੀ ਤਕਨੀਕੀ ਸਹੂਲਤਾਂ ਨਾਲ ਲੈਸ ਪ੍ਰੋਸੀਨੀਅਮ ਥੀਏਟਰ ਵਿੱਚ ਹੋਣੀ ਹੈ ਜਾਂ ਕਿਸੇ ਕਾਲਜ ਸਕੂਲ ਦੀ ਸਧਾਰਨ ਮੰਚ ਉਤੇ। ਥੀਏਟਰ ਵਿੱਚ ਖੇਡੇ ਜਾਣ ਵਾਲੇ ਨਾਟਕ ਦੇ ਅਦਾਕਾਰਾਂ ਦੀ ਰੂਪ-ਸਜਾਵਟ ਅਤੇ ਮੇਕਅੱਪ ਦੀ ਬਹੁਤੀ ਲੋੜ ਨਹੀਂ ਹੁੰਦੀ ਪਰ ਉਸੇ ਹੀ ਪੇਸ਼ਕਾਰੀ ਨੂੰ ਸਧਾਰਨ ਮੰਚ ਉਤੇ ਖੇਡੇ ਜਾਣ ਵੇਲੇ ਮੇਕਅੱਪ ਦੇ ਮਹੱਤਵ ਨੂੰ ਵੱਖਰੇ ਦ੍ਰਿਸ਼ਟੀਕੋਣ ਤੋਂ ਦੇਖਿਆ ਜਾਂਦਾ ਹੈ। ਭਾਰਤੀ ਅਤੇ ਪੱਛਮੀ ਨਾਟ ਆਚਾਰੀਆਂ ਨੇ ਨਾਟਕ ਦੇ ਤੱਤਾਂ ਉਤੇ ਵਿਚਾਰ ਕਰਦਿਆਂ ਅਦਾਕਾਰੀ ਦੇ ਅੰਤਰਗਤ, ਦ੍ਰਿਸ਼-ਸੱਜਾ, ਪਾਤਰਾਂ ਦੇ ਮੇਕਅੱਪ ਅਤੇ ਪਹਿਰਾਵੇ ਦੀ ਮਹੱਤਤਾ ਬਾਰੇ ਬੜੀ ਵਿਸਤਾਰ ਪੂਰਬਕ ਚਰਚਾ ਕੀਤੀ ਹੈ। ਪੰਜਾਬ ਵਿੱਚ ਪ੍ਰੋਫ਼ੈਸ਼ਨਲ ਥੀਏਟਰ ਪਰੰਪਰਾ ਦੀ ਕਮੀ ਕਾਰਨ ਬਹੁਤਾ ਨਾਟਕ ਯੂਥ ਫੈਸਟੀਵਲਾਂ ਰਾਹੀਂ ਜਾਂ ਸ਼ੌਕੀਆ ਨਾਟ ਮੰਡਲੀਆਂ ਰਾਹੀਂ ਪ੍ਰਵਾਨ ਚੜ੍ਹਿਆ ਹੈ। ਆਰਥਕ ਤੰਗੀਆਂ ਕਾਰਨ ਰੂਪ-ਸੱਜਾ ਉਤੇ ਹੋਣ ਵਾਲੇ ਖਰਚੇ ਤੋਂ ਅਕਸਰ ਪਰਹੇਜ਼ ਹੀ ਕੀਤਾ ਜਾਂਦਾ ਹੈ। ਮੰਚ ਦੀ ਸਿਖਲਾਈ ਅਤੇ ਥੀਏਟਰ ਵਰਕਸ਼ਾਪਾਂ ਦੀ ਕਮੀ ਕਾਰਨ ਵੀ ਇਹ ਪੱਖ ਬਹੁਤਾ ਅਣਗੌਲਿਆ ਹੀ ਨਜ਼ਰ ਆਉਂਦਾ ਹੈ। ਦ੍ਰਿਸ਼ ਸੱਜਾ ਦੇ ਨਾਲ ਨਾਲ ਮੰਚ-ਸੱਜਾ ਦੇ ਪੱਖ ਨੂੰ ਵੀ ਕਿਸੇ ਤਰ੍ਹਾਂ ਘਟਾ ਕੇ ਨਹੀਂ ਦੇਖਿਆ ਜਾਣਾ ਚਾਹੀਦਾ। ਕਿਉਂਕਿ ਨਾਟਕੀ ਲਿਖਤ ਅੰਦਰ ਲੁਕੀਆਂ ਸੰਭਾਵਨਾਵਾਂ ਨੂੰ ਉਜਾਗਰ ਕਰਨ ਵਿੱਚ ਹੋਰ ਪਹਿਲੂਆਂ ਦੇ ਨਾਲ ਨਾਲ ਮੰਚ ਸੱਜਾ ਦੀ ਅਹਿਮੀਅਤ ਵੀ ਕਿਸੇ ਤਰ੍ਹਾਂ ਘੱਟ ਨਹੀਂ ਹੁੰਦੀ।

ਸਾਰ ਰੂਪ ਵਿੱਚ ਇਹ ਕਹਿਣਾ ਕੋਈ ਵਾਧਾ ਨਹੀਂ ਹੋਵੇਗਾ ਕਿ ਪੰਜਾਬੀ ਨਾਟਕ ਨੇ ਵਿਚਾਰਾਂ ਦੇ ਪ੍ਰਤਿਪਾਦਨ ਲਈ ਯੂਨਾਨੀ, ਸੰਸਕ੍ਰਿਤ ਅਤੇ ਲੋਕ ਨਾਟ ਪਰੰਪਰਾ ਦੀਆਂ ਸੰਚਾਰ ਜੁਗਤਾਂ ਨੂੰ ਹੀ ਕੇਵਲ ਆਧਾਰ ਨਹੀਂ ਬਣਾਇਆ, ਸਗੋਂ ਪੰਜਾਬੀ ਥੀਏਟਰ ਦੀਆਂ ਸੀਮਾਵਾਂ ਅਤੇ ਨਾਟ-ਸਹੂਲਤਾਂ ਦੀ ਕਮੀ ਦੇ ਬਾਵਜੂਦ ਵਿਲੱਖਣ ਕਿਸਮ ਦੀਆਂ ਰਚਨਾਤਮਕ ਜੁਗਤਾਂ ਦੀ ਤਲਾਸ਼ ਕੀਤੀ ਹੈ। ਇਉਂ ਸੀਮਤ ਸੋਮਿਆਂ ਦੇ ਬਾਵਜੂਦ ਥੀਏਟਰ ਦੀਆਂ ਵਿਹਾਰਕ ਲੋੜਾਂ ਦੀ ਬਾਖ਼ੂਬੀ ਪੂਰਤੀ ਕਰਦਿਆਂ ਪੰਜਾਬੀ ਰੰਗਮੰਚ ਦੇ ਨਵੇ ਦਿਸਹੱਦੇ ਉਜਾਗਰ ਹੋਏ ਹਨ। ਜਿਸ ਦਾ ਸਿਹਰਾ ਪੰਜਾਬੀ ਨਾਟਕਕਾਰਾਂ ਅਤੇ ਨਾਟ-ਨਿਰਦੇਸ਼ਕਾਂ ਦੇ ਸਿਰ ਬੱਝਣਾ ਬਣਦਾ ਹੈ।

[ਐਸੋਸੀਏਟ ਪ੍ਰੋਫੈਸਰ, ਪੰਜਾਬੀ ਅਧਿਐਨ ਸਕੂਲ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]

# ਮੈਂ ਦੀਵੇ ਕਿਸ ਤਰ੍ਹਾਂ ਬਾਲ੍ਹਾਂ [ਸ਼ਿਵਨਾਥ]

*ਤੁਸੀਂ ਵੇਖੇ ਨਹੀਂ ਹੋਣੇ ਕਦੀ ਵੀ ਘਰ ਦਰਖਤਾਂ 'ਤੇ*
*ਤੇ ਨਾ ਹੀ ਵੇਖਿਆ ਹੋਣੈ ਕਦੇ ਇਸ ਢੰਗ ਦਾ ਜੀਵਨ*
*ਉਹ ਇਕ ਬੋਰੀ 'ਚ ਪਾ ਕੇ ਘਰ ਸਵੇਰੇ ਟੰਗ ਜਾਂਦੇ ਨੇ*
*ਤੇ ਆਪੀਂ ਲੰਘ ਜਾਂਦੇ ਨੇ ਕਿਤੋਂ ਭਾਲਣ ਨੂੰ ਮਜ਼ਦੂਰੀ*

ਮੈਂ ਚੰਡੀਗੜ੍ਹ ਵਿਚ ਦੂਰ ਦੁਰੇਡੇ ਰਾਜਾਂ ਤੋਂ ਮਜ਼ਦੂਰੀ ਕਰਨ ਆਏ ਭਈਆਂ ਦੀ ਉਪਰੋਕ ਵਿਥਿਆ ਤੋਂ ਸੱਚ ਮੁੱਚ ਹੀ ਜਾਣੂ ਨਹੀਂ ਹਾਂ। ਮੈਂ ਸਾਈਕਲ ਤੋਂ ਸਕੂਟਰ ਤੇ ਕਾਰ ਵਾਲਾ ਹੋ ਚੁੱਕਿ ਹਾਂ ਤੇ ਕਾਰ ਵਾਲੇ ਕੋਲ ਏਨੀ ਵਿਹਲ ਕਿੱਥੇ ਹੁੰਦੀ ਹੈ ਕਿ ਉਹ ਇਹ ਸਭ ਕੁਝ ਵੇਖ ਜਾਂ ਵੇਖ ਸ ਆਪਣੀ ਗੱਡੀ ਆਪ ਚਲਾਉਣ ਵਾਲੇ ਨੂੰ ਤਾਂ ਉਹ ਖੇਤ ਵੀ ਦਿਸਣੋਂ ਹਟ ਜਾਂਦੇ ਹਨ ਜਿਹਨਾਂ ਵਿ ਉਸ ਨੇ ਗੋਡੀ, ਵਾਢੀ ਤੇ ਵਾਹੀ ਕੀਤੀ ਹੁੰਦੀ ਹੈ। ਉਸਦਾ ਪੂਰਾ ਧਿਆਨ ਉਸ ਸੜਕ ਵੱਲ ਹੁੰਦਾ ਜਿਸ ਉੱਤੇ ਬੰਦੇ, ਪਸ਼ੂ ਤੇ ਵਾਹਨ ਤੁਰ ਰਹੇ ਹੁੰਦੇ ਹਨ। ਹਾਦਸੇ ਤੋਂ ਬਚਣਾ ਕਿੰਨਾ ਜ਼ਰੂਰੀ ਹੈ, ਵਾਹਨ ਵਾਲੇ ਵੀ ਜਾਣਦੇ ਹਨ।

ਹਾਂ, ਮੈਂ ਇਹਨਾਂ ਸਤਰਾਂ ਦੇ ਲੇਖਕ ਨੂੰ ਤੱਕਦਾ ਰਿਹਾ ਹਾਂ। ਕੇਵਲ ਏਸ ਲਈ ਕਿ ਮੈਂ ਉਸ ਜਾਣੂ ਸਾਂ। ਉਹ ਦਿਨ ਭਰ ਅੰਗਰੇਜ਼ੀ, ਹਿੰਦੀ ਤੇ ਪੰਜਾਬੀ ਦੇ ਰਸਾਲੇ ਵੰਡ ਕੇ ਰੋਜ਼ੀ ਰੋਟੀ ਕਮਾਉਂਦਾ ਹੈ ਕਿਸੇ ਵੇਲੇ ਦਰਜ਼ੀ ਦਾ ਕੰਮ ਵੀ ਕਰਦਾ ਰਿਹਾ ਹੈ। ਹੋ ਸਕਦਾ ਹੈ ਕਿ ਉਸ ਕੰਮ ਵਿਚ ਉਸਨੂੰ ਅਜਿ ਸਫਲਤਾ ਨਹੀਂ ਹੋਈ ਜਿਹੋ ਜਿਹੀ ਹੋਣੀ ਚਾਹੀਦੀ ਸੀ। ਤੇ ਇਹ ਵੀ ਹੋ ਸਕਦਾ ਹੈ ਕਿ ਦਰਜ਼ੀਪੁ ਕਰਦਿਆਂ ਉਹ ਇਹ ਕੁਝ ਨਹੀਂ ਸੀ ਕਰ ਸਕਦਾ ਜਿਹੜਾ ਕਰ ਰਿਹਾ ਹੈ। ਸਵੇਰ ਤੋਂ ਸ਼ਾਮ ਤ ਸਾਈਕਲ ਚਲਾ ਕੇ ਰਸਾਲੇ ਵੰਡਣ ਤੇ ਦੁਨੀਆਂ ਵੇਖਣ ਦਾ ਕੰਮ, ਜਿਸਦੇ ਬਾਰੇ ਮਿਰਜ਼ਾ ਗ਼ਾਲਿਬ ਦ ਸ਼ਿਅਰ ਹੈ:

*ਬਨਾ ਕਰ ਫ਼ਕੀਰੋਂ ਕਾ ਹਮ ਭੇਸ ਗ਼ਾਲਿਬ,*
*ਤਮਾਸ਼ਾ-ਏ ਅਹਿਲ-ਏ ਕਰਮ ਦੇਖਤੇ ਹੈਂ*

ਮੇਰੀ ਮੁਰਾਦ ਉਸ ਕਵੀ ਤੋਂ ਹੈ, ਜਿਸਦੀ ਨਵੀਂ ਕਾਵਿ ਪੁਸਤਕ ਹੁਣੇ ਹੁਣੇ ਛਪੀ ਹੈ। ਨਾਂ ਹੈ 'ਮੈਂ ਦੀਵੇ ਕਿਸ ਤਰ੍ਹਾਂ ਬਾਲ੍ਹਾਂ' (ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ, ਪੰਨੇ 108, ਮੁੱਲ 125 ਰੁਪਏ)। ਉਸਦੇ ਅਹਿਲ-ਏ-ਕਰਮ ਵਿਚ ਉੱਤਰ ਪ੍ਰਦੇਸ਼, ਬਿਹਾਰ ਤੇ ਧੁਰ ਦੱਖਣ ਤੋਂ ਆਏ ਮਜ਼ਦੂਰ ਲੋਕ ਹਨ ਜਿਹਨਾਂ ਨੂੰ ਉਹ ਆਪਣੇ ਸਾਈਕਲ ਦੀ ਸਵਾਰੀ ਕਰਦਾ ਪੈਦਲ ਤੁਰਦਿਆਂ ਤੱਕਦਾ ਹੈ। ਉਹ ਜਿਸਨੂੰ ਮੈਂ ਆ ਹੀ ਦੁਪਹਿਰੇ ਕਿਸੇ ਸੰਘਣੇ ਰੁੱਖ ਦੀ ਛਾਵੇਂ ਬੈਠਾ ਕਾਗਜ਼ ਤੇ ਰਸਾਲੇ ਫਰੋਲਦਾ ਤੱਕਦਾ ਹਾਂ। ਉਸਦ ਸਾਈਕਲ ਕੋਲ ਹੀ ਸਟੈਂਡ ਉੱਤੇ ਖੜ੍ਹਾ ਕੀਤਾ ਹੁੰਦਾ ਹੈ। ਹੋ ਸਕਦਾ ਹੈ ਉਸਨੇ ਬੋਰੀ ਵਿਚ ਬੰਨ੍ਹ ਕੇ ਲਟਕਾਇਆ ਘਰ ਕਿਸੇ ਏਸ ਤਰ੍ਹਾਂ ਦੀ ਬੈਠਕ ਸਮੇਂ ਹੀ ਤੱਕਿਆ ਹੋਵੇ।

ਮੈਨੂੰ ਉਪਰੋਕਤ ਸਤਰਾਂ ਦੀ ਟੇਕ ਲੈ ਕੇ ਗੱਲ ਕਰਨੀ ਸੌਖੀ ਲਗਦੀ ਹੈ। ਉਂਞ ਮੇਰੇ ਕੋਲ ਟੱਬਰਦਾਰੀ ਨਾਂ ਦੀ ਕਵਿਤਾ ਵੀ ਹੈ ਜਿਹੜੀ ਉਸਨੇ ਏਸੇ ਤਰ੍ਹਾਂ ਦੀ ਬੈਠਕ ਵਿਚ ਲਿਖੀ ਹੋ ਸਕਦੀ ਹੈ। ਉ ਕਵਿਤਾ ਵਿਚ ਉਹ ਸਪਸ਼ਟ ਮੰਨਦਾ ਹੈ ਕਿ ਦੇਰ ਸਮੇਂ ਪਿੱਛੋਂ ਵੀ ਉਸਨੂੰ ਇਹ ਸੋਝੀ ਨਹੀਂ ਆਈ ਕਿ

*ਕੀ ਹੁੰਦੇ ਬਰ ਮੇਚ ਕੇ ਤੁਰਨਾ/ਕੀ ਹੁੰਦੀ ਏ ਟੱਬਰਦਾਰੀ।*

ਉਸ ਦੀ ਪਤਨੀ ਉਸ ਦੇ ਬਾਰੇ ਕੀ ਕਹਿੰਦੀ ਹੈ, ਇਹ ਗੱਲ ਵੀ ਪੜ੍ਹਨ ਵਾਲੀ ਹੈ:

*ਕਈ ਵਾਰ ਉਹ ਖਿੱਝ ਕੇ ਮੈਨੂੰ ਇਥੋਂ ਤਕ ਵੀ ਕਹਿ ਉੱਠਦੀ ਹੈ*
*'ਖ਼ਬਰੇ ਤੈਨੂੰ ਕਿਸਨੇ ਟੱਬਰਦਾਰ ਬਣਾਇਐ।*
*ਬਣਿਆ ਫਿਰਦੈਂ ਵੱਡਾ 'ਰੈਟਰ'*



*ਮੈਂ ਤੇਰੇ ਇਸ ਰੈਟਰਪੁਣੇ ਨੂੰ ਦੱਸ ਰਗੜ ਕੇ ਕਿੱਥੇ ਲਾਵਾਂ?*
*ਉੱਪਰ ਲਵਾਂ ਕਿ ਹੇਠ ਵਛਾਵਾਂ?*
*ਤੇ ਤੇਰੇ 'ਸਨਮਾਨ ਮਮੈਂਟੋ' ਕਿਸ ਮੰਦਰ ਦੀ ਭੇਂਟ ਚੜ੍ਹਾਵਾਂ?*
*ਜਾਂ ਫਿਰ ਦੱਸ ਕਿ ਇਹਨਾਂ ਨੂੰ ਮੈਂ, ਕਾਹਦੇ ਲਈ ਸਾਂਭ ਕੇ ਰੱਖਾਂ?*
*ਨਾ ਇਹਨਾਂ ਦੀਆਂ, ਬਣਨ ਥਾਪੀਆਂ, ਨਾ ਇਹਨਾਂ ਦੀਆਂ ਬਣਨ ਖੜਾਵਾਂ।*

ਸ਼ਿਵ ਨਾਥ ਦੀ ਸਮੁੱਚੀ ਕਵਿਤਾ ਉਸਦੀ ਡਾਇਰੀ ਦੇ ਉਹ ਪੰਨੇ ਹਨ ਜਿਹੜੇ ਉਸਨੇ ਧੁੱਪਾਂ ਤੋਂ ਬਚਣ ਲਈ ਰੁੱਖਾਂ ਦੀ ਛਾਵੇਂ ਬਹਿ ਕੇ ਕਾਲੇ ਕੀਤੇ ਹਨ।

*ਰਾਗ ਨੂੰ ਰੰਗਾਂ 'ਚ ਬੰਨ੍ਹਣਾ*
*ਪੈਦਾ ਕਰਨੀ ਤੂਲਕਾ ਨੂੰ ਛੇੜ ਕੇ ਚੁੱਪ 'ਚੋਂ ਆਵਾਜ਼*
*ਇਹੀ ਤਾਂ ਹੁੰਦੀ ਏ ਸ਼ਾਇਦ, ਸਿਖ਼ਰ ਦੀ ਕੋਈ ਕਲਾ।*
*ਏਸ ਨੂੰ ਤਾਂ ਕਿਹਾ ਜਾਂਦਾ ਏ, ਬੰਦੇ ਦਾ ਕਮਾਲ।*
*ਬੋਲ ਪੈਂਦੀ ਏ ਖ਼ਲਾਅ 'ਚੋਂ ਬਾਂਸਰੀ, ਉੱਡਣ ਲਗਦੇ ਨੇ ਬਿਨਾਂ ਖੰਭੋਂ ਖਿਆਲ*
*ਕੁਝ ਕੁ ਥਾਂ ਵਿਚ ਸਿਮਿਟ ਜਾਂਦੀ ਏ, ਸ੍ਰਿਸ਼ਟੀ! ਦੂਰ ਤਕ ਜਾਂਦਾ ਏ, ਜ਼ੱਰੇ ਦਾ ਖਿਲਾਰ।*
*ਢੇਰ ਸਦੀਆਂ ਤੋਂ ਗਵਾਚੇ ਕਾਫਲੇ, ਆ ਖਲੋਂਦੇ ਨੇ ਨਜ਼ਰ ਦੇ ਸਾਹਮਣੇ*
*ਜਦ ਕਦੇ ਵੀ ਹੁਨਰ ਨੂੰ ਹਰਕਤ ਮਿਲੇ, ਜਾਗ ਪੈਂਦੇ ਨੇ ਹਜ਼ਾਰਾਂ ਚਮਤਕਾਰ।*
*ਜਦ ਕਦੇ ਛੂੰਹਦੀ ਏ, ਆਪਣੀ ਸਿਖ਼ਰ ਨੂੰ ਕੋਈ ਕਲਾ*
*ਜਦ ਕਦੇ ਆਉਂਦਾ ਹੈ, ਸੋਚੀ 'ਤੇ ਨਿਖਾਰ।*

ਇਹਨਾਂ ਵਿਚ ਉਦਾਸੀ ਦੇ ਉਹ ਪਲ ਵੀ ਸ਼ਾਮਲ ਹਨ ਜਿਹੜੇ ਉਸਨੇ ਸਵੈ-ਚਿੰਤਨ ਦੇ ਲੇਖੇ ਲਾਏ ਹਨ:

*ਮੈਂ ਨਹੀਂ ਤੱਕਿਆ 'ਕੋਣਾਰਕ', ਨਾ ਅਜੰਤਾ ਤੇ ਅਲੋਰਾ*
*ਮੈਂ ਤਾਂ ਚੰਡੀਗੜ੍ਹ ਵੀ ਪੂਰਾ, ਗਾਹ ਨਹੀਂ ਸਕਿਆ ਅਜੇ*
*ਕਿਸ ਤਰ੍ਹਾਂ ਹੋਵੇਗਾ ਫਿਰ, ਅਨੁਭਵ ਵਿਸ਼ਾਲ?*
*ਸਾਹਮਣੇ ਮੇਰੇ ਹੈ ਇਹ, ਭਖ਼ਦਾ ਸਵਾਲ।*

*ਕਹਿਣ ਨੂੰ ਤਾਂ ਮੈਂ ਵੀ ਪੈਗੰਬਰ ਹਾਂ, ਆਪਣੇ ਜੁੱਗ ਦਾ*
*ਮੈਂ ਵੀ ਕਰ ਸਕਦਾ ਹਾਂ ਸਭ ਕੁਝ, ਵੇਖਿਆ-ਸੁਣਿਆ ਬਿਆਨ*
*ਪਰ ਮੈਂ ਜਾਵਾਂਗਾ ਕਿਵੇਂ, ਉਸ ਆਪਣੀ ਸੀਮਾ ਤੋਂ ਪਾਰ?*
*ਜਿਸ 'ਚ ਮੈਂ ਸਾਰੀ ਉਮਰ ਲਈ ਕੈਦ ਹਾਂ*
*ਜਿਸ ਦਾ ਹੋ ਕੇ ਰਹਿ ਗਿਆ ਹਾਂ ਮੈਂ ਗ਼ੁਲਾਮ।*

ਮੈਂ ਸ਼ਿਵ ਨਾਥ ਨਾਲ ਪਟਿਆਲਾ ਤੋਂ ਚੰਡੀਗੜ੍ਹ ਤਕ ਦਾ ਇਕ ਸਫਰ ਵੀ ਕੀਤਾ ਹੈ ਜਿਸ ਦੌਰਾਨ ਉਸਨੇ ਬਸੀ ਪਠਾਣਾਂ ਰਹਿੰਦਿਆਂ ਸੁਜਾਨ ਸਿੰਘ ਕਹਾਣੀਕਾਰ ਦੀ ਸੰਗਤ ਵਿਚ ਗੁਰਮੁਖੀ ਪੜ੍ਹਨ ਲਿਖਣ ਵਿਚ ਮੁਹਾਰਤ ਹਾਸਲ ਕਰਨ ਦੀ ਗੱਲ ਕੀਤੀ ਅਤੇ ਉਹ ਕੁਝ ਬਣਿਆ ਜੋ ਆਪਣੀ ਰਚਨਾ ਵਿਚ ਦਿਖਾਈ ਦੇ ਰਿਹਾ ਹੈ। ਸਾਡੇ ਸਫਰ ਦੌਰਾਨ ਬੋਲੇ ਬੋਲਾਂ ਵਿਚ ਹਮਦਰਦੀ ਜਿੱਤਣ ਦੀ ਭਾਵਨਾ ਏਨੀ ਨਹੀਂ ਸੀ ਜਿੰਨੀ ਮਾਰਗ ਦਰਸ਼ਕਾਂ ਦਾ ਸ਼ੁਕਰਾਨਾ ਅਦਾ ਕਰਨ ਦੀ। ਉਸ ਸ਼ਾਮ ਸਾਨੂੰ ਭਾਸ਼ਾ ਵਿਭਾਗ ਨੇ ਲੱਖ ਲੱਖ ਰੁਪਏ ਦਾ ਸ਼੍ਰੋਮਣੀ ਪੁਰਸਕਾਰ ਦਿੱਤਾ ਸੀ। ਉਹ ਪੂਰੇ ਜਲੌਅ ਵਿਚ ਸੀ। ਉਹ ਰੁੱਖ ਦੇ ਥੱਲੇ ਬੈਠ ਮੁੜ੍ਹਕਾ ਪੂੰਝਦੇ ਸਮੇਂ ਰਸਾਲੇ ਫਰੋਲਣ ਦੀ ਥਾਂ ਉਸ ਮੋਟਰ ਦੇ ਏ. ਸੀ. ਦੀ ਠੰਢੀ ਹਵਾ ਖਾ ਰਿਹਾ ਸੀ ਜਿਸਨੂੰ ਉਹਦੇ ਵਰਗਾ ਹੀ ਇਨਾਮ ਜੇਤੂ ਚਲਾ ਰਿਹਾ ਸੀ। ਚਾਲਕ ਦਾ ਬਹੁਤਾ ਧਿਆਨ ਸੜਕ ਵੱਲ ਸੀ ਪਰ ਉਸਦਾ ਪੂਰੇ ਦਾ ਪੂਰਾ ਧਿਆਨ ਆਪਣੀ ਗੱਲ ਕਹਿਣ ਵੱਲ। ਸ਼ਾਇਦ ਇਹੀਓ ਕਾਰਨ ਹੈ ਕਿ ਮੈਨੂੰ ਬਹੁਤ ਸਾਰੀਆਂ ਗੱਲਾਂ ਚੇਤੇ ਨਹੀਂ ਰਹੀਆਂ ਤੇ ਮੈਂ ਉਸਦੀਆਂ ਕਵਿਤਾਵਾਂ ਦੀ ਟੇਕ ਲੈ ਕੇ ਗੱਲ ਕਰ ਰਿਹਾ ਹਾਂ। ਆਪਣੀਆਂ ਕਵਿਤਾਵਾਂ ਵਿਚ ਉਹ ਏਨਾ ਵਿਚਾਰਾ ਵੀ ਨਹੀਂ

ਜਿਨਾ ਸਾਈਕਲ ਉੱਤੇ ਰਸਾਲੇ ਲੱਦੀ ਜਾਂਦਾ ਜਾਪਦਾ ਹੈ:

*ਅਜਬ ਤਾਸੀਰ ਹੈ ਸਾਡੇ ਲਹੂ ਦੀ, ਡੁੱਲ੍ਹਿਆ ਜਿੱਥੇ*
*ਉਹ ਰਾਹ ਵੀ ਜਾਗ ਉੱਠੇ ਜੋ ਪਏ ਸਨ, ਅੱਧ ਮਰੇ ਹੋਏ*
*ਤੁਸੀਂ ਐਵੇਂ ਨਾ ਖ਼ੁਸ਼ ਹੋਵੋ ਅਸਾਡੀ ਬੇਵਸੀ ਉੱਤੇ,*
*ਸਮੇਂ ਦੀ ਕੁੱਖ 'ਚੋਂ ਚਾਰਾ-ਗਰਾਂ ਦੇ ਬੀਅ ਨਹੀਂ ਮੋਏ*

ਸਮਾਜ ਦੇ ਨਿਰਮੋਹੇ ਬੰਦਿਆਂ ਦੀ ਗੱਲ ਕਰਦਾ ਉਹ ਆਪਣੇ ਸੁਭਾਅ ਬਾਰੇ ਦੱਸਣਾ ਨਹੀਂ ਭੁੱਲਦਾ:

*ਉਹ ਕਹਿੰਦੇ ਨੇ, ਬੜਾ ਅੱਖੜ ਸੁਭਾਅ ਹੈ ਏਸ ਬੰਦੇ ਦਾ*
*ਉਹਨਾਂ ਨੂੰ ਕੀ ਪਤੈ, ਕੀ ਮੁੱਲ ਹੁੰਦੇ ਨੇ ਜ਼ਮੀਰਾਂ ਦੇ?*
*ਤੇ ਕਿਸ ਖਾਤਰ ਕੋਈ ਬੰਦਾ ਖਲੋ ਕੇ, ਕੁੱਟ ਖਾਂਦਾ ਏ? ਤੇ ਜਾਂ ਪੀੜਾ ਨੂੰ ਜਰਦਾ ਹੈ*
*ਤੇ ਕਾਹਦੇ ਵਾਸਤੇ ਜੀਵਨ ਦੀ ਉਸ ਪੋਥੀ ਨੂੰ ਪੜ੍ਹਦਾ ਹੈ*
*ਜਿਦ੍ਹੇ ਵਿਚ ਲਾਭ-ਹਾਨੀ ਦੀ ਕੋਈ ਵੁੱਕਤ ਨਹੀਂ ਹੁੰਦੀ*

ਸ਼ਿਵ ਨਾਥ ਸੰਬੋਧਨੀ ਸੁਰ ਦਾ ਕਵੀ ਹੈ। ਉਸਦਾ ਸਮੁੱਚਾ ਚਿੰਤਨ ਆਪਣੇ ਸਤਿਕਾਰ ਦੇ ਪਾਤਰਾਂ ਦੇ ਰੂ-ਬ-ਰੂ ਹੋਣ ਨਾਲ ਸੰਬੰਧ ਰੱਖਦਾ ਹੈ। ਅਜਿਹੇ ਪਾਤਰਾਂ ਦਾ ਘੇਰਾ ਬਹੁਤ ਵੱਡਾ ਹੈ। ਰਾਮਾਇਣ ਤੇ ਮਹਾਭਾਰਤ ਦੇ ਨਾਇਕ ਨਾਇਕਾਵਾਂ ਤੋਂ ਲੈ ਕੇ ਸੰਤੋਖ ਸਿੰਘ ਧੀਰ ਦੀਆਂ ਚਿੜੀਆਂ ਤਕ। ਇਹਨਾਂ ਵਿਚ ਗੁਰੂ ਗੋਬਿੰਦ ਸਿੰਘ, ਸ਼ਹੀਦ ਭਗਤ ਸਿੰਘ, ਊਧਮ ਸਿੰਘ ਤੇ ਦਰਸ਼ਨ ਸਿੰਘ ਕੈਨੇਡੀਅਨ ਹੀ ਨਹੀਂ, ਅਹਿਮਦਾਬਾਦ ਵਿਚ ਜਨੂੰਨੀ ਹਿੰਦੂਤਵੀਆਂ ਕੋਲੋਂ ਇਕ ਬੇਗੁਨਾਹ ਮੁਸਲਮਾਨ ਗੱਭਰੂ ਨੂੰ ਬਚਾਉਂਦਿਆਂ ਆਪਣੀ ਜਾਨ 'ਤੇ ਖੇਡਣ ਵਾਲੀ ਗੀਤਾ ਬੇਨ ਵੀ ਸ਼ਾਮਲ ਹੈ ਅਤੇ ਰਾਜਾ ਪੋਰਸ ਦੇ ਹਾਥੀ ਤੇ ਸਿਕੰਦਰ ਦੇ ਘੋੜੇ ਵੀ।

ਉਸਦੀ ਸੰਬੋਧਨੀ ਸੁਰ ਦਾ ਕਮਾਲ ਇਸ ਵਿਚ ਹੈ ਕਿ ਇਸਦਾ ਚਰਿੱਤਰ ਸਤਿਕਾਰੀ ਵੀ ਹੈ ਤੇ ਖੰਡਨਕਾਰੀ ਵੀ। ਜੇ ਉਹ ਭਗਤ ਸਿੰਘ ਤੇ ਊਧਮ ਸਿੰਘ ਦੇ ਪ੍ਰਸੰਗ ਵਿਚ ਪੁੱਜ ਕੇ ਸਤਿਕਾਰੀ ਹੈ ਤਾਂ ਏ.ਕੇ. ਸੰਤਾਲੀ ਦੀ ਕਾਢ ਕੱਢਣ ਵਾਲੇ ਦੇ ਸਿਰ ਸੁਆਹ ਪਾਉਣ ਵਿਚ ਵੀ ਘੱਟ ਨਹੀਂ। ਉਸਦੀ ਇਹ ਸੁਰ ਸਾਮਰਾਜੀ ਅਮਰੀਕਾ ਦੀਆਂ ਚਾਲਾਂ ਨੂੰ ਨਿੰਦਨੀ ਰੰਗਤ ਦੇਣ ਵੇਲੇ ਪਿੱਛੇ ਨਹੀਂ ਹਟਦੀ। ਉਹ ਅਮਰੀਕਾ ਨੂੰ ਵਿਅੰਗ ਨਾਲ 'ਦੁਨੀਆਂ ਦਾ ਰਾਖਾ' ਕਹਿੰਦਾ ਹੈ ਤੇ ਉਸਦਾ ਸਹੀ ਚਰਿੱਤਰ ਇਹਨਾਂ ਸ਼ਬਦਾਂ ਰਾਹੀਂ ਉਜਾਗਰ ਕਰਦਾ ਹੈ:

*ਉਹ ਉੱਤਰੀ-ਦੱਖਣੀ ਕਰ ਬਹਿੰਦੈ, ਜਿਸ ਦੇਸ਼ 'ਚ ਉਹ ਜਾਂਦਾ ਹੈ*
*ਉਸ ਕੋਲੋਂ ਉਸਦੀ ਖੈਰ ਨਹੀਂ, ਜਿਸ ਨਾਲ ਵੀ ਹੱਥ ਮਿਲਾਂਦਾ ਹੈ*

ਉਸਦੀ ਇਹ ਸੁਰ ਅਜੋਕੇ ਭਾਰਤੀਆਂ ਨੂੰ ਕਿਸ ਤਰ੍ਹਾਂ ਆੜੇ ਹੱਥੀਂ ਲੈਂਦੀ ਹੈ, ਉਹ ਉਸਦੀ ਊਧਮ ਸਿੰਘ ਨੂੰ ਸੰਬੋਧਨ ਹੋ ਕੇ ਲਿਖੀ ਟਿੱਪਣੀ ਤੋਂ ਪ੍ਰਤੱਖ ਹੈ:

*ਅਸਾਂ ਕੁਝ ਵੀ ਨਹੀਂ ਸਿੱਖਿਆ ਤੇਰੇ ਉਸ ਕਾਰਨਾਮੇ ਤੋਂ*
*ਨਾ ਤੇਰੇ ਨਾਂ ਦੇ ਅਰਥਾਂ ਤੋਂ*
*ਜੋ ਦੱਸਿਆ ਸੀ ਤੂੰ ਸ਼ਾਇਦ ਇਸ ਲਈ ਗੋਰੀ ਅਦਾਲਤ ਨੂੰ*
*ਕਿ ਭਾਰਤ ਵਾਸੀਆਂ ਦਾ ਧਰਮ ਹੈ ਕੇਵਲ ਸੁਤੰਤਰਤਾ*
*ਜਿਦ੍ਹੇ ਵਿਚ ਰਾਮ ਮੁਹੰਮਦ ਸਿੰਘ ਹਨ ਸਤਿਕਾਰ ਦੇ ਪਾਤਰ*

ਉਹ ਸਮੇਂ ਦੀ ਸਰਕਾਰ ਨੂੰ ਫਿਟਕਾਰਾਂ ਪਾਉਣ ਲੱਗਿਆਂ ਵੀ ਪਿੱਛੇ ਨਹੀਂ ਹਟਦਾ ਜਿਹੜੀ ਡਰਾਮੇਬਾਜ਼ੀਆਂ ਦੇ ਸਿਰ 'ਤੇ ਚਲਦੀ ਹੈ:

*ਬੜੇ ਝਾੜੇ ਨੇ ਹੁਣ ਤੀਕਰ ਤੁਸਾਂ ਪੱਤੇ ਦਰਖਤਾਂ ਦੇ*
*ਤੇ ਤਣਿਆਂ ਨੂੰ ਜੜ੍ਹਾਂ ਨੂੰ ਅੱਜ ਤੀਕਰ ਵੀ ਨਹੀਂ ਛੋਹਿਆ*
*ਤਣੇ ਨੂੰ ਹੱਥ ਪਾਣਾ ਪੁੱਟਣਾ ਜੜ੍ਹ ਤੋਂ ਬੀਮਾਰੀ ਨੂੰ*
*ਤੁਹਾਡੇ ਸ਼ੌਕ ਨੂੰ, ਕੁਰਸੀ ਨੂੰ ਸ਼ਾਇਦ ਰਾਸ ਨਾ ਆਵੇ*



*ਤੁਸੀਂ ਇਹਦੇ ਤੋਂ ਡਰਦੇ ਹੋ*
*ਤੇ ਸਾਡੀ ਸਿਹਤਯਾਬੀ ਵਾਸਤੇ ਨਾਟਕ ਵੀ ਕਰਦੇ ਹੋ*

ਸ਼ਿਵਨਾਥ ਦੀ ਰਚਨਾਕਾਰੀ ਵਿਚ ਵਿਅੰਗ ਦੀ ਸਰਲਤਾ ਤੇ ਸਹਿਜ ਸਲਾਹੁਣ ਵਾਲੀ ਵੀ ਹੈ ਤੇ ਮਾਨਣ ਵਾਲੀ ਵੀ। ਉਸਦਾ ਸਹਿਜ ਹੀ ਉਸਦਾ ਸੁਹਜ ਹੈ। ਇਹ ਸਹਿਜ ਤੇ ਸੁਹਜ ਕਲਾ ਨੂੰ ਉੱਤਮਤਾ ਪ੍ਰਦਾਨ ਕਰਦਾ ਹੈ। ਇਸ ਵਿਚ ਸੰਗੀਤ ਵਰਗਾ ਜਾਦੂ ਹੁੰਦਾ ਹੈ ਜੋ ਬਿਨਾਂ ਕੁਝ ਬੋਲੇ ਹੀ ਬਲਾਰਿਆਂ ਜਿੰਨਾ ਜਾਂ ਉਹਨਾਂ ਤੋਂ ਵੀ ਵੱਧ ਪ੍ਰਭਾਵਕਾਰੀ ਹੋ ਨਿਬੜਦਾ ਹੈ। ਸ਼ਿਵ ਨਾਥ ਦੇ ਚੁੱਪ ਚੁਪੀਤੇ ਸਹਿਜ-ਭਾਵੀ ਬੋਲ ਉਸਦੀ ਕਵਿਤਾ ਦੀ ਸ਼ਕਤੀ ਹਨ। ਇਸ ਸ਼ਕਤੀ ਵਿਚ ਮਲ੍ਹਮ ਪੱਟੀ ਵਰਗਾ ਪ੍ਰਭਾਵ ਹੈ। ਕੁਝ ਏਸ ਤਰ੍ਹਾਂ ਦਾ ਜਿਹੜਾ ਗੁਰਬਾਣੀ ਦੇ ਸਿਰਜਕਾਂ ਨੇ ਰਾਗਾਂ ਦੀਆਂ ਧੁਨਾਂ ਪਛਾਣ ਕੇ ਪਾਇਆ ਸੀ।

ਸਮੁੱਚੇ ਤੌਰ 'ਤੇ ਸ਼ਿਵ ਨਾਥ ਧੀਮੀ ਸੁਰ ਦਾ ਕਵੀ ਹੈ। ਉਸਦੀ ਇਹ ਸੁਰ ਉਸਦੀ ਹਰ ਕਵਿਤਾ ਵਿਚ ਹਾਜ਼ਰ ਹੈ। ਮਜਾਲ ਹੈ ਗ਼ਲਤੀ ਨਾਲ ਵੀ ਉੱਚੀ ਹੋ ਜਾਵੇ। ਮੈਂ ਇਸ ਤੋਂ ਪਹਿਲਾਂ ਇਹ ਸੁਰ ਮੀਸ਼ੇ ਦੀ ਕਵਿਤਾ ਵਿਚ ਵੀ ਤੱਕੀ ਸੀ ਤੇ ਆਪਣੇ ਪਰਮ ਮਿੱਤਰ ਤਾਰਾ ਸਿੰਘ ਦੀ ਕਵਿਤਾ ਵਿਚ ਵੀ। ਸ਼ਿਵ ਨਾਥ ਉਸੇ ਪਰਿਪਾਟੀ ਦਾ ਕਵੀ ਹੈ ਜਿਸਦਾ ਤਾਰਾ ਸਿੰਘ ਸੀ। ਜੇ ਅੰਤਰ ਹੈ ਤਾਂ ਕੇਵਲ ਲਿਖਣ ਵਾਲੇ ਦੇ ਵਿਅਕਤਿਤਵ ਤੇ ਸੁਭਾਅ ਦਾ। ਤਾਰਾ ਸਿੰਘ ਬਾਹਰਮੁਖੀ ਸੁਭਾਅ ਦਾ ਮਾਲਕ ਹੋਣ ਨਾਤੇ ਮਹਿਫਲ ਉੱਤੇ ਛਾ ਜਾਂਦਾ ਸੀ। ਸ਼ਿਵ ਨਾਥ ਅੰਤਰਮੁਖੀ ਹੋਣ ਕਾਰਨ ਮਹਿਫਲ ਵਿਚ ਬੈਠਾ ਵੀ ਨਹੀਂ ਰੜਕਦਾ। ਸੁਰਮਾ ਉਹੀਉ ਹੁੰਦਾ ਹੈ ਪਰ ਕੋਈ ਉਸਨੂੰ ਕੇਵਲ ਪਾਉਣਾ ਹੀ ਜਾਣਦਾ ਹੈ ਤੇ ਕੋਈ ਹੋਰ ਉਸ ਨੂੰ ਮਟਕਾਉਣਾ ਵੀ।

-ਗੁਲਜ਼ਾਰ ਸਿੰਘ ਸੰਧੂ

## ਪਛਾਣ ਬਦਲ ਗਈ [ਪਰਮਜੀਤ ਸਿੰਘ ਜੱਜ]

ਇੱਕੀਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਉਭਰਨ ਵਾਲੇ ਨਵੇਂ ਪੰਜਾਬੀ ਨਾਵਲਕਾਰਾਂ ਵਿਚ ਪਰਮਜੀਤ ਸਿੰਘ ਜੱਜ ਦਾ ਨਾਉਂ ਪ੍ਰਮੁੱਖ ਹੈ। ਪ੍ਰਮੁੱਖਤਾ ਦਾ ਮੁੱਢਲਾ ਕਾਰਨ ਇਹ ਕਿ ਉਸਨੇ ਆਪਣੀ ਸਮਾਜ-ਵਿਗਿਆਨਕ ਖੋਜ ਉੱਤੇ ਆਧਾਰਤ ਕੱਢੇ ਸਿੱਟਿਆਂ ਨੂੰ ਸਮਾਜ-ਸ਼ਾਸਤਰੀ ਪਹੁੰਚ ਵਿਧੀ ਰਾਹੀਂ ਪੁਣ-ਛਾਣ ਕੇ ਨਾਵਲ ਦੀ ਵਿਧਾ ਵਿਚ ਢਾਲਿਆ ਹੈ। ਸ਼ਾਇਦ ਇਸ ਲਈ ਉਸਦੇ ਨਾਵਲ ਪ੍ਰਚੱਲਤ ਪੰਜਾਬੀ ਨਾਵਲ ਦੀ ਪਰਿਭਾਸ਼ਾ, ਵਿਧੀ ਤੇ ਰੂਪ ਨੂੰ ਬਦਲਣ ਦੇ ਆਹਰ 'ਚ ਹਨ। ਜਿਸਦਾ ਪ੍ਰਮਾਣ ਉਸਨੇ 2003, 2005 ਅਤੇ 2007 ਵਿਚ ਕ੍ਰਮਵਾਰ ਪ੍ਰਕਾਸ਼ਤ ਨਾਵਲਾਂ 'ਪੀਤੂ', 'ਤਰਕਾਲਾਂ' ਅਤੇ 'ਅਰਥ' ਵਿਚ ਦਿੱਤਾ ਹੈ। ਹੁਣੇ ਹੁਣੇ ਪ੍ਰਕਾਸ਼ਤ ਹੋਇਆ ਉਸਦਾ ਨਾਵਲ 'ਪਛਾਣ ਬਦਲ ਗਈ' (ਮੁੱਲ 250 ਰੁਪਏ , ਪੰਨੇ 231, ਚੇਤਨਾ ਪ੍ਰਕਾਸ਼ਨ, ਲੁਧਿਆਣਾ) ਵੀ ਏਸੇ ਵਿਚਾਰ ਨੂੰ ਹੋਰ ਪੁਖ਼ਤਾ ਕਰਦਾ ਹੈ।

ਨਾਵਲ ਦਾ ਕੇਂਦਰੀ ਪਾਤਰ ਹਰਦਿਆਲ ਹੈ ਅਤੇ ਸਾਰੀ ਕਹਾਣੀ ਉਸ ਦੀ ਵਿਚਾਰਧਾਰਕ ਸੋਚ ਉੱਤੇ ਉਸਰਦੀ ਹੈ। ਉਹ ਆਪਣੇ ਪਿੰਡ, ਯੂਨੀਵਰਸਿਟੀ ਦੇ ਕੌਫੀ ਹਾਊਸ ਤੇ ਹੋਸਟਲ ਅਤੇ ਮੀਜ਼ੋਰਮ ਵਿਚ ਵਿਭਿੰਨ ਥਾਵਾਂ ਉੱਤੇ ਵਿਚਰਦਾ ਹੋਇਆ ਸਿਆਸਤ ਦੀ ਪਛਾਣ ਕਰਨ ਵਿਚ ਰੁੱਝਾ ਰਹਿੰਦਾ ਹੈ। ਨਾਵਲਕਾਰ ਨੇ ਹਰਦਿਆਲ ਰਾਹੀਂ ਨਾਵਲੀ ਸਥਿਤੀਆਂ, ਘਟਨਾਵਾਂ ਤੇ ਰਾਜਨੀਤਕ ਸ਼ਖਸੀਅਤਾਂ ਨੂੰ ਪਛਾਣ ਦਿੱਤੀ ਹੈ ਅਤੇ ਅਜਿਹੀ ਪਛਾਣ ਹੀ ਉਸਦੀ ਗਲਪ-ਦ੍ਰਿਸ਼ਟੀ ਦਾ ਨਿਰਮਾਣ ਕਰਦੀ ਹੈ।

ਪਰਮਜੀਤ ਸਿੰਘ ਜੱਜ ਦੀ ਗਲਪ ਦ੍ਰਿਸ਼ਟੀ ਰਾਜ ਦੀਆਂ ਧਾਰਮਿਕ ਤੇ ਰਾਜਨੀਤਕ ਸੰਸਥਾਵਾਂ ਦੇ ਸ਼ੋਸ਼ਣੀ ਕਿਰਦਾਰ ਨੂੰ ਪਕੜਦੀ ਹੈ। ਨਾਵਲ ਵਿਚ ਆਏ ਅਨੇਕਾਂ ਰਾਜਨੀਤਕ ਆਗੂਆਂ ਦੇ ਨਾਵਾਂ ਦਾ ਜ਼ਿਕਰ ਪ੍ਰਮਾਣਤ ਕਰਦਾ ਹੈ ਕਿ ਨਾਵਲ ਦਾ ਫੋਕਸ ਲੀਡਰ ਸੈਂਟਰਿਕ ਹੈ। ਧਰਮ ਤੇ ਰਾਜਨੀਤੀ ਦੇ ਆਪਸੀ ਸੰਬੰਧਾਂ ਉੱਤੇ ਖੜ੍ਹੀਆਂ ਰਾਜਨੀਤਕ ਸੰਸਥਾਵਾਂ ਦੇ ਕਿਰਦਾਰ ਨੂੰ ਮਾਨਵਪੱਖੀ ਵਿਚਾਰਧਾਰਾ ਰਾਹੀਂ ਜਾਨਣਾ ਹੱਥਲੇ ਨਾਵਲ ਦਾ ਮੂਲ ਪ੍ਰਯੋਜਨ ਹੈ।

ਨਾਵਲ ਵਿਚ ਪਾਤਰਾਂ ਦੇ ਵਾਰਤਾਲਾਪਾਂ ਦੀ ਬਹੁਤਾਤ ਹੈ ਜੋ ਨਾਵਲੀ ਕਹਾਣੀ ਨੂੰ ਇਕ ਗਲਪ ਵਿਧੀ ਦੇ ਤੌਰ 'ਤੇ ਉਸਾਰਨ ਦੀ ਅਹਿਮ ਭੂਮਿਕਾ ਨਿਭਾਉਂਦੀ ਹੈ। ਵਾਰਤਾਲਾਪ-ਸਿਰਜਣ ਦੁਆਰਾਂ ਹੀ ਨਾਵਲਕਾਰ ਨੇ ਐਮਰਜੈਂਸੀ ਵੇਲੇ ਤੋਂ ਲੈ ਕੇ ਸਿੱਖ-ਵਿਰੋਧੀ ਦਿੱਲੀ ਦੰਗਿਆਂ ਤਕ ਵਿਚਰਦੀ ਕੇਂਦਰ ਤੇ ਪੰਜਾਬ ਦੀ ਸਿਆਸਤ ਨੂੰ ਸਮਾਜ-ਸ਼ਾਸਤਰੀ ਨਜ਼ਰੀਏ ਨਾਲ ਉਲੀਕਿਆ ਹੈ। ਲੇਖਕ ਦਾ ਮੱਤ ਹੈ ਕਿ ਭਾਰਤੀ ਲੋਕ 'ਡੈਮੋਕ੍ਰੈਟਿਕ ਸੈਂਟਰਲਿਜ਼ਮ' ਵਿਚ ਵਿਸ਼ਵਾਸ ਰੱਖਦੇ ਹਨ ਪਰ ਭਾਰਤੀ ਲੀਡਰਾਂ ਦਾ 'ਡੈਮੋਕ੍ਰੈਟਿਕ ਕਰੈਕਟਰ' ਹੈ ਨਹੀਂ। ਜਦ ਤਕ ਰਾਜਨੀਤਕ ਪਾਰਟੀਆਂ ਦੇ ਆਗੂਆਂ ਨੂੰ ਚੋਣਾਂ ਰਾਹੀਂ ਨਹੀਂ ਚੁਣਿਆ ਅਥਵਾ ਬਦਲਿਆ ਜਾਂਦਾ, ਉਦੋਂ ਤਕ ਲੋਕਤੰਤਰੀ ਰਾਜ-ਵਿਵਸਥਾ ਦੀ ਅਸਲ ਉਸਾਰੀ ਮੁਸ਼ਕਲ ਹੈ। ਇਸ ਲਈ ਭਾਰਤੀ ਰਾਜਨੀਤੀ ਲੋਕਾਂ ਦੀਆਂ ਭਾਸ਼ਕ, ਖੇਤਰੀ, ਧਾਰਮਿਕ, ਜਾਤੀ, ਲਿੰਗ, ਰੰਗ ਆਦਿ ਪਛਾਣਾਂ ਨੂੰ ਉਭਾਰ ਕੇ ਆਪਣੀ ਖੇਡ ਖੇਡਦੀ ਰਹਿੰਦੀ ਹੈ, ਜਿਸ ਵਿਚੋਂ ਸੰਨ 1947 ਦੀ ਦੁਖਾਂਤਕ ਭਾਰਤ ਵੰਡ ਹੁੰਦੀ ਹੈ, ਐਮਰਜੈਂਸੀ ਵਰਗਾ ਲੋਕ-ਵਿਰੋਧੀ ਰਾਜਨੀਤਕ ਵਰਤਾਰਾ ਜਨਮ ਲੈਂਦਾ ਹੈ ਅਤੇ ਸਿੱਖ-ਵਿਰੋਧੀ ਦਿੱਲੀ ਦੰਗੇ ਹੁੰਦੇ ਹਨ। ਅਜਿਹੇ ਲੋਕ-ਵਿਰੋਧੀ ਵਰਤਾਰਿਆਂ ਵਿਚ ਵਿਅਕਤੀ ਆਪਣੀ ਪਛਾਣ ਢੂੰਡਦਾ ਰਹਿ ਜਾਂਦਾ ਹੈ। ਰਾਜਨੀਤੀ ਲੋਕਾਂ ਉੱਤੇ ਏਨੀ ਭਾਰੂ ਹੈ ਕਿ ਉਹਨਾਂ ਦੀਆਂ ਪਛਾਣਾਂ ਨਾ ਤਾਂ ਸਥਿਰ ਰਹਿੰਦੀਆਂ ਹਨ ਅਤੇ ਨਾ ਹੀ ਸਵੈ-ਪਰਿਭਾਸ਼ਤ। ਉਹਨਾਂ ਦੀਆਂ ਇੱਛਾਵਾਂ ਤੋਂ ਬਿਨਾਂ ਹੀ ਉਹਨਾਂ ਦੀਆਂ ਪਛਾਣਾਂ ਬਦਲ ਦਿੱਤੀਆਂ ਜਾਂਦੀਆਂ ਹਨ, ਜਿਹਨਾਂ ਨੂੰ ਰੇਖਾਂਕਤ ਤੇ ਪੁਨਰ-ਮੁਲਾਂਕਤ ਕਰਨਾ ਸਮਾਜ-ਸ਼ਾਸਤਰੀਆਂ ਦਾ ਪ੍ਰਕਾਰਜ ਹੈ। ਐਪਰ ਪਰਮਜੀਤ ਸਿੰਘ ਜੱਜ ਵਰਗਾ ਸਮਾਜ-ਸ਼ਾਸਤਰੀ ਰਚਨਾਕਾਰ ਆਪਣੀ ਗਲਪ ਰਚਨਾ ਵਿਚ ਅਜਿਹੀਆਂ ਪਛਾਣਾਂ ਨੂੰ ਤੱਥਾਤਮਕ ਪ੍ਰਸੰਗਾਂ ਸਹਿਤ ਉਲੀਕਦਾ ਹੈ।

ਨਾਵਲ ਵਿਚ ਪੇਸ਼ ਕੀਤਾ ਗਿਆ ਹਿੰਦੂ ਸਾਮਰਾਜਵਾਦ ਦਾ ਸੰਕਲਪ ਭਾਰਤੀ ਲੋਕਤੰਤਰ ਦੇ ਪੈਰੀਂ ਬੇੜੀਆਂ ਪਾਉਂਦਾ ਹੈ। ਕਿਉਂਜੁ ਇਹ ਹਿੰਦੂ ਕੌਮ ਦੀ ਬਹੁ-ਗਿਣਤੀ ਨਾਲ ਜੁੜਿਆ ਸਵਾਲ ਹੈ ਜਿਸਨੂੰ ਰਾਜਨੀਤਕ ਪਾਰਟੀਆਂ ਚੋਣਾਂ ਦੌਰਾਨ ਉਭਾਰਦੀਆਂ ਹਨ। ਐਪਰ ਭਾਰਤ ਵਰਗੇ ਬਹੁ-ਨਸਲੀ, ਬਹੁ-ਧਰਮੀ, ਬਹੁ-ਜਾਤੀ, ਬਹੁ-ਭਾਸ਼ੀ ਦੇਸ਼ ਵਿਚ ਬਹੁ-ਗਿਣਤੀ ਕੌਮ ਘੱਟ ਗਿਣਤੀ ਵਾਲੀਆਂ ਕੌਮਾਂ ਉੱਤੇ ਸਭਿਆਚਾਰਕ ਤੇ ਸਮਾਜਕ ਕੰਟਰੋਲ ਰੱਖਦੀ ਹੈ। ਅਜਿਹਾ ਕੰਟਰੋਲ ਸਾਮਰਾਜੀ ਕੰਟਰੋਲ ਵਰਗਾ ਹੈ ਕਿਉਂਜੁ ਅਜਿਹੇ ਕੰਟਰੋਲ ਰਾਹੀਂ ਹਿੰਦੂ ਕੌਮ ਦੂਸਰੀਆਂ ਘੱਟ-ਗਿਣਤੀ ਕੌਮਾਂ ਉੱਤੇ ਛਾ ਜਾਂਦੀ ਹੈ। ਇਸ ਕਾਰਨ ਭਾਰਤ ਵਿਚ ਕੇਂਦਰ ਤੇ ਰਾਜ ਸਰਕਾਰਾਂ ਵਿਚ ਅਸੰਤੁਲਨ ਬਣਿਆ ਰਹਿੰਦਾ ਹੈ। ਭਾਰਤੀ ਗਣਤੰਤਰ ਰਾਜ ਵਿਚ ਕੇਂਦਰ ਸਰਕਾਰ ਦੀ ਸਥਿਤੀ ਰਾਜਾਂ ਦੇ ਮੁਕਾਬਲੇ ਪ੍ਰਭੁਸੱਤਾ ਸੰਪੰਨ ਹੋਣ ਵਾਲੀ ਹੈ। ਪੰਜਾਬ ਦਾ ਸੰਕਟ ਵੀ ਕੇਂਦਰ ਤੇ ਰਾਜ ਸਰਕਾਰਾਂ ਦੇ ਰੋਲ ਸਦਕਾ ਉਤਪੰਨ ਹੋਇਆ, ਜੋ ਪੰਜਾਬੀ ਕੌਮ ਦੀ ਪਛਾਣ ਨੂੰ ਬਦਲਦਾ, ਤੋੜਦਾ ਤੇ ਖੋਰਾ ਲਾਉਂਦਾ ਹੈ। ਪੰਜਾਬੀ ਮਾਣਸ ਦੀ ਇਸ ਬਦਲੀ, ਟੁੱਟੀ-ਭੱਜੀ ਤੇ ਖੋਰਾ ਲੱਗੀ  ਰਾਜਸੀ ਹੋਂਦ ਦੇ ਬਦਲਦੇ ਰੂਪਾਂ ਨੂੰ ਜਿੱਥੇ ਇਹ ਨਾਵਲ ਉਜਾਗਰ ਕਰਦਾ ਹੈ ਉਥੇ ਨਾਵਲ ਵਿਚ ਥਾਂ-ਪੁਰ-ਥਾਂ ਪਹੁੱਚੀ ਹਰਦਿਆਲ ਤੇ ਉਸਦੇ ਚਾਰ ਸਾਥੀਆਂ ਨੰਦਨ, ਵੜੈਚ, ਰਾਜ ਕੁਮਾਰ ਤੇ ਚਮਨ ਗੋਇਲ ਦੀ ਗੂੜ੍ਹੀ ਦੋਸਤੀ 'ਚੋਂ ਉਤਪੰਨ ਹੋਈਆਂ ਗੱਲਾਂ ਅਥਵਾ ਵਿਚਾਰਾਂ ਇਸਦੇ ਮੌਲਿਕ ਸਰੂਪ ਨੂੰ ਬਰਕਰਾਰ ਰੱਖਣ ਲਈ ਜਤਨਸ਼ੀਲ ਹਨ। ਇਹ ਪੰਜੇ ਪਾਤਰ ਇਸ ਮੱਤ ਦੇ ਧਾਰਨੀ ਹਨ ਕਿ ਦਰਬਾਰ ਸਾਹਿਬ ਉੱਤੇ ਹਮਲਾ ਕਰਨਾ ਇੰਦਰਾ ਗਾਂਧੀ ਦੀ ਸਭ ਤੋਂ ਵੱਡੀ ਗ਼ਲਤੀ ਸੀ, ਐਮਰਜੈਂਸੀ ਤੋਂ ਵੀ ਵੱਡੀ। ਐਮਰਜੈਂਸੀ ਤੇ ਬਲਿਊ ਸਟਾਰ ਉਪਰੇਸ਼ਨ ਸਾਡੇ ਮੁਲਕ ਦੇ ਇਤਿਹਾਸ ਵਿਚ ਬਹੁਤ ਹੀ ਦੁਖਾਂਤਕ ਘਟਨਾਵਾਂ ਹਨ। ਦੋਵੇਂ ਘਟਨਾਵਾਂ ਹੀ ਕਿਸੇ ਨਾ ਕਿਸੇ ਢੰਗ ਨਾਲ ਵਿਅਕਤੀ ਦੀ ਆਜ਼ਾਦੀ ਉੱਤੇ ਪ੍ਰਸ਼ਨ-ਚਿੰਨ੍ਹ ਲਗਾਉਂਦੀਆਂ ਹਨ।

ਨਾਵਲ ਵਿਚ ਹਰਦਿਆਲ ਜਿਵੇਂ ਲੇਖਕ ਦਾ ਪ੍ਰਵੱਕਤਾ ਹੈ। ਉਸ ਦੀ ਸੋਚ ਲੇਖਕ ਦੀ ਵਿਚਾਰਧਾਰਾ ਦੀ ਪੂਰਕ ਜਾਪਦੀ ਹੈ। ਹਰਦਿਆਲ ਦੀ ਨਜ਼ਰ ਵਿਚ ਇੰਦਰਾ ਗਾਂਧੀ ਬਿਲਾ-ਸ਼ੱਕ ਭਾਰਤ ਦੀ ਮਹਾਨ ਨੇਤਾ ਸੀ। ਬੰਗਲਾਦੇਸ਼ ਦੀ ਲੜਾਈ ਉਸਨੇ ਜਿੱਤੀ। ਪ੍ਰਮਾਣੂ ਧਮਾਕਾ ਕੀਤਾ। ਅੰਤਰਰਾਸ਼ਟਰੀ ਕੂਟਨੀਤੀ ਵਿਚ ਭਾਰਤ ਦੀ ਮਹੱਤਤਾ ਵਧਾਈ। ਪਰ ਜਿਵੇਂ ਉਸਨੇ ਐਮਰਜੈਂਸੀ



ਲਾਈ, ਉਸ ਕਰਕੇ ਉਸਨੂੰ ਮਾਫ ਨਹੀਂ ਕੀਤਾ ਜਾ ਸਕਦਾ। ਫਿਰ ਉਸਨੇ ਆਪ ਹੀ ਪੰਜਾਬ 'ਚ ਸਮੱਸਿਆ ਖੜ੍ਹੀ ਕੀਤੀ। ਪੂਰੀ ਦੀ ਪੂਰੀ ਪੰਜਾਬੀ ਕੌਮ ਜ਼ਲੀਲ ਕੀਤੀ। ਆਪ ਵੀ ਉਸੇ ਹਿੰਸਾ ਦਾ ਸ਼ਿਕਾਰ ਹੋ ਗਈ। ਅਤੇ ਭਵਿੱਖ ਵਿਚ 'ਹਿੰਦੂ ਮੌਲਿਕਵਾਦੀ' ਤੇ 'ਸਿੱਖ ਮੌਲਿਕਵਾਦੀ' ਦਾ ਬੀਜ ਲੋਕ ਮਨਾਂ ਵਿਚ ਬੀਜ ਗਈ।

ਜਾਤਗਤ, ਭਾਸ਼ਾਗਤ, ਨਸਲਗਤ, ਧਰਮਗਤ ਆਦਿ ਪਛਾਣਾਂ ਬਹੁਤ ਖਤਰਨਾਕ ਹੁੰਦੀਆਂ ਹਨ ਜਿਹਨਾਂ ਦੀ ਵਰਤੋਂ ਰਾਜ ਉੱਤੇ ਸੱਤਾਧਾਰੀ ਪਾਰਟੀਆਂ ਆਪਣੇ ਰਾਜਸੀ ਹਿਤਾਂ ਨੂੰ ਮਜ਼ਬੂਤ ਕਰਨ ਲਈ ਕਰਦੀਆਂ ਹਨ। ਇਸ ਮੰਤਵ ਲਈ ਉਹ ਮੀਡੀਆ ਨੂੰ ਵਰਤਣ ਤੋਂ ਵੀ ਗੁਰੇਜ਼ ਨਹੀਂ ਕਰਦੀਆਂ। ਧਾਰਮਿਕ ਸੰਪਰਦਾਇਕਤਾ ਹਮੇਸ਼ਾ ਹੀ ਸਮਾਜਕ ਵਿਵਸਥਾ ਤਹਿਸ ਨਹਿਸ ਕਰਦੀ ਹੈ। ਸੱਤਾਧਾਰੀ ਪਾਰਟੀਆਂ ਦੇ ਚਲਾਕ ਨੇਤਾਵਾਂ ਨੂੰ ਪਤਾ ਹੁੰਦਾ ਹੈ ਕਿ ਵਿਵਸਥਾ ਲਈ ਵਿਅਕਤੀ ਦੀ ਸੋਚ ਖਤਰਨਾਕ ਹੋ ਸਕਦੀ ਹੈ। ਆਪਣੀ ਰਾਜਨੀਤਕ ਸ਼ਕਤੀ ਨੂੰ ਬਰਕਰਾਰ ਰੱਖਣ ਲਈ ਉਸਦੀ ਸੋਚ ਨੂੰ ਕੰਟਰੋਲ ਕਰਨਾ ਉਹਨਾਂ ਲਈ ਜ਼ਰੂਰੀ ਬਣ ਜਾਂਦਾ ਹੈ। ਲੋਕਤੰਤਰ ਦਾ ਮੌਲਿਕ ਆਧਾਰ ਵੱਖ-ਵੱਖ ਪਾਰਟੀਆਂ ਦਾ ਆਪਣੇ ਆਪਣੇ ਚੋਣ ਮੈਨੀਫੈਸਟੋਆਂ ਰਾਹੀਂ ਇਕ ਦੂਸਰੇ ਨਾਲ ਸੱਤਾ ਹਥਿਆਉਣ ਲਈ ਮੁਕਾਬਲਾ ਕਰਨਾ ਹੁੰਦਾ ਹੈ। ਰਾਜਨੀਤੱਗ ਦੀ ਪਛਾਣ ਉਸ ਦੀ ਵਿਚਾਰਧਾਰਾ ਦੇ ਆਧਾਰ 'ਤੇ ਹੋਣੀ ਚਾਹੀਦੀ ਹੈ। ਵਿਚਾਰਧਾਰਾ ਸਹਿਜੇ ਕੀਤੇ ਉਸਨੂੰ ਡੋਲਣ ਨਹੀਂ ਦਿੰਦੀ। ਐਪਰ ਭਾਰਤੀ ਲੋਕਤੰਤਰ ਵਿਚ ਸਿਆਸੀ ਪਛਾਣ ਲਗਾਤਾਰ ਬਦਲਦੀ ਪਛਾਣ ਹੈ ਕਿਉਂਕਿ ਭਾਰਤ ਰਾਜ ਵਿਚ ਐਸੇ ਸਿਆਸਤਦਾਨ ਵੀ ਹਨ ਜਿਹੜੇ ਸੱਤਾ ਖੁੱਸਣ ਤੇ ਪਾਰਟੀ ਛੱਡ ਕੇ ਆਪਣੀ ਪਛਾਣ ਬਦਲ ਲੈਂਦੇ ਹਨ ਅਤੇ ਐਸੇ ਲੋਕ ਵੀ ਹਨ ਜਿਹਨਾਂ ਨੂੰ ਸਿਆਸਤ ਇਕ ਖੌਫਨਾਕ ਤਮਾਸ਼ਾ ਜਾਪਦੀ ਹੈ।

ਲੇਖਕ ਸਿਆਸਤ ਦੇ ਤਮਾਸ਼ਿਆਂ ਨੂੰ ਸਮਝਣ ਵਾਲੇ ਵਿਅਕਤੀ ਹੁੰਦੇ ਹਨ। ਨਾਵਲ ਵਿਚੋਂ ਪ੍ਰਮਾਣਤ ਹੁੰਦਾ ਹੈ ਕਿ ਪਰਮਜੀਤ ਸਿੰਘ ਜੱਜ ਵੀ ਉਹਨਾਂ ਵਿਚੋਂ ਇਕ ਹੈ। ਮਿਸਾਲ ਲਈ ਇਹ ਨਾਵਲੀ ਸਤਰਾਂ ਵੇਖੋ: "ਜਨਤਾ ਪਾਰਟੀ ਨੇ ਦੇਸ਼ ਦੀ ਆਰਥਿਕਤਾ ਦੇ ਲਈ ਸੋਨਾ ਇੰਗਲੈਂਡ ਭੇਜਿਆ ਸੀ। ਇੰਦਰਾ ਗਾਂਧੀ ਦੇ ਭਾਸ਼ਣ ਦਾ ਸਭ ਤੋਂ ਵੱਡਾ ਨੁਕਤਾ ਇਹ ਸੀ ਕਿ ਜੇਕਰ ਇਹ ਸਰਕਾਰ ਇਸ ਤਰ੍ਹਾਂ ਸੋਨਾ ਭੇਜਦੀ ਰਹੀ ਤਾਂ ਭਾਰਤ ਦੀਆਂ ਔਰਤਾਂ ਦੇ ਮੰਗਲ ਸੂਤਰ ਲਈ ਵੀ ਸੋਨਾ ਨਹੀਂ ਬਚੇਗਾ। ਇਹ ਇਕ ਅਜਿਹੀ ਗੱਲ ਸੀ ਜਿਹੜੀ ਮੂਲ ਰੂਪ ਵਿਚ ਸ਼ੋਸ਼ਾ ਸੀ, ਬੇਮਤਲਬ ਸੀ ਤੇ ਮੂਰਖ ਨੂੰ ਮੂਰਖ ਬਣਾਉਣ ਵਾਲੀ ਸੀ।" ਇਹ ਸਤਰਾਂ ਦੇਸ਼ ਦੀ ਅਰਥ-ਵਿਵਸਥਾ ਦੇ ਸੁਧਾਰ ਲਈ ਕੀਤੇ ਗਏ ਜਤਨਾਂ ਉੱਤੇ ਹੋ ਰਹੀ ਸਿਆਸਤ ਨੂੰ ਸਮਝਣ ਦੀ ਨਾਵਲਕਾਰ ਦੀ ਕਲਾਤਮਕ ਕੋਸ਼ਿਸ਼ ਹਨ। ਅਜਿਹੀ ਹੀ ਕੋਸ਼ਿਸ਼ ਨਾਵਲਕਾਰ ਨੇ ਵਿਭਿੰਨ ਰਾਜਨੀਤਕ ਪਾਰਟੀਆਂ ਵਿਚਲੀ ਵੰਡ ਨੂੰ, ਵਿਭਿੰਨ ਰਾਜਨੀਤਕ ਸ਼ਖਸੀਅਤਾਂ ਨੂੰ, ਕੇਂਦਰ ਤੇ ਪੰਜਾਬ ਸਰਕਾਰ ਦੇ ਆਪਸੀ ਸੰਬੰਧਾਂ ਨੂੰ, ਵਿਭਿੰਨ ਇਨਕਲਾਬੀ ਵਿਦਿਆਰਥੀ ਜਥੇਬੰਦੀਆਂ ਨੂੰ, ਆਰੀਆ ਸਮਾਜੀਆਂ ਦੇ ਪੰਜਾਬੀ ਭਾਸ਼ਾ ਦੇ ਵਿਰੋਧ ਨੂੰ, ਹਰਿਮੰਦਰ ਸਾਹਿਬ ਉੱਤੇ ਕੀਤੇ ਬਲਿਊ ਸਟਾਰ ਉਪਰੇਸ਼ਨ ਨੂੰ, ਸਿੱਖ-ਵਿਰੋਧੀ ਦਿੱਲੀ ਦੰਗਿਆਂ ਨੂੰ, ਖਾਲਿਸਤਾਨੀ ਲਹਿਰ ਨੂੰ, ਮੀਜ਼ੋ ਨੈਸ਼ਨਲ ਫਰੰਟ ਸੰਘਰਸ਼ ਇਤਿਆਦਿ ਜਿਹੇ ਰਾਸ਼ਟਰੀ ਤੇ ਪ੍ਰਾਂਤਕ ਮਸਲਿਆਂ ਨੂੰ ਸਮਝਣ-ਸਮਝਾਉਣ ਲਈ ਕੀਤੀ ਹੈ।

ਪੰਜਾਬ ਦੀਆਂ ਇਤਿਹਾਸਕ ਤੇ ਨਿਰੰਤਰ ਬਦਲ ਰਹੀਆਂ ਰਾਜਨੀਤਕ ਸਥਿਤੀਆਂ ਨੂੰ ਉਲੀਕਦੀ ਹੱਥਲੇ ਨਾਵਲ ਦੀ ਕਹਾਣੀ ਹਰਦਿਆਲ ਨਾਮੀ ਪਾਤਰ ਦੇ ਸਮਾਜਕ ਕਿਸਮ ਦੇ ਜੀਵਨ ਨੂੰ ਵੀ ਪਕੜਦੀ ਹੈ ਜਿਵੇਂ ਕਿ ਉਸਦਾ ਯੂਨੀਵਰਸਿਟੀ ਵਿਚ ਪੜ੍ਹਾਈ ਕਰਨ ਜਾਣਾ ਤੇ ਫਿਰ ਪੜ੍ਹਾਈ ਕਰਕੇ ਮੀਜ਼ੋਰਮ ਦੇ ਕਾਲਿਜ 'ਚ ਜਾ ਕੇ ਅਧਿਆਪਕ ਲੱਗਣਾ ਤੇ ਮੁੜ ਆਪਣੀ ਸਟੇਟ ਦੀ ਯੂਨੀਵਰਸਿਟੀ ਵਿਚ ਆਣ ਕੇ ਅਧਿਆਪਕ ਲੱਗ ਜਾਣਾ ਹੈ। ਨਾਵਲਕਾਰ ਨੇ ਉਸਦੇ ਸਮਾਜਕ ਤੇ ਆਰਥਿਕ ਜੀਵਨ ਦਾ ਇਹ ਸਿਲਸਿਲਾ ਨਾਵਲ ਵਿਚ ਲਗਪਗ ਇਕ ਦਹਾਕੇ ਦੇ ਕਾਲ ਪ੍ਰਵਾਹ ਵਿਚ ਬੰਨ੍ਹਿਆ ਹੈ। ਇਸ ਸਮੇਂ ਦੌਰਾਨ ਹਰਦਿਆਲ ਦੇ ਸੰਪਰਕ ਵਿਚ ਆਏ ਵਿਭਿੰਨ ਔਰਤ ਤੇ ਮਰਦ ਪਾਤਰ ਉਸਦੇ ਨਾਲ ਨਾਲ ਆਪਣੇ ਜੀਵਨ ਚਰਿੱਤਰ ਦੇ ਵੀ ਵਿਭਿੰਨ ਪਹਿਲੂਆਂ ਨੂੰ ਉਘਾੜਦੇ ਹਨ। ਯੂਨੀਵਰਸਿਟੀਆਂ ਵਿਚ ਮੁੰਡੇ ਕੁੜੀਆਂ ਦੇ ਕਾਮੁਕ ਸੰਬੰਧਾਂ, ਅਧਿਆਪਕ ਵਿਦਿਆਰਥੀਆਂ ਦੇ ਰਿਸ਼ਤੇ ਅਤੇ ਹੋਸਟਲ ਜੀਵਨ

ਆਦਿ ਦੇ ਵੇਰਵਿਆਂ ਦਾ ਗਲਪੀ ਚਿਤਰਨ ਬੜੇ ਮਾਰਮਿਕ ਢੰਗ ਨਾਲ ਹੋਇਆ ਹੈ। ਕਾਮੁਕ ਸੰਬੰਧਾਂ ਨੂੰ ਚਿਤਰਨ ਵੇਲੇ ਲੇਖਕ ਕੁਝ ਵਧੇਰੇ ਖੁੱਲ੍ਹ ਲੈਂਦਾ ਜਾਪਦਾ ਹੈ। ਅੰਗਰੇਜ਼ੀ ਸ਼ਬਦਾਂ ਦੀ ਵਰਤੋਂ ਕਲਾ ਦੀ ਧਾਰਨੀ ਜਾਪਦੀ ਹੈ। ਸੰਸਾਰ ਪ੍ਰਸਿੱਧ ਵਿਦਵਾਨਾਂ ਦੇ ਨਾਵਾਂ ਤੇ ਉਹਨਾਂ ਦੀਆਂ ਧਾਰਨਾਵਾਂ ਦਾ ਜ਼ਿਕਰ ਨਾਵਲ ਨੂੰ ਜਾਣਕਾਰੀ ਭਰਪੂਰ ਬਣਾਉਂਦਾ ਹੈ।

ਸਮੇਂ, ਸਥਾਨ ਤੇ ਕਾਰਜ ਦੀ ਏਕਤਾ ਨੂੰ ਸਥਿਤੀ ਤੇ ਪਾਤਰਾਂ ਦੀ ਸ਼ਖ਼ਸੀਅਤ ਅਨੁਕੂਲ ਸਿਰਜਦਾ ਨਾਵਲ ਇਹ ਵਿਚਾਰ ਦ੍ਰਿੜ ਕਰਵਾਉਂਦਾ ਹੈ ਕਿ ਰਾਜਨੀਤਕ ਮਸਲੇ ਕਿਸੇ ਖੇਤਰ ਵਿਚ ਵਸਦੇ ਅਵਾਮ ਦੀ ਪਛਾਣ ਹੀ ਨਹੀਂ ਬਦਲਦੇ ਬਲਕਿ ਸੰਬੰਧਤ ਖੇਤਰ ਦੀ ਪਛਾਣ ਨੂੰ ਵੀ ਬਦਲ ਕੇ ਰੱਖ ਦਿੰਦੇ ਹਨ। ਅਜਿਹੀਆਂ ਪਛਾਣਾਂ ਦੀ ਨਿਸ਼ਾਨਦੇਹੀ ਕਰਦੀ ਇਸ ਨਾਵਲ ਦੀ ਰੂਪ-ਵਿਧਾ ਰਵਾਇਤੀ ਨਾਵਲ ਦੇ ਵਿਧਾਗਤ ਲੱਛਣਾਂ ਨੂੰ ਵੀ ਬਦਲਦੀ ਨਜ਼ਰ ਆਉਂਦੀ ਹੈ। -ਚੰਦਰ ਮੋਹਨ

## ਈਸ਼ਵਰ ਦਾ ਜਨਮ [ਜਤਿੰਦਰ ਸਿੰਘ ਹਾਂਸ]

ਜਤਿੰਦਰ ਸਿੰਘ ਹਾਂਸ ਸਮਕਾਲੀ ਪੰਜਾਬੀ ਨੌਜੁਆਨ ਕਥਾਕਾਰਾਂ ਵਿਚ ਵੱਖਰੀ ਪਛਾਣ ਰੱਖਣ ਵਾਲਾ ਕਹਾਣੀਕਾਰ ਹੈ। ਆਪਣੇ ਪਹਿਲੇ ਕਥਾ ਸੰਗ੍ਰਹਿ 'ਪਾਵੇ ਨਾਲ ਬੰਨ੍ਹਿਆਂ ਕਾਲ' ਨਾਲ ਹੀ ਉਹ ਪਾਠਕਾਂ, ਆਲੋਚਕਾਂ ਅਤੇ ਬੁੱਧੀਜੀਵੀ ਚਿੰਤਕਾਂ ਨੂੰ ਆਪਣੇ ਬਲਵੰਤ ਕਿਸਮ ਦੇ ਗਲਪੀ-ਬਿੰਬਾਂ ਦੀ ਬਿੜਕ ਦੇ ਗਿਆ ਸੀ। 'ਈਸ਼ਵਰ ਦਾ ਜਨਮ' ਹਾਂਸ ਦਾ ਦੂਜਾ ਕਹਾਣੀ-ਸੰਗ੍ਰਹਿ ਹੈ ਜਿਸ ਵਿਚ ਉਸਨੇ ਨਿਮਨ ਅਤੇ ਮੱਧ-ਸ਼੍ਰੇਣੀ ਦੇ ਬੇਤਰਤੀਬੇ ਜੀਵਨ-ਯਥਾਰਥ ਨੂੰ ਲੋਕਯਾਨਕ ਚਿੰਨ੍ਹਾਂ ਦੇ ਮਾਧਿਅਮ ਨਾਲ ਪੇਸ਼ ਕੀਤਾ ਹੈ। ਹੱਥਲੀ ਪੁਸਤਕ ਵਿਚ ਕੁਲ ਅੱਠ ਕਹਾਣੀਆਂ ਹਨ ਜਿਹਨਾਂ ਵਿਚਲੇ ਕਥਾ-ਅਕਸ ਲੋਕ-ਚੇਤਨਾ ਦੀ ਚਰਖੜੀ 'ਤੇ ਘੁੰਮਦੀਆਂ ਦਮਿਤ ਇੱਛਾਵਾਂ ਦੁਆਲੇ ਕੇਂਦਰਤ ਹਨ। ਇਹਨਾਂ ਕਹਾਣੀਆਂ ਵਿਚ ਲੇਖਕ ਨੇ ਪੰਜਾਬੀ ਸਮਾਜ ਦੀ ਬਦਲਦੀ ਤਸਵੀਰ, ਰਿਸ਼ਤਿਆਂ ਦੀ ਉਲਝਦੀ ਵਰਣਮਾਲਾ, ਮਨੋਵਿਗਿਆਨਕ ਗੁੰਝਲਾਂ ਅਤੇ ਕੁਲ ਮਿਲਾ ਕੇ ਹਾਸ਼ੀਏ 'ਤੇ ਟਿਕੇ ਲੋਕ-ਜੀਵਨ ਨੂੰ ਤ੍ਰਾਸਦਿਕ ਕਥਾ-ਪੈਟਰਨਾਂ 'ਤੇ ਉਸਾਰੇ ਗਲਪੀ-ਬਿੰਬਾਂ ਰਾਹੀਂ ਪੇਸ਼ ਕੀਤਾ ਹੈ। ਲੇਖਕ ਕੋਲ ਲੋਕਧਾਰਾਈ ਚੇਤਨਾ ਨੂੰ ਸਮਕਾਲੀ ਪ੍ਰਸੰਗਾਂ ਵਿਚ ਵਰਤਣ, ਕਥਾ-ਬਿਰਤਾਂਤ ਦੀ ਲੋਕੇਲ ਘੜਨ, ਕਥਾ-ਘਟਕਾਂ ਦੇ ਕਾਰਨ-ਕਾਰਜ ਉਘਾੜਨ, ਬਿਰਤਾਂਤਕ ਸੰਗਠਨ ਦੀ ਲੜੀਬੱਧਤਾ ਬਣਾਈ ਰੱਖਣ ਅਤੇ ਕੁਲ ਮਿਲਾ ਕੇ ਕਥਾ-ਸ਼ਿਲਪ ਨੂੰ ਬਹੁਪਰਤੀ ਬਣਾਉਣ ਅਤੇ ਇਸਦਾ ਸਹਿਜਭਾਵੀ ਸੰਚਾਰ ਕਰਨ ਦਾ ਕਥਾ-ਹੁਨਰ ਹੈ, ਜਿਸਦਾ ਪ੍ਰਤੀਬਿੰਬ ਵਿਚਾਰ 'ਈਸ਼ਵਰ ਦਾ ਜਨਮ' ਵਿਚ ਬਾਖ਼ੂਬੀ ਉਭਰਦਾ ਹੈ।

ਹਾਂਸ ਦੀਆਂ ਕਹਾਣੀਆਂ ਵਿਚ ਸਮਕਾਲੀ ਕਥਾਕਾਰਾਂ ਵੱਲੋਂ ਵਰਤੀ ਜਾਂਦੀ ਫੈਸ਼ਨਨੁਮਾ 'ਮੈਂ' ਬਿਰਤਾਂਤਕ ਸ਼ੈਲੀ ਦੀ ਅਣਹੋਂਦ ਹੈ। ਇਸਦੇ ਟਾਕਰੇ ਉਸਦਾ ਠੋਸ ਉਤਮ-ਪੁਰਖੀ ਬਿਰਤਾਂਤ-ਪ੍ਰਬੰਧ ਮਨੋਬਚਨੀ, ਚੇਤਨਾ ਪ੍ਰਵਾਹ, ਸੁਪਨਈ ਅਤੇ ਪਿੱਛਲਝਾਤੀ ਕਥਾ-ਜੁਗਤਾਂ ਦੇ ਮਾਧਿਅਮ ਨਾਲ ਸਮਕਾਲੀ ਜੀਵਨ ਵਿਚਲੇ ਕਰੂਰ-ਯਥਾਰਥ ਦੇ ਤ੍ਰਾਸਦਿਕ ਅਤੇ ਅੰਧਕਾਰਮਈ ਖੱਲ-ਖੂੰਜੇ ਦਿਖਾ ਦਿੰਦਾ ਹੈ। ਇਸ ਦੇ ਨਾਲ ਨਾਲ ਕਹਾਣੀਆਂ ਵਿਚਲਾ ਬਦਲਵਾਂ ਫੋਕਸੀਕਰਨ, ਅਲਪ-ਬਿਰਤਾਂਤਾਂ ਦੀ ਪ੍ਰਤੀਕਮੁਖੀ ਚਾਲ, ਪ੍ਰਸੰਗ ਅਨੁਕੂਲ ਲੋਕ-ਸਿਆਣਪਾਂ, ਜਾਤੀਗਤ ਟੋਟਕੇ ਅਤੇ ਦੰਤ ਕਥਾਵੀ ਹਵਾਲਿਆਂ ਦੀ ਵਰਤੋਂ ਨਾਲ ਸਮਕਾਲੀ ਪੰਜਾਬੀ ਮਨੁੱਖ ਦੇ ਬਹੁਪਰਤੀ ਸੰਕਟਾਂ ਨੂੰ ਰੂਪਮਾਨ ਕਰਨਾ ਉਸ ਦੀਆਂ ਕਹਾਣੀਆਂ ਦਾ ਕੇਂਦਰੀ ਧੁਰਾ ਹੈ।

ਪੁਸਤਕ ਦੀ ਪ੍ਰਥਮ ਕਹਾਣੀ 'ਤੱਖੀ' ਉਸ ਜ਼ਹਿਰੀਲੇ ਤੱਖੀ ਨਾਗ ਦੀ ਮਿੱਥ ਦਾ ਆਧੁਨਿਕ ਰੂਪਾਂਤਰਨ ਹੈ ਜਿਸ ਵਿਚ ਪਦਾਰਥਕ ਮੋਹ, ਅਨੈਤਿਕਤਾ, ਨਸ਼ੇਖੋਰੀ ਅਤੇ ਮਨੁੱਖ ਦੇ ਖੁਰਦੇ ਵਜੂਦ ਦੇ ਪਾਸਾਰ ਹਨ। ਮੰਡੀ ਦੇ ਯੁਗ ਵਿਚ ਨਿਗੂਣੇ ਹੋ ਕੇ ਰਹਿ ਗਏ ਸਪੇਰਾ ਕਬੀਲੇ ਦੇ ਲੋਕ ਵੀ ਆਧੁਨਿਕ ਸਮਿਆਂ ਦੇ ਲੁਕਵੇਂ ਤੱਖੀ ਨਾਗਾਂ ਦੀ ਜ਼ਹਿਰ ਤੋਂ ਨਿਰਲੇਪ ਨਹੀਂ ਰਹਿ ਸਕਦੇ। ਸਪੇਰੇ ਦੀਨੂੰ ਬੰਗਾਲੀ ਦਾ ਮੁੰਡਾ ਜੱਗੂ ਜਾਤੀਗਤ/ ਕਬੀਲਾਗਤ ਸਰੋਕਾਰਾਂ ਦੇ ਚੇਤਨ/ਅਵਚੇਤਨ ਨਾਲ ਪਰੁੰਨਿਆ ਇਸ਼ਕ ਦੀ



ਅਸਫ਼ਲਤਾ, ਨਸ਼ੇਖੋਰੀ ਤੇ ਵਿਹਲੜਪੁਣੇ ਸਮੇਤ ਉਹਨਾਂ ਸਮੂਹ ਦੁਖਾਂਤਾਂ ਦਾ ਭਾਗੀ ਬਣਦਾ ਹੈ ਜਿਹੜੇ ਹਾਸ਼ੀਅਤ ਜੀਵਨ-ਯਥਾਰਥ ਨੂੰ ਭੌਤਿਕ ਮੌਤ ਦੇ ਸ਼ਾਹਰਾਹ ਨਾਲ ਜੋੜਦੇ ਹਨ। ਕਹਾਣੀ ਵਿਚ 'ਮੈਂ' ਮੂਲਕ ਬਿਰਤਾਂਤਕਾਰ ਜੱਗੂ ਦਾ ਪਿਤਾ ਹੈ ਜਿਹੜਾ ਨਸ਼ੇ ਕਾਰਨ ਜ਼ਿੰਦਗੀ ਮੌਤ ਵਿਚਕਾਰ ਲਟਕੇ ਆਪਣੇ ਪੁੱਤਰ ਦੇ ਇਲਾਜ ਸੰਬੰਧੀ ਹਸਪਤਾਲ ਅੱਗੇ ਬੈਠਾ ਆਪਣੀ ਮਨੋਵਿਗਿਆਨਕ ਚੇਤਨਾ ਅਨੁਕੂਲ ਪਾਠਕਾਂ ਨਾਲ ਸਾਂਝ ਪਾ ਕੇ ਇਕ ਪਾਸੇ ਕਰੂਰ ਸਮੇਂ ਦੇ ਇਸ ਦੌਰ ਵਿਚ ਸਮਾਜਕ ਯਥਾਰਥ 'ਚੋਂ ਮਨਫ਼ੀ ਹੋਏ ਸਪੇਰਾ-ਸੰਸਕ੍ਰਿਤੀ ਦੇ ਵਿਭਿੰਨ ਟੈਬੂ/ਟੋਟਮਾਂ ਦੀ ਹੁੰਦੀ ਅਵੱਗਿਆ ਦਰਸਾਂਦਾ ਹੈ ਉਥੇ ਵਿਸ਼ਵੀਕਰਨ ਦੀ ਹਨੇਰੀ ਵਿਚ ਨਿੱਕੇ-ਨਿੱਕੇ ਕਬੀਲਿਆਂ ਦੇ ਜਾਤੀ ਸੰਕਟਾਂ, ਵਿਸਰਦੇ ਲੋਕਧਾਰਾਈ ਬੋਲਾਂ, ਲੋਕ ਸਿਮਰਤੀਆਂ ਦੀ ਖੁਰਦੀ ਹੋਂਦ ਨੂੰ ਸਾਹਵੇਂ ਲਿਆਉਂਦਾ ਹੈ। ਕਹਾਣੀ ਦਾ ਬਿਰਤਾਂਤ ਸੀਮਤ ਪਰ ਵਿਚਾਰਧਾਰਕ ਸੰਵਾਦ ਅਸੀਮਤ ਹੈ।

ਪੁਸਤਕ ਦੀ ਦੂਜੀ ਕਹਾਣੀ 'ਰਾਹੂ-ਕੇਤੂ' ਵਿਚ ਨਿੱਕੀ ਕਿਰਸਾਨੀ ਅਤੇ ਪਰਿਵਾਰਕ ਦੁਖਾਂਤ ਦੀ ਮਾਰ ਭੋਗਦੇ ਚੰਦ ਸਿੰਘ ਵਰਗੇ ਕਥਾ-ਨਾਇਕ ਦਾ ਸਵੈ-ਜੀਵਨੀ ਨੁਮਾ ਬਿਰਤਾਂਤ ਪੇਸ਼ ਹੋਇਆ ਹੈ, ਜਿਹੜਾ ਸਥਾਪਤੀ ਦੇ ਚੌਖਟੇ ਵਿਚ ਕਿਤੇ ਵੀ ਫਿੱਟ ਨਾ ਬੈਠਣ ਕਰਕੇ ਵਿਰੋਧੀ ਤਾਕਤਾਂ ਨਾਲ ਭਿੜਦਾ ਉਹਨਾਂ ਦੀ 'ਘੀਸੀ ਕਰਵਾਂਦਾ' ਖ਼ੁਦ ਗੁੰਮਨਾਮੀ ਭਰਿਆ ਜੀਵਨ ਜੀਉਣ ਲਈ ਮਜਬੂਰ ਹੋ ਜਾਂਦਾ ਹੈ। ਕਹਾਣੀ ਵਿਚ ਛੋਟੀ ਕਿਰਸਾਨੀ ਵੱਲੋਂ ਆੜ੍ਹਤੀਆਂ ਤੇ ਸ਼ਾਹੂਕਾਰਾਂ ਤੋਂ ਲਏ ਕਰਜ਼ਿਆਂ ਨੂੰ ਰਾਹੂ-ਕੇਤੂ ਦੇ ਮਿਥੀਕਲ ਪਰਿਪੇਖ ਵਿਚ ਪੇਸ਼ ਕਰਕੇ ਲੇਖਕ ਨੇ ਭਾਰਤੀ ਨਿਆਂ ਪ੍ਰਣਾਲੀ, ਦਫ਼ਤਰੀ ਸਿਸਟਮ ਅਤੇ ਪ੍ਰਸ਼ਾਸਨਕ ਢਾਂਚੇ ਦੀ ਗਿਰਾਵਟ ਦਾ ਗਲਪੀ ਪ੍ਰਗਟਾਵਾ ਕੀਤਾ ਹੈ। ਕਹਾਣੀ ਦੇ ਆਰੰਭ ਤੋਂ ਅੰਤ ਤਕ ਕਥਾ-ਨਾਇਕ ਆਪਣੇ ਬੇਤਰਤੀਬੇ ਜੀਵਨ-ਯਥਾਰਥ, ਮਾਨਸਿਕ ਛਟਪਟਾਹਟ, ਇਕੱਲਤਾ ਭਰੀ ਹੋਂਦ ਨਾਲ ਖਹਿੰਦਾ ਪਾਠਕਾਂ ਨੂੰ ਉਹਨਾਂ ਕਥਾ-ਪ੍ਰਸੰਗਾਂ ਨਾਲ ਜੁੜੇ ਬਿਰਤਾਂਤ-ਖੰਡਾਂ ਨਾਲ ਜੋੜਦਾ ਜਾਂਦਾ ਹੈ ਜਿਹੜੇ ਉਸਦੇ ਪਰਿਵਾਰਕ ਤੇ ਸਮਾਜਕ ਮਾਹੌਲ ਵਿਚੋਂ ਉਪਜਦੇ ਉਸਦੀ ਮਾਨਸਿਕ ਮੌਤ ਦਾ ਕਾਰਨ ਬਣਦੇ ਹਨ। ਕਹਾਣੀ ਦੀ ਬਿਰਤਾਂਤਕ ਰਵਾਨਗੀ ਉਚ ਦਰਜੇ ਦੀ ਹੈ। ਲੋਕ ਅਖਾਣਾਂ, ਮੁਹਾਵਰਿਆ, ਜੱਟਵਾਦੀ ਲੋਕਧਾਰਾਈ ਬੋਲਾਂ ਨਾਲ ਇਸਦਾ ਕਥਾ-ਪਰਿਪੇਖ ਅਸਰਦਾਰ ਅਤੇ ਬਹੁਵਚਨੀ ਅਰਥਾਂ ਵਾਲਾ ਹੋ ਨਿਬੜਿਆ ਹੈ।

ਇਸੇ ਤਰ੍ਹਾਂ ਦੇ ਲੋਕ-ਨਾਇਕਤਵ ਦੀ ਚੇਤਨਾ ਵਾਲੀ ਕਹਾਣੀ ਹੈ 'ਉਹ ਇੰਜ ਵੀ ਜਿਉਂਦਾ ਸੀ' ਜਿਸ ਵਿਚ ਲੇਖਕ ਨੇ ਬੇਪਰਵਾਹ, ਮਸਤ ਮੌਲੇ ਸੁਭਾਅ ਦੇ ਮਾਲਕ ਅਤੇ ਨਿਗੂਣਾ ਜੀਵਨ ਜੀਉਂਦੇ ਮਿਹਨਤਕਸ਼ ਲੋਕਾਂ ਦਾ ਮਨੋਵਿਗਿਆਨ ਪੇਸ਼ ਕੀਤਾ ਹੈ। ਕਥਾ ਬਿਰਤਾਂਤ ਐੱਸ. ਡੀ. ਓ. ਬਣੇ ਬਿਰਤਾਂਤਕਾਰ ਦੁਆਰਾ ਕਿਸੇ ਸ਼ਾਦੀ ਦੇ ਮੌਕੇ ਮੈਰਿਜ ਪੈਲਸ ਦੇ ਬਾਹਰ ਖੜ੍ਹੇ ਗੁਬਾਰੇ ਵੇਚਣ ਵਾਲੇ ਦੀ ਦਿੱਖ ਤੋਂ ਆਰੰਭ ਹੁੰਦਾ ਹੈ ਜਿੱਥੋਂ ਚੇਤਨਾ ਪ੍ਰਵਾਹ ਦੀ ਸ਼ੈਲੀ ਨਾਲ ਕਥਾਕਾਰ ਆਪਣੇ ਘਰੇਲੂ/ ਕਿਸਾਨੀ ਸਰੋਕਾਰ ਉਘਾੜਦਾ ਆਪਣੇ ਪਿਤਾ ਨਾਲ ਸੀਰੀ ਵਜੋਂ ਕੰਮ ਕਰਦੇ ਰੱਖੇ ਨਾਂ ਦੇ ਦਲਿਤ ਪਾਤਰ ਦਾ ਨਾਇਕਤਵ ਉਭਾਰਦਾ ਹੈ। ਰੱਖੇ ਦੇ ਸੁਭਾਅ ਦਾ ਖੁੱਲ੍ਹਾਪਣ, ਰੰਗੀਨ ਮਿਜਾਜ਼ੀ ਅਤੇ ਘੜੀ-ਮੁੜੀ 'ਅਹੀ ਤਹੀ ਮਰਾਓ' ਕਹਿਣ ਵਾਲਾ ਤਕੀਆ ਕਲਾਮ ਅਜਿਹਾ ਰੂਪਕੀ ਸੱਚ ਹੈ ਜਿਸਦੇ ਚੌਗਿਰਦੇ ਵਿਚ ਉਸਦੀ ਦਮਿਤ ਹੋਂਦ ਪਰ ਖੁੱਲ੍ਹੇ-ਡੁੱਲ੍ਹੇ ਸੁਭਾਅ ਨਾਲ ਜੁੜੀਆਂ ਪਰਤਾਂ ਫੈਲੀਆਂ ਹੋਈਆਂ ਹਨ। ਲੇਖਕ ਨੇ ਗੁਬਾਰੇ ਵੇਚਣ ਵਾਲੇ ਦੇ ਸੁਭਾਅ ਦੇ ਅੰਸ਼ਕ ਚਿਤਰਣ ਦੁਆਰਾ ਰੱਖੇ ਸੀਰੀ ਦੇ ਜੀਵਨ ਨੁਮਾ ਬਿਰਤਾਂਤ ਨੂੰ ਮਜ਼ਬੂਤ ਕਥਾ ਸਿਲਪ ਅਤੇ ਸੰਦਰਭ ਅਨੁਕੂਲ ਲੋਕ ਪ੍ਰਮਾਣਾਂ ਦੇ ਮਾਧਿਅਮ ਨਾਲ ਪੇਸ਼ ਕੀਤਾ ਹੈ। ਕਹਾਣੀ ਵਿਚ ਪਾਤਰਾਂ ਦੇ ਅੰਦਰੂਨੀ ਤੇ ਬਾਹਰੀ ਵਿਹਾਰ ਦੀ ਮੇਲਤਾ, ਵਾਜਬ ਵਾਰਤਾਲਾਪੀ ਰੰਗਤ, ਨਾਟਕੀ ਅੰਸ਼ ਅਤੇ ਨਿੱਕੇ-ਨਿੱਕੇ ਬਿਰਤਾਂਤਕ ਉਹਲਿਆਂ ਦੀ ਹੋਂਦ ਪਾਠਕਾਂ ਦਾ ਚਿੱਤ-ਚੇਤਾ ਮੱਲਣ ਦੀ ਸਮਰੱਥਾ ਰੱਖਦੀ ਹੈ।

ਕਹਾਣੀ 'ਬੇਰਵਾਜਾ ਸੂਟ' ਉਸ ਪੇਂਡੂ ਔਰਤ ਦੀ ਦਮਿਤ ਚੇਤਨਾ ਦੁਆਲੇ ਉਸਰਿਆਂ ਬਿਰਤਾਂਤ ਹੈ ਜਿਸਦੀ ਦਮਨ ਮੂਲਕ ਹੋਂਦ ਜ਼ਿੰਦਗੀ ਦੇ ਵਿਭਿੰਨ ਦੁਖਾਂਤਕ ਖੰਡਾਂ ਵਿਚ ਬੱਝੀ ਹੋਈ ਹੈ। ਲੇਖਕ ਨੇ 'ਮੈਂ' ਮੂਲਕ ਪਾਤਰ ਦਾ ਆਤਮ-ਕਥਾਤਮਕ ਵੇਰਵਾ ਪੇਸ਼ ਕਰਦਿਆਂ ਇਕ ਪਾਸੇ ਉਸਦੇ ਪੁੱਤਰਾਂ ਨਾਲ

ਭਾਵਨਾਮੁਖੀ ਰਿਸ਼ਤੇ ਤੇ ਨੂੰਹਾਂ ਨਾਲ ਅਸਤਿਤਵਮੂਲਕ ਟਕਰਾਅ ਨੂੰ ਪੇਸ਼ ਕੀਤਾ ਹੈ, ਦੂਜੇ ਪਾਸੇ ਉਸਦੇ ਅਸਹਿਜ ਬਚਪਨ ਤੇ ਜਵਾਨੀ ਨਾਲ ਜੁੜਿਆ ਘਟਨਾਵੀ-ਪ੍ਰਬੰਧ ਪਿੱਛਲਝਾਤ ਵਿਧੀ ਦੁਆਰਾ ਪਾਠਕਾਂ ਨਾਲ ਸਾਂਝਾ ਕੀਤਾ ਹੈ। ਮੁੱਖ ਪਾਤਰ ਦੀਆਂ ਦਮਿਤ ਇੱਛਾਵਾਂ, ਪਰਿਵਾਰਕ ਅਣਡਿੱਠਤਾ ਤੇ ਸਮਾਜਕ ਇਕੱਲਤਾ ਨੂੰ ਵੱਖ ਵੱਖ ਬਿਰਤਾਂਤ ਖੰਡਾਂ ਵਿਚ ਪੇਸ਼ ਕਰਕੇ ਰਚਨਾਕਾਰ ਕਹਾਣੀ ਦੇ ਦੁਖਾਂਤਕ ਪੈਟਰਨ ਨੂੰ ਹੋਰ ਗਾੜ੍ਹਾ ਕਰ ਦਿੰਦਾ ਹੈ। ਕਥਾ-ਨਾਇਕਾ ਦਾ ਪੇਕਿਆ ਤੋਂ ਸਹੁਰਿਆ ਤਕ ਦਾ ਸਫ਼ਰ ਜਵਾਨੀ ਤੋਂ ਬੁਢਾਪੇ ਤਕ ਦੀ ਯਾਤਰਾ ਦੇ ਸਮਾਨੰਤਰ ਦੁਖਾਂਤ ਦੀ ਬਿਰਤਾਂਤਕ ਪਟੜੀ 'ਤੇ ਨਿਰੰਤਰ ਚਲਦਾ ਹੈ। ਮਨੋ-ਗੁੰਝਲਾਂ ਦੇ ਚੱਕਰਵਿਊ ਵਿਚ ਫਸੀ ਬਿਰਤਾਂਤਕਾਰਾ ਦੀਆਂ ਸਿਮਰਤੀਆ ਦੀ ਕਥਾ-ਚਾਲ ਨੂੰ ਲੇਖਕ ਨੇ ਸੁਪਨ ਸ਼ੈਲੀ ਅਤੇ ਆਤਮ-ਸੰਵਾਦ ਜਿਹੀਆਂ ਜੁਗਤਾਂ ਨਾਲ ਅਗਾਂਹ ਤੋਰਿਆ ਹੈ। ਕਹਾਣੀ ਦੀਆਂ ਅਨੇਕਾਂ ਪਰਤਾਂ ਖੁਲ੍ਹਦੀਆਂ ਹਨ ਜਿਹਨਾਂ ਵਿਚ ਰਿਸ਼ਤਿਆਂ ਦਾ ਵਿਗਠਨ, ਭਾਵਾਤਮਕ ਮੋਹ, ਪਿਸਦੀਆਂ ਨਿਜੀ ਇੱਛਾਵਾਂ ਅਤੇ ਸੁਪਨਿਆਂ ਤੇ ਯਥਾਰਥ ਦੇ ਖੱਪਿਆਂ ਨਾਲ ਜੁੜਿਆ ਕਥਾ-ਚਿੰਤਨ ਪ੍ਰਮੁੱਖ ਹਨ।

ਪੁਸਤਕ ਦੇ ਸਿਰਲੇਖ ਵਾਲੀ ਕਹਾਣੀ 'ਈਸ਼ਵਰ ਦਾ ਜਨਮ' ਗਲਪੀ ਕਿਸਮ ਦਾ ਦਰਸ਼ਨੀ ਪ੍ਰਵਚਨ ਹੈ ਜੋ ਮਨੁੱਖ ਦੀ ਆਪਾ ਪੜਚੋਲ, ਸਵੈ-ਚਿੰਤਨ ਅਤੇ ਈਸ਼ਵਰੀ ਸੱਤਾ ਦੀ ਪਹਿਚਾਣ ਦੁਆਲੇ ਫੈਲਿਆ ਹੋਇਆ ਹੈ। ਅਨਯ ਪੁਰਖੀ ਬਿਰਤਾਂਤ-ਜੁਗਤ ਨਾਲ ਸਿਰਜੀ ਇਸ ਕਹਾਣੀ ਵਿਚ ਦਰਸ਼ਨ ਸ਼ਾਸਤਰ ਦੇ ਸੰਕਲਪਾਂ ਨੂੰ ਗਲਪੀ ਪ੍ਰਬੰਧ ਵਿਚ ਪੇਸ਼ ਕਰਨ ਦਾ ਯਤਨ ਹੈ। ਨਵੇਂ ਵਿਸ਼ੇ ਨਾਲ ਜੁੜੀ ਇਹ ਕਹਾਣੀ ਬੇਸ਼ੱਕ ਸਾਧਾਰਨ ਪਾਠਕਾਂ ਲਈ ਸੰਚਾਰ ਦੀ ਸਮੱਸਿਆ ਪੈਦਾ ਕਰ ਜਾਂਦੀ ਹੈ। ਪਰ ਸਮਕਾਲੀ ਦੌਰ ਦੀ ਅਸਹਿਜ ਤੇ ਨੱਠ-ਭੱਜ ਦੀ ਜ਼ਿੰਦਗੀ ਵਿਚ ਸਧਾਰਨ ਮਨੁੱਖ ਦਾ ਦੁਨਿਆਵੀ ਮਸਲਿਆਂ ਤੇ ਘਰੇਲੂ ਸਰੋਕਾਰਾਂ ਤੋਂ ਨਿਰਲੇਪ ਹੋ ਜਾਣਾ ਉਹਨਾਂ ਮਨੋ-ਗੁੰਝਲਾਂ ਵੱਲ ਇਸ਼ਾਰਾ ਕਰਦਾ ਹੈ ਜਿਹੜੀਆਂ ਪੇਸ਼ਾਗਤ ਸੰਕਟਾਂ, ਆਰਥਿਕ ਸਮਾਜਕ ਦਬਾਵਾਂ ਅਤੇ ਦੁਬਿਧਾਪੂਰਨ ਸ਼ੰਕਿਆਂ ਤੋਂ ਨਿਜਾਤ ਭਾਲਦੇ ਮਨੁੱਖ ਨੂੰ ਅੰਸ਼ਕ ਸਹਾਰਾ ਦਿੰਦੀਆ ਜਾਪਦੀਆਂ ਹਨ।

ਕਹਾਣੀ 'ਚਲੋ ਪਿਆਰ ਕਰੀਏ' ਦਾ ਬਿਰਤਾਂਤ ਪਤੀ ਪਤਨੀ ਦੇ ਰਿਸ਼ਤੇ ਵਿਚ ਸ਼ੱਕ ਅਤੇ ਸਾੜੇ ਦੀ ਚਿਣਗ ਲੱਗਣ ਪਿੱਛੋਂ ਆਈ ਮਾਨਸਿਕ ਖਿੱਚੋਤਾਣ ਨੂੰ ਪੇਸ਼ ਕਰਦਾ ਹੈ। ਕਹਾਣੀ ਦਾ 'ਮੈਂ' ਮੂਲਕ ਅਧਿਆਪਕ ਪਾਤਰ ਆਪਣੀ ਤਲਾਕ ਸ਼ੁਦਾ ਪਤਨੀ ਦੇ ਡੀ.ਈ.ਓ. ਬਣਨ ਉਪਰੰਤ ਸਬੱਬ ਨਾਲ ਉਸਦੇ ਦਫ਼ਤਰ ਮੂਹਰੇ ਬੈਂਚ 'ਤੇ ਬੈਠਾ ਆਪਣੀ ਜ਼ਿੰਦਗੀ 'ਤੇ ਪਿੱਛਲ ਝਾਤ ਮਾਰਦਾ ਹੈ, ਜਿਹੜੀ ਝਾਤ ਚੇਤਨਾ ਪ੍ਰਵਾਹ ਦੀ ਸ਼ੈਲੀ ਨਾਲ ਘੜੀ-ਮੁੜੀ ਦਫ਼ਤਰ ਮੂਹਰਲੀ ਸਮਕਾਲਤਾ ਨਾਲ ਜੁੜਦੀ ਰਹਿੰਦੀ ਹੈ। ਕਹਾਣੀ ਦਾ ਕੇਂਦਰੀ ਤੱਤ 'ਮੈਂ' ਪਾਤਰ ਦੀ ਅੱਚੋਤਾਣ ਭਰੀ ਹਾਲਤ ਨਾਲ ਜੁੜਿਆ ਹੈ ਜਿਸ ਦੁਆਲੇ ਉਸਦਾ ਆਪਣੀ ਪਤਨੀ ਕਾਮਨੀ ਪ੍ਰਤੀ ਈਰਖਾਲੂ, ਨਫ਼ਰਤ ਪੂਰਨ ਅਤੇ ਉਲਾਰ ਬਿਰਤੀ ਵਾਲਾ ਸੁਭਾਅ ਅਤੇ ਪਹੁੰਚ ਪਸਰੀ ਹੋਈ ਹੈ। ਲੇਖਕ ਨੇ ਮੱਧ ਵਰਗੀ ਜੀਵਨ-ਸ਼ੈਲੀ ਦੌਰਾਨ ਪਤੀ-ਪਤਨੀ ਦੇ ਰਿਸ਼ਤੇ ਵਿਚ ਆਉਂਦੀਆਂ ਤਰੇੜਾਂ ਨੂੰ ਦ੍ਰਿਸ਼ਟਮਾਨ ਕਰਦਿਆਂ ਪਾਤਰਾਂ ਦੀ ਮਾਨਸਿਕ ਪੀੜਾ ਅਤੇ ਦੁਬਿਧਾਮਈ ਵਿਹਾਰ ਨੂੰ ਚਿੰਨ੍ਹਾਤਮਕ ਪ੍ਰਗਟਾਅ ਦੁਆਰਾ ਪੇਸ਼ ਕੀਤਾ ਹੈ। ਦੁਖਾਂਤਕ ਪੈਟਰਨ 'ਤੇ ਉਸਰੀ ਇਹ ਕਹਾਣੀ ਰਿਸ਼ਤਿਆਂ ਦੀ ਟੁੱਟ-ਭੱਜ ਨਾਲ ਜੁੜੇ ਵਿਭਿੰਨ ਥੀਮਕ ਪਾਸਾਰਾਂ ਨੂੰ ਲੋਕ-ਚੇਤਨਾ ਦੀ ਕਥਾ ਸ਼ੈਲੀ ਮੁਤਾਬਕ ਪੇਸ਼ ਕਰਦੀ ਹੈ।

'ਸਾਖੀ ਅੱਗੇ ਚਲੀ' ਕਹਾਣੀ ਵਿਚ ਕਥਾ ਨਾਇਕ ਅਤੇ ਉਸਦੇ ਬਾਬੇ ਦੀ ਵਿਅਕਤੀਗਤ ਜ਼ਿੰਦਗੀ ਦੇ ਖੰਡਿਤ ਸਰੋਕਾਰਾਂ ਨੂੰ ਭਾਵਪੂਰਤ ਅਰਥ-ਸੰਚਾਰ ਦੁਆਰਾ ਪੇਸ਼ ਕੀਤਾ ਗਿਆ ਹੈ। ਕਹਾਣੀ ਦਾ 'ਮੈਂ' ਪਾਤਰ ਸੰਗਤਾਂ ਨੂੰ ਧਾਰਮਿਕ ਪ੍ਰਵਚਨ ਦੇਣ ਵਾਲਾ 'ਮਹਾਂਪੁਰਸ਼' ਹੈ ਜਿਹੜਾ ਬਾਬੇ ਨਾਨਕ ਦੀਆਂ ਸਾਖੀਆਂ ਦੇ ਮਾਧਿਅਮ ਨਾਲ ਆਪਣੀ ਨਿਜੀ ਜੀਵਨ ਸਾਖੀ ਦੇ ਦੁਖਾਂਤਕ ਪੰਨੇ ਵੀ ਪਲਟਦਾ ਜਾਂਦਾ ਹੈ। ਪੰਜਾਬ ਦੇ ਨਿਕਟ ਕਾਲੀ ਇਤਿਹਾਸ ਵਿਚ ਵਾਪਰੇ ਅਪਰੇਸ਼ਨ ਬਲਿਊ ਸਟਾਰ ਤੇ ਅੱਤਵਾਦ ਨਾਲ ਜੁੜੇ ਰਾਜਸੀ ਸਰੋਕਾਰਾਂ ਦੇ ਹਵਾਲੇ ਨਾਲ ਪੰਜਾਬ ਦੀ ਯੁਵਾ-ਪੀੜ੍ਹੀ ਦੇ ਜਾਇਜ਼-ਨਜਾਇਜ਼



ਪਰਵਾਸ ਧਾਰਨ ਕਰਨ ਅਤੇ ਸਮਾਜਕ ਯਥਾਰਥ ਦੀਆਂ ਕੌੜੀਆਂ ਹਕੀਕਤਾਂ ਨੂੰ ਭੋਗਣ ਨਾਲ ਜੁੜਿਆ ਕਥਾ-ਬਿਰਤਾਂਤ ਪੇਸ਼ ਕਰਕੇ ਲੇਖਕ ਨੇ ਪੰਜਾਬ ਦੀ ਠੇਠ ਸਭਿਆਚਾਰਕ ਆਣ ਗੁਆਚਣ, ਧਾਰਮਿਕ ਬੇਮੁਖਤਾ ਫੈਲਣ, ਪਰਿਵਾਰਕ ਇਕਾਈਆਂ ਦੇ ਵਿਖੰਡਤ ਹੋਣ ਨਾਲ ਜੁੜਿਆਂ ਸਾਰਥਿਕ ਗਲਪੀ ਚਿੰਤਨ ਕੀਤਾ ਹੈ। ਕਹਾਣੀ ਦੀ ਚੇਤਨਾ ਪ੍ਰਵਾਹ ਵਾਲੀ ਸ਼ੈਲੀ, ਰੂਪਕੀ ਸੰਵਾਦ, ਠੋਸ ਘਟਨਾਵੀ ਪਰਿਪੇਖ ਇਸਦੇ ਗੈਰ ਵਿਗਿਆਨਕ ਅੰਤ ਵਾਲੇ ਔਗਣ ਢਕਣ ਵਾਲੇ ਪਹਿਲੂ ਹਨ।

'ਅੱਗ ਬੰਨ੍ਹਣ ਵਾਲਾ' ਕਹਾਣੀ ਪੰਜਾਬ ਦੀ ਨਿੱਕੀ ਕਿਰਸਾਨੀ ਦੇ ਦੁਖਾਂਤ ਨੂੰ ਉਭਾਰਦੀ ਨੌਜੁਆਨ ਪੀੜ੍ਹੀ ਦੀ ਦਿਸ਼ਾਹੀਣਤਾ ਦਾ ਗਲਪੀ ਸੱਚ ਪੇਸ਼ ਕਰਦੀ ਹੈ। ਕਹਾਣੀ ਦੇ 'ਮੈਂ' ਪਾਤਰ ਦੁਆਰਾ ਆਪਣੇ ਘਰਦਿਆਂ ਤੋਂ ਚੋਰੀ ਪਰਵਾਸ ਤੋਂ ਪਰਤਣਾ ਅਤੇ ਆਪਣੀ ਮੰਗੇਤਰ ਨਾਲ ਵਿਆਹ ਕਰਾਉਣ ਉਪਰੰਤ ਰਿਸ਼ਤਿਆਂ ਦੀ ਸਵਾਰਥ ਭਰੀ ਪਹੁੰਚ ਨਾਲ ਦੋ-ਚਾਰ ਹੋਣਾ ਉਸਦੀ ਬੇਵਸੀ ਨੂੰ ਜ਼ਾਹਰ ਕਰਦਾ ਹੈ। ਕਹਾਣੀ ਵਿਚ ਅੱਗ ਬੰਨ੍ਹਣ ਦਾ ਰੂਪਕ ਘਰ ਦੀ ਆਰਥਿਕਤਾ ਨੂੰ ਬੰਨ੍ਹਣ ਨਾਲ ਜੁੜਿਆ ਹੈ ਪਰ ਇਸ ਆਰਥਿਕਤਾ ਨੂੰ ਬੰਨ੍ਹਦਿਆਂ ਘਰੇਲੂ ਦੁਖਾਂਤ ਪਾਤਰਾਂ 'ਤੇ ਹੋਰ ਭਾਰੀ ਪੈਂਦੇ ਦਿਖਾਏ ਗਏ ਹਨ। ਕਥਾਕਾਰ ਨੇ ਲੋਕ-ਕਥਾਵਾਂ ਦੇ ਹਵਾਲਿਆਂ ਨਾਲ ਅਤੇ ਸਭਿਆਚਾਰਕ ਚਿੰਨ੍ਹਾਂ ਦੇ ਮਾਧਿਅਮ ਨਾਲ ਠੋਸ ਬਿਰਤਾਂਤ-ਸੰਗਠਨ ਉਸਾਰ ਕੇ ਨਾ ਸਿਰਫ਼ ਪੰਜਾਬ ਦੇ ਸੰਕਟਸ਼ੀਲ ਵਸਤੂ-ਯਥਾਰਥ ਨੂੰ ਪੇਸ਼ ਕੀਤਾ ਹੈ ਬਲਕਿ ਮੱਧਵਰਗੀ ਕਿਸਾਨਾਂ ਦੀਆਂ ਆਰਥਿਕ ਤੇ ਸਮਾਜਕ ਔਕੜਾਂ ਨੂੰ ਨਵੇਂ ਸਿਰੇ ਤੋਂ ਪਰਿਭਾਸ਼ਤ ਕੀਤਾ ਹੈ।

ਕੁਲ ਮਿਲਾ ਕੇ 'ਈਸ਼ਵਰ ਦਾ ਜਨਮ' ਪੁਸਤਕ ਜਤਿੰਦਰ ਸਿੰਘ ਹਾਂਸ ਦੀ ਵਿਲੱਖਣ ਕਥਾ-ਸ਼ੈਲੀ ਦਾ ਨਵੀਨ ਪ੍ਰਮਾਣ ਹੈ, ਜਿਸਦੀ ਠੋਸ ਚਰਚਾ ਕਰਨੀ ਬਣਦੀ ਹੈ। -ਜੇ.ਬੀ.ਸੇਖੋਂ

## ਪਾਪਾ ਆਪਾਂ ਬਰਾੜ ਹੁੰਨੇ ਆਂ ! [ਹਰਜਿੰਦਰ ਸਿੰਘ ਸੂਰੇਆਲੀਆ]

ਕਹਾਣੀ ਲਿਖਣ ਖੇਤਰ ਦੇ ਬੇਹੱਦ ਸਹਿਜ ਤੋਰੇ ਤੁਰਨ ਲਿਖਣ ਅਤੇ ਥੋੜ੍ਹੇ ਕੁ ਜਿੰਨੇ ਪ੍ਰੋੜ ਲੇਖਕਾਂ ਵਿਚ ਸ਼ਾਮਲ ਹਰਜਿੰਦਰ ਸਿੰਘ ਸੂਰੇਵਾਲੀਆ ਦਾ ਤੀਜਾ ਕਹਾਣੀ ਸੰਗ੍ਰਹਿ ਹੈ 'ਪਾਪਾ ਆਪਾਂ ਬਰਾੜ ਹੁੰਨੇ ਆਂ !' (ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ ਪੰਨੇ 91, ਮੁੱਲ 130 ਰੁਪਏ)। ਇਸ ਸੰਗ੍ਰਹਿ ਵਿਚ ਉਸਦੀਆਂ ਕੁੱਲ ਦਸ ਕਹਾਣੀਆਂ ਸ਼ਾਮਲ ਹਨ। ਇਸ ਸੰਗ੍ਰਹਿ ਤੋਂ ਪਹਿਲਾਂ ਉਹ 'ਇਕ ਰਾਤ ਦਾ ਸਫਰ' ਅਤੇ 'ਤੂੰ ਕਲ੍ਹ ਨਾ ਆਵੀਂ' ਨਾਮੀਂ ਦੋ ਕਹਾਣੀ-ਸੰਗ੍ਰਹਿ ਪੇਸ਼ ਕਰ ਚੁੱਕਾ ਹੈ। ਇਹਨਾਂ ਤਿੰਨਾਂ ਸੰਗ੍ਰਹਿਾਂ ਦੀਆਂ ਕਹਾਣੀਆਂ ਬਾਰੇ ਸਵਰਗੀ ਰਾਮ ਸਰੂਪ ਅਣਖੀ ਨੇ ਲਿਖਿਆ ਹੈ ਕਿ "ਹਰਜਿੰਦਰ ਸਿੰਘ ਸੂਰੇ ਵਾਲੀਆ ਕਦੇ ਵਰ੍ਹੇ ਛਿਮਾਹੀ ਹੀ ਇਕ-ਅੱਧ ਕਹਾਣੀ ਲਿਖਦਾ ਹੈ, ਪਰ ਉਸਦੀ ਹਰ ਕਹਾਣੀ ਕਿਧਰੇ ਵੀ ਛਪੇ ਇਕ ਈਮਾਨਦਾਰ ਸੌਦਾਗਰ ਵਾਂਗ ਦੇਰ ਤਕ ਚਰਚਾ ਦੀ ਪੂੰਜੀ ਜੋੜਦੀ ਰਹਿੰਦੀ ਹੈ। ਉਹਦੇ ਪਾਤਰ ਰੋਜ਼ਮੱਰਾ ਦੀ ਜ਼ਿੰਦਗੀ ਪ੍ਰਤੀ ਸੰਵਾਦ ਹੀ ਨਹੀਂ ਰਚਾਉਂਦੇ, ਉਹਦੀਆਂ ਕਹਾਣੀਆਂ ਦਾ ਟੋਟਲ ਵਜੂਦ ਇਸ ਦੌਰ ਦੀ ਸਮੁੱਚੀ ਕਥਾ ਰਫ਼ਤਾਰ ਨਾਲ ਵੀ ਸੰਵਾਦ ਦਾ ਮਾਹੌਲ ਪੈਦਾ ਕਰਦਾ ਹੈ।"

ਅਣਖੀ ਵੱਲੋਂ ਦਰਸਾਈ ਸੂਰੇਵਾਲੀਆ ਦੀਆਂ ਕਹਾਣੀਆਂ ਅੰਦਰ ਵਿਦਮਾਨ ਸੰਵਾਦੀ ਯੋਗਤਾ ਦੇ ਇਕ ਤੋਂ ਵੱਧ ਕਾਰਨ ਹਨ। ਪਹਿਲਾ ਕਾਰਨ ਸ਼ਾਇਦ ਇਹ ਹੋਵੇ ਕਿ ਉਸਦੀਆਂ ਲਿਖਤਾਂ ਸਾਧਾਰਨ ਮਨੁੱਖ ਦੀ ਸਾਧਾਰਨਤਾ ਦਾ ਉਲੇਖ ਕਰਦੀਆਂ ਬੇਹੱਦ ਸਹਿਜ ਭਾਅ ਹੀ ਪਾਠਕਾਂ ਨੂੰ ਅਜਿਹੇ ਬਿੰਦੂਆਂ ਵੱਲ ਤੋਰ ਲੈ ਜਾਂਦੀਆਂ ਹਨ, ਜਿਹਨਾਂ ਤੋਂ ਪਾਠਕ ਜਾਣੂ ਤਾਂ ਭਾਵੇਂ ਪਹਿਲੋਂ ਵੀ ਹੁੰਦਾ ਹੈ, ਪਰ ਇਹਨਾਂ ਅੰਦਰਲੀ ਪੇਚੀਦਗੀ ਤੇ ਗੰਭੀਰਤਾ ਉਸਦੀ ਸੂਝ-ਬੂਝ ਦਾ ਹਿੱਸਾ ਨਹੀਂ ਬਣੀ ਹੁੰਦੀ। ਇਸ ਪੁਸਤਕ ਅੰਦਰ ਦਰਜ ਹੋਈ ਪਹਿਲੀ ਕਹਾਣੀ 'ਕੁਝ ਵੀ ਤਾਂ ਨਹੀਂ ਬਦਲਿਆ' ਦਾ ਸ਼ਹਿਰ ਜਾ ਵਸਿਆ ਮੁੱਖ ਪਾਤਰ ਨਿਰਮਲ ਸਿੰਘ ਆਪਣੇ ਪਿੰਡ ਦੇ ਮੋਹ ਨਾਲ ਬੱਝਾ, ਪਿੰਡ ਦੇ ਉਹਨਾਂ ਸੀਰੀ ਪਾਤਰਾਂ ਦੀ ਕਈ ਦਹਾਕੇ ਪਹਿਲਾਂ ਵਾਲੀ ਪਰਿਸਥਿਤੀ ਨੂੰ ਉਵੇਂ ਦਾ ਉਵੇਂ ਦੇਖ ਕੇ, ਜਦ ਬੜੀ ਤੇਜ਼ੀ ਨਾਲ ਬਦਲ ਚੁੱਕੇ ਸਮਾਜੀ ਹਾਲਾਤ ਦੇ ਬਰਾਬਰ ਰੱਖ ਕੇ ਦੇਖਦਾ ਹੈ ਤਾਂ ਉਸ ਨੂੰ ਜਾਪਦੈ ਕਿ ਇਸ ਨਾਮ-ਨਿਹਾਦ

ਹੋਈ ਤਰੱਕੀ ਵਿਚ ਇਹਨਾਂ ਖੇਤ-ਮਜ਼ਦੂਰਾਂ ਦਾ ਤਾਂ ਕੁਝ ਵੀ ਨਹੀਂ ਬਦਲਿਆ। ਇਵੇਂ ਹੀ 'ਰੱਬ ਵੀ ਵੱਢੀ ਮੰਗਦਾ ਹੈ' ਵਿਚ ਮੀਂਹ ਨਾ ਪੈਣ ਕਾਰਨ ਕੀਤੇ ਜਾਂਦੇ ਚੌਲਾਂ ਦੇ ਯੱਗਾਂ 'ਤੇ ਟਿੱਪਣੀ ਕਰਦੇ ਕਿਸ਼ਨਾ ਨਾਮੀਂ ਗ਼ਰੀਬ ਕਿਸਾਨ ਦੀ ਇਹ ਰਾਏ ਬਣਦੀ ਹੈ ਕਿ ਦਫਤਰੀ ਕੰਮਾਂ ਦਾ ਪ੍ਰਚਲਣ ਜਿਵੇਂ ਵੱਢੀ ਆਸਰੇ ਹੀ ਸਿਰੇ ਲੱਗਦਾ ਹੈ, ਇਵੇਂ ਹੀ ਰੱਬ ਲਈ ਵੀ ਔੜ ਮਾਰੀ ਧਰਤੀ 'ਤੇ ਮੀਂਹ ਪਵਾਉਣ ਲਈ ਸ਼ਾਇਦ ਵੱਢੀ ਹੀ ਕੰਮ ਆਵੇ। 'ਧੀਏ ਰਾਜ ਕਰੇਂਗੀ' ਕਹਾਣੀ ਦੀ ਖਾਂਦੇ-ਪੀਂਦੇ ਕਿਸਾਨੀ ਪਰਿਵਾਰ ਦੀ ਇਕਲੌਤੀ ਧੀ ਸਹੁਰੇ ਘਰ ਪੁੱਜ ਕੇ ਘਰ ਗ੍ਰਹਿਸਤੀ ਦੀਆਂ ਦੁਸ਼ਵਾਰੀਆਂ 'ਚ ਘਿਰੀ ਨੂੰ ਆਪਣੀਆਂ ਸੱਧਰਾਂ ਤੇ ਚਾਵਾਂ ਦੇ ਹੋਏ ਘਾਣ ਦੀ ਯਾਦ ਆਉਂਦੀ ਹੈ ਤਾਂ ਉਹ ਮਨੋਂ ਮਨੀ ਆਪਣੀ ਮਾਂ ਨੂੰ ਜਿਵੇਂ ਉਲ੍ਹਾਮਾ ਦਿੰਦੀ ਹੈ, ਜਿਸ ਨੇ ਸੌ ਕਿੱਲੇ ਦੀ ਮਾਲਕੀ ਵਾਲੇ ਘਰ ਵਿਚ ਉਸਨੂੰ ਇਸ ਆਸ ਨਾਲ ਵਿਆਹਿਆ ਸੀ ਕਿ ਉਹ ਉਥੇ ਜਾ ਕੇ ਰਾਜ ਕਰੇਗੀ।

ਹਰਜਿੰਦਰ ਸਿੰਘ ਸੂਰੇਵਾਲੀਆ ਦੀਆਂ ਕਹਾਣੀਆਂ ਦਾ ਦੂਜਾ ਅਹਿਮ ਪਹਿਲੂ ਮਨੁੱਖ ਦੇ ਜਿਣਸੀ ਤੇ ਸੰਭੋਗੀ ਅਮਲਾਂ ਨੂੰ ਅਜਿਹੀ ਸੱਭਿਅਕ ਦ੍ਰਿਸ਼ਟੀ ਅਤੇ ਸੰਕੇਤਕ ਭਾਸ਼ਾ-ਸ਼ੈਲੀ ਰਾਹੀਂ ਪੇਸ਼ ਕਰਨਾ ਹੈ, ਜਿਸ ਦੀ ਉਦਾਹਰਣ ਸ਼ਾਇਦ ਅਜੋਕੀ ਪੰਜਾਬੀ ਕਹਾਣੀ-ਲੇਖਣੀ ਵਿਚ ਅਸਲੋਂ ਹੀ ਗ਼ਾਇਬ ਦਿਸਦੀ ਹੈ। ਇਸ ਪੁਸਤਕ ਦੀ 'ਚੂਹੇ-ਚੂਹੀ ਦੀ ਲੜਾਈ' ਨਾਮੀਂ ਕਹਾਣੀ ਇਸ ਤੱਥ ਦੀ ਉੱਤਮ ਉਦਾਹਰਣ ਹੈ। ਪਿੰਡ ਰਹਿੰਦੇ ਬਿਰਧ ਅਵਸਥਾ ਜੋੜੇ ਨੂੰ ਉਹਨਾਂ ਦਾ ਬਾਲ-ਬੱਚੇਦਾਰ ਪੁੱਤਰ, ਆਲਿੰਗਨ ਅਵਸਥਾ ਵਿਚ ਦੇਖਕੇ ਇਹ ਸੋਚਦਾ ਝੱਟ ਵਾਪਸ ਸ਼ਹਿਰ ਪਰਤ ਜਾਂਦਾ ਹੈ ਕਿ ਸਰੀਰਕ ਕਿਰਿਆ ਵਰਗੇ ਸੱਚ ਨੂੰ ਜਿੰਨੇ ਓਹਲੇ 'ਚ ਰੱਖਿਆ ਜਾਵੇ, ਉਨਾ ਹੀ ਮਨੁੱਖ ਆਤਮ-ਗਿਲਾਨੀ ਤੋਂ ਬਚਿਆ ਰਹਿੰਦਾ ਹੈ। 'ਬੱਸ ਤੂੰ ਹੋਰ ਨਾ ਪੁੱਛੀਂ' ਵੀ ਇਸੇ ਹੀ ਵਿਸ਼ੇ ਨਾਲ ਸੰਬੰਧਤ ਹੈ। ਖੇਤ ਮਜ਼ਦੂਰ ਬਣਿਆ ਨਿਮਨ ਕਿਸਾਨ ਗੁਰਮੇਲ, ਸ਼ਹਿਰ ਵਿਚ ਇਕ ਨੌਜਵਾਨ ਯੁਵਤੀ ਦੀ ਤ੍ਰਿਸ਼ਨਾ ਪੂਰੀ ਕਰਕੇ, ਢੇਰ ਸਾਰੀ ਕਮਾਈ ਕਰਕੇ ਪਿੰਡ ਪਰਤਿਆ, ਆਪਣੇ ਨਾਲ ਹੋਈ ਬੀਤੀ-ਵਾਪਰੀ ਨੂੰ 'ਸੁੰਦਰ ਲੜਕੀ ਤੇ ਦਿਓ ਦੀ ਕੈਦ' ਦੀ ਮਿੱਥਕ ਕਥਾ ਰਾਹੀਂ ਆਪਣੀ ਪਤਨੀ ਤਕ ਅੱਪੜਦਾ ਕਰਦਾ ਹੈ। ਇਹ ਵਿਧੀ ਲੇਖਕ ਨੂੰ ਇਕ ਸੱਭਿਅਕ ਤੇ ਸੰਵੇਦਨਸ਼ੀਲ ਮਨੁੱਖ ਹੋਣ ਵਜੋਂ ਵੀ ਮਾਨਤਾ ਦਿੰਦੀ ਹੈ ਅਤੇ ਪੰਜਾਬੀ ਕਹਾਣੀ ਦੀਆਂ ਉਹਨਾਂ ਪ੍ਰਚਲਤ ਧਾਰਨਾਵਾਂ ਦੇ ਮੂੰਹ 'ਤੇ ਤਮਾਚਾ ਮਾਰਨ ਵਰਗਾ ਕਾਰਜ ਵੀ ਕਰਦੀ ਹੈ ਜਿਹਨਾਂ ਧਾਰਨਾਵਾਂ ਕਾਰਨ ਅੱਜ ਵੀ ਬਹੁਗਿਣਤੀ ਪੰਜਾਬੀ ਕਹਾਣੀ ਲੱਚਰਤਾ ਵੱਲ ਨੂੰ ਵਧ ਗਈ ਹੈ। 'ਅੰਜਨਾ ਬੀਚੇ' ਅਤੇ 'ਸਮੇਂ ਦੀਆਂ ਸੂਈਆਂ ਨਾਲ ਬੱਝਾ ਆਦਮੀ' ਨਾਂ ਦੀਆਂ ਕਹਾਣੀਆਂ ਵਿਚ ਭਾਵੇਂ ਉਸਨੇ ਥੋੜ੍ਹੀ ਕੁ ਸ਼ਬਦੀ ਖੁੱਲ੍ਹ ਦਾ ਸਹਾਰਾ ਲਿਆ, ਤਾਂ ਵੀ ਇਹਨਾਂ 'ਤੇ ਕਿਸੇ ਵੀ ਕੋਨ ਤੋਂ ਲੱਚਰਤਾ ਦਾ ਦੋਸ਼ ਨਹੀਂ ਲੱਗ ਸਕਦਾ।

ਇਸ ਪੁਸਤਕ ਅੰਦਰ ਸ਼ਾਮਲ ਕਹਾਣੀਆਂ 'ਫੌਜੀ' ਤੇ 'ਬੀਬੋ' ਪਾਤਰ ਪ੍ਰਧਾਨ ਕਹਾਣੀਆਂ ਹਨ। ਅੱਛੀ ਖਾਸੀ ਡੀਲ-ਡੌਲ ਵਾਲਾ ਫੌਜੀ ਜਰਨੈਲ ਸਿੰਘ, ਭਾਰਤ-ਪਾਕਿਸਤਾਨ ਵਿਚਕਾਰ ਹੋਈਆਂ ਜੰਗਾਂ ਲੜਨ ਦੇ ਬਾਵਜੂਦ ਅੰਦਰੋਂ ਮੋਮ ਵਰਗਾ ਨਰਮ ਹੈ। ਉਹ ਭਰਾਵਾਂ ਵੱਲੋਂ ਆਪਣੇ ਨਾਲ ਹੁੰਦੇ ਸਰਾਸਰ ਦੇ ਧੱਕੇ ਨੂੰ ਬਿਨਾਂ ਕਿਸੇ ਵਿਰੋਧ ਦੇ ਸਹਿੰਦਾ ਰਹਿੰਦਾ ਹੈ। ਇਵੇਂ ਹੀ ਚੰਗੇ ਸਰਦੇ-ਪੁਜਦੇ ਕਿਸਾਨ ਪਤੀ ਜਗਸੀਰ ਨਾਲ ਵਿਆਹੀ ਬੀਬੋ, ਭਰ ਜੁਆਨੀ 'ਚ ਵਿਧਵਾ ਹੋਈ, ਪੁੱਤਾਂ-ਪੋਤਿਆਂ ਦੇ ਵਿਆਹ ਰਚਾ ਕੇ, ਆਪਣੇ ਪਤੀ ਨਾਲ ਗੁਜ਼ਾਰੇ ਸੁਹਾਵਣੇ ਦਿਨਾਂ ਦੀ ਯਾਦ ਨੂੰ ਉਮਰ ਭਰ ਸਾਂਭਦੀ ਇਕ ਦਿਨ ਘਰੋਂ ਗ਼ਾਇਬ ਹੋਣ ਦੀ ਅਵਸਥਾ ਤਕ ਪੁੱਜ ਜਾਂਦੀ ਹੈ। ਇਉਂ ਕਰਦੀ ਨੇ ਉਸਨੇ ਘਰ ਪਰਿਵਾਰ ਦੀ ਅਣਖ-ਇੱਜ਼ਤ ਨੂੰ ਰਤਾ ਭਰ ਵੀ ਆਂਚ ਨਹੀਂ ਆਉਣ ਦਿੱਤੀ।

ਪੁਸਤਕ ਦੇ ਸ਼ੀਰਸ਼ਕ ਵਾਲੀ ਕਹਾਣੀ 'ਪਾਪਾ ਆਪਾਂ ਰਬਾੜ ਹੁੰਨੇ ਆਂ' ਅਜੋਕੇ ਜਾਤ-ਪ੍ਰਬੰਧ ਕਾਰਨ ਨਿਮਨ ਜਾਤੀਆਂ ਅੰਦਰ ਪੈਦਾ ਹੋਈ ਹੀਣ-ਭਾਵਨਾ ਦਾ ਉਲੇਖ ਕਰਦੀ ਹੈ। ਜਦ ਕਦੀ ਕੋਈ ਪੜ੍ਹਿਆ-ਲਿਖਿਆ, ਇਸ ਕਹਾਣੀ ਦੇ ਮਾਸਟਰ ਪਾਤਰ ਹਰਨਾਮ ਵਾਂਗ ਜਾਤ ਲੁਕੋਣ ਦਾ ਯਤਨ ਵੀ ਕਰਦਾ ਹੈ, ਤਾਂ ਵੀ ਉਸ ਨੂੰ ਨਿਮੋਸ਼ੀ ਦਾ ਹੀ ਸਾਹਮਣਾ ਕਰਨਾ ਪੈਂਦਾ ਹੈ। ਇਹ ਕਹਾਣੀ ਅਤਿ ਸੰਵੇਦਨਸ਼ੀਲ ਭਾਵਨਾਤਮਕ ਵਿਸ਼ੇ ਨੂੰ ਛੋਹਦੀ ਪਾਠਕਾਂ ਸਾਹਮਣੇ ਵੱਖਰੀ ਤਰ੍ਹਾਂ ਦੇ ਸਵਾਲ ਖੜ੍ਹੇ ਕਰਦੀ ਹੈ।



ਕੁਲ ਮਿਲਾ ਕੇ ਹਰਜਿੰਦਰ ਸਿੰਘ ਸੂਰੇਵਾਲੀਆ ਦੀ ਇਸ ਪੁਸਤਕ ਵਿਚ ਭਾਵੇਂ ਆਧੁਨਿਕ ਪ੍ਰਯੋਗੀ ਲਿਖਤ-ਵਿਧੀ ਦੀ ਥਾਂ ਰਵਾਇਤੀ ਵਰਣਾਤਮਕ ਵਿਧੀ 'ਤੇ ਹੀ ਟੇਕ ਰੱਖੀ ਗਈ ਹੈ, ਤਾਂ ਵੀ ਇਹਨਾਂ ਕਹਾਣੀਆਂ ਅੰਦਰਲੇ ਬੋਧ ਨੂੰ ਜੀਅ ਆਇਆ ਕਹਿਣਾ ਹੀ ਬਣਦਾ ਹੈ। -ਲਾਲ ਸਿੰਘ

## ਮਿੱਤਰਾਂ ਦਾ ਮੈਂ {ਗੁਲਜ਼ਾਰ ਸਿੰਘ ਸੰਧੂ}

ਮੋਕਲੇ ਜੁੱਸੇ ਵਾਂਗ ਗੁਲਜ਼ਾਰ ਸਿੰਘ ਸੰਧੂ ਦਾ ਐਤਕੀਂ ਆਪਣਾ 75ਵਾਂ ਜਨਮ ਦਿਨ ਮਨਾਉਣ ਦਾ ਢੰਗ-ਤਰੀਕਾ ਵੀ ਮੋਕਲਾ ਰਿਹਾ। ਇਨ੍ਹਾਂ ਜਸ਼ਨਾਂ ਲਈ ਉਹਨੇ ਕਿਤਾਬ ਛਪਵਾਈ ਅਤੇ ਨਾਂ ਰੱਖਿਆ 'ਮਿੱਤਰਾਂ ਦਾ ਮੈਂ'। 'ਮਿੱਤਰਾਂ ਦਾ ਮੈਂ' (ਸਫ਼ੇ 328, ਮੁੱਲ 350 ਰੁਪਏ, ਪ੍ਰਕਾਸ਼ਕ ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਵਿਚ ਉਹ ਸਾਰੇ ਲੇਖ ਸ਼ਾਮਲ ਕਰ ਲਏ ਜਿਹੜੇ ਉਹਦੇ ਜਾਂ ਉਹਦੀਆਂ ਰਚਨਾਵਾਂ ਬਾਬਤ ਵੱਖ ਵੱਖ ਮੌਕਿਆਂ 'ਤੇ ਲਿਖੇ ਗਏ ਸਨ। ਇਸ ਟੇਢੇ ਕਾਰਜ ਲਈ ਉਹਦਾ ਪ੍ਰਕਾਸ਼ਕ ਹਰੀਸ਼ ਜੈਨ ਉਹਦਾ ਸੰਪਾਦਕ ਮਤਲਬ ਸਲਾਹੂ ਵੀ ਬਣ ਗਿਆ। ਨਤੀਜਾ, ਹੁਣ ਅਸੀਂ 'ਮਿੱਤਰਾਂ ਦਾ ਮੈਂ' ਦੀ ਪੁਣ-ਛਾਣ ਕਰ ਰਹੇ ਹਾਂ।

ਇਸ ਕਿਤਾਬ ਦੇ ਬਹੁਤੇ ਲੇਖ ਅਸਲ ਵਿਚ ਹੈਨ ਤਾਂ ਗੁਲਜ਼ਾਰ ਸਿੰਘ ਸੰਧੂ ਦਾ ਸਿਹਰਾ ਪਰ ਇਨ੍ਹਾਂ ਵਿਚ ਕੁਝ ਲੇਖ ਅਜਿਹੇ ਹਨ ਜਿਨ੍ਹਾਂ ਵਿਚੋਂ ਉਸ ਦਾ ਬਿੰਬ ਬਹੁਤ ਅਛੋਪਲੇ ਜਿਹਾ ਉੱਭਰਦਾ ਹੈ। ਅਜਿਹੇ ਲੇਖਾਂ ਵਿਚੋਂ ਇਕ ਸ਼ਾਇਰ ਸ਼ਿਵ ਕੁਮਾਰ ਦਾ ਲਿਖਿਆ ਹੋਇਆ ਹੈ। ਇਹ ਲੇਖ ਤਾਂ ਸ਼ਿਵ ਦੇ ਗੀਤ 'ਅੱਜ ਕਿਸਮਤ ਮੇਰੇ ਗੀਤਾਂ ਦੀ' ਦੀਆਂ ਜੰਮਣ ਪੀੜਾਂ ਬਾਬਤ ਹੈ ਪਰ ਇਸ ਵਿਚ ਸੰਧੂ ਕਿਸੇ ਬਰਾਤੀ ਵਾਂਗ ਲੁੱਡੀਆਂ ਪਾਉਂਦਾ ਫਿਰਦਾ ਹੈ। ਸੰਧੂ ਦੇ ਕਹੇ 'ਓਏ ਪੰਡਤਾ' ਤੋਂ ਮਗਰੋਂ ਸ਼ਿਵ ਨੂੰ ਸਾਹਿਤ ਅਕਾਦਮੀ ਦਾ ਖੁੱਲ੍ਹਾ ਵਿਹੜਾ ਜੱਟ ਦੇ ਨਿਰਛਲ ਹਾਸੇ ਨਾਲ ਭਰਿਆ ਜਾਪਦਾ ਹੈ। ਇਹ ਤਾਂ ਇਕ ਮਿਸਾਲ ਹੈ ਜਿਵੇਂ ਦਾਲ ਬਣਾ ਰਹੀ ਕੋਈ ਸੁਆਣੀ ਸੁਆਦ ਜਾਚਣ ਲਈ ਤਲੀ ਉੱਤੇ ਚਮਚਾ ਕੁ ਦਾਲ ਪਾ ਕੇ ਚੱਖਦੀ ਹੈ। ਹੋਰ ਕਈ ਲੇਖ ਹਨ ਜਿਹੜੇ ਸਿੱਧੇ ਗੁਲਜ਼ਾਰ ਸਿੰਘ ਸੰਧੂ ਨਾਲ ਵਾਬਸਤਾ ਨਹੀਂ ਪਰ ਜਿਨ੍ਹਾਂ ਵਿਚ ਪੰਜਾਬ ਅਤੇ ਪੰਜਾਬੀ ਸਾਹਿਤ ਦਾ ਅੱਧੀ ਸਦੀ ਦਾ ਲੇਖਾ-ਜੋਖਾ ਬੀੜਿਆ ਪਿਆ ਹੈ। ਇਸੇ ਕਰਕੇ ਇਸ ਕਿਤਾਬ ਦਾ ਵਧੇਰੇ ਮਹੱਤਵ ਬਣਦਾ ਹੈ, ਖਾਸ ਕਰਕੇ ਅੰਗਰੇਜ਼ੀ ਲਿਖਤਾਂ ਵਾਲੇ ਭਾਗ ਵਿਚੋਂ ਤਾਂ ਇਹ ਗੱਲ ਭਰਪੂਰ ਰੂਪ ਵਿਚ ਉਜਾਗਰ ਹੁੰਦੀ ਹੈ। ਮਿਸਾਲੀ ਕਹਾਣੀਕਾਰ ਕੁਲਵੰਤ ਸਿੰਘ ਵਿਰਕ ਦੇ ਲੇਖ ਦਾ ਨਾਂ ਤਾਂ ਹੈ ਈ 'ਸੰਧੂ'ਜ਼ ਪੰਜਾਬ'। ਇਸ ਵਿਚ ਵਿਰਕ ਨੇ ਮੀਟਰ ਭਾਵੇਂ ਜੱਟਪੁਣੇ ਦਾ ਲਾਇਆ ਹੋਵੇ ਪਰ ਚਰਚਾ ਨਿਰੋਲ ਪੰਜਾਬ ਦੀ ਹੀ ਹੈ। ਮਾਰਕਸ ਫਰੈਂਡਾ ਦੇ ਲੰਮੇ ਲੇਖ 'ਗੁਲਜ਼ਾਰ ਸਿੰਘ ਸੰਧੂ' ਵਿਚ ਸੰਧੂ ਦੇ ਪੰਜਾਬ ਤੇ ਉਹਦੀਆਂ ਰਚਨਾਵਾਂ ਤੋਂ ਇਲਾਵਾ ਹੋਰ ਪੰਜਾਬੀ ਲੇਖਕਾਂ ਦੀ ਵੀ ਵਾਹਵਾ ਚਰਚਾ ਹੋਈ ਹੈ। ਸੁਰਜੀਤ ਸਿੰਘ ਦੁਲਈ ਦੇ ਇਕ ਹੋਰ ਲੰਮੇ ਲੇਖ 'ਗੁਲਜ਼ਾਰ ਸੰਧੂ'ਜ਼ ਫਿਕਸ਼ਨ' ਵਿਚ ਸੰਧੂ ਦੀ ਇਕੱਲੀ ਇਕੱਲੀ ਕਹਾਣੀ ਦੇ ਵਿਸਥਾਰ ਵਾਲੇ ਵੇਰਵੇ ਹਨ। ਕਰਤਾਰ ਸਿੰਘ ਦੁੱਗਲ ਦਾ ਲੇਖ 'ਫਰੌਮ ਮਾਈ ਬੁੱਕ ਸ਼ੈਲਫ' ਉਸ ਦੇ ਅਖਬਾਰੀ ਕਾਲਮ ਦਾ ਹਿੱਸਾ ਹੋਣ ਕਰਕੇ ਰਤਾ ਚੱਲਵਾਂ ਹੈ, ਉਸ ਦੀ ਕਸਰ ਡੀ. ਆਰ. ਗੋਇਲ ਦੇ ਲੇਖ 'ਡਾਊਨ ਟੂ ਅਰਥ ਨੈਰੇਟਿਵਜ਼' ਨੇ ਕੱਢ ਦਿੱਤੀ ਹੈ। ਗੋਇਲ ਦਾ ਇਹ ਲੇਖ ਭਾਵੇਂ ਸੰਖੇਪ ਹੈ ਪਰ ਹੈ ਸੰਘਣਾ। ਤੀਰ ਨਿਸ਼ਾਨੇ ਉੱਤੇ ਲਾਉਣ ਵਾਲੀ ਹੀ ਕੋਈ ਗੱਲ ਹੈ ਜਿਵੇਂ ਸੰਧੂ ਆਪਣੀ ਆਮ ਬੋਲ-ਚਾਲ ਵਿਚ ਹਰ ਵਕਤ ਨਿਸ਼ਾਨੇ ਲਾਉਂਦਾ ਰਹਿੰਦਾ ਹੈ। ਮਤਲਬ ਨਿਰੋਲ ਕੰਮ ਦੀਆਂ ਗੱਲਾਂ! ਜਸਪਾਲ ਸਿੰਘ ਦਾ ਲੇਖ ਅਸਲ ਵਿਚ ਉਹਦੀ ਕਿਤਾਬ 'ਮੇਰਾ ਪੰਜਾਬ ਤੇ ਮੇਰੀ ਪੱਤਰਕਾਰੀ' ਦਾ ਰਿਵਿਊ ਹੈ। ਸੰਤ ਸਿੰਘ ਸੇਖੋਂ ਨੇ ਆਪਣੇ ਲੇਖ 'ਵੰਨ ਅਮੰਗਸਟ ਮੇਜਰ ਰਾਈਟਰਜ਼' ਵਿਚ ਸੰਧੂ ਦੀ ਸਮੁੱਚੀ ਕਹਾਣੀ ਕਲਾ ਬਾਰੇ ਟਿੱਪਣੀ ਦਰਜ ਕੀਤੀ ਹੈ।

ਕਿਤਾਬ ਦੇ ਸਭ ਤੋਂ ਦਿਲਚਸਪ ਲੇਖ ਸੰਧੂ ਜੋੜੀ ਦੇ ਲਿਖੇ ਹੋਏ ਹਨ। ਸੁਰਜੀਤ ਕੌਰ ਸੰਧੂ ਦੇ ਲੇਖ 'ਦਹਿਲੀਜ਼' ਨਾਲ ਕਿਤਾਬ ਉਡਾਣ ਭਰਨ ਲਗਦੀ ਹੈ ਅਤੇ ਗੁਲਜ਼ਾਰ ਸਿੰਘ ਸੰਧੂ ਦੇ 'ਸਵੈ ਕਥਨ' ਨਾਲ ਇਸ ਉਡਾਣ ਦਾ ਸਿਖਰ ਬੱਝਦਾ ਹੈ। ਉਂਝ ਵੀ 'ਦਹਿਲੀਜ਼' ਤੋਂ 'ਸਵੈ ਕਥਨ' ਦੇ ਵਿਚਕਾਰ ਜੜੇ

ਲੇਖ ਮੋਟੇ ਰੂਪ ਵਿਚ ਇਨ੍ਹਾਂ ਦੋਹਾਂ ਦੇ ਹੀ ਵਿਸਥਾਰ ਹਨ। ਗੁਲਜ਼ਾਰ ਦੇ ਲੇਖ ਵਿਚ ਉਹਦੀਆਂ ਰਚਨਾਵਾਂ ਦੇ ਸੋਮੇ, ਹਾਲਾਤ ਅਤੇ ਨਕਸ਼ ਉੱਘੜਦੇ ਦਿਸਦੇ ਹਨ। ਇਸ ਵਿਚ ਉਸ ਦੀਆਂ ਰਚਨਾਵਾਂ ਦਾ ਕੱਚਾ ਮਾਲ ਪਿਆ ਦਿਸਦਾ ਹੈ ਜਿਸ ਬਾਰੇ ਟੋਹ ਲਾਉਣ ਲਈ ਅਮਰੀਕੀ ਕੁੜੀ ਪੂਰਾ ਤਰੱਦਦ ਕਰਦੀ ਹੈ ਪਰ ਲੇਖਕਾਂ ਦੇ 'ਦਿਲ ਦਰਿਆ ਸਮੁੰਦਰੋਂ ਡੂੰਘੇ' ਵਾਲੀ ਗੱਲ ਵਾਂਗ ਲੇਖਕ ਦੇ ਜ਼ਿਹਨ ਵਿਚ ਹੋ ਰਹੀ ਉਥਲ-ਪੁਥਲ ਜਾਂ ਚੱਲ ਰਹੀ ਚੱਕੀ ਦੀ ਥਾਹ ਪਾਉਣੀ ਮੁਸ਼ਕਿਲ ਹੀ ਨਹੀਂ ਅਸੰਭਵ ਵੀ ਹੈ।

ਸੰਧੂ ਦੇ ਸਾਹਿਤ ਅਤੇ ਸਮਾਜ ਨਾਲ ਵਾਬਸਤਾ ਹੋਰ ਪ੍ਰਸੰਗਾਂ ਬਾਰੇ ਨਿੱਠ ਕੇ ਚਰਚਾ ਕਹਾਣੀਕਾਰ ਗੁਰਬਚਨ ਸਿੰਘ ਭੁੱਲਰ ਅਤੇ ਨਟਖਟ ਲੇਖਕਾ ਕਾਨਾ ਸਿੰਘ ਨਾਲ ਹੋਈਆਂ ਮੁਲਾਕਾਤਾਂ 'ਚੰਗੀਆਂ ਕੀਮਤਾਂ ਦਾ ਮੁੱਦਈ' ਤੇ 'ਮੂੰਹ ਤੂੰਹ ਲਗਦਾ' ਵਿਚ ਹੋਈ ਹੈ। ਇਨ੍ਹਾਂ ਮੁਲਾਕਾਤਾਂ ਵਿਚ ਪੰਜਾਬੀ ਲਈ ਲਿਪੀ ਬਾਰੇ ਬਹਿਸਾਂ ਹਨ, ਪੰਜਾਬੀ ਦੇ ਘੱਟ ਪਾਠਕਾਂ ਬਾਰੇ ਫ਼ਿਕਰ ਹੈ, ਪੱਤਰਕਾਰੀ ਬਾਬਤ ਚਰਚਾ ਹੈ। ਇਨਾਮਾਂ-ਸਨਮਾਨਾਂ, ਮਿੱਤਰਾਂ-ਆਲੋਚਕਾਂ, ਕਿਤਾਬਾਂ-ਅਖ਼ਬਾਰਾਂ, ਸਾਹਿਤ-ਮਾਰਕਸਵਾਦ-ਪ੍ਰਤੀਬੱਧਤਾ, ਨੌਕਰੀ-ਘਰ-ਪਿਛੋਕੜ ਅਤੇ ਸਮਕਾਲੀਆਂ ਬਾਰੇ ਤਿੱਖੀਆਂ ਫਿੱਕੀਆਂ ਟਿੱਪਣੀਆਂ ਹਨ। ਭੁੱਲਰ ਵਾਲੀ ਮੁਲਾਕਾਤ ਜੇ ਬਾਹਰਮੁਖੀ ਹੈ ਤਾਂ ਕਾਨਾ ਵਾਲੀ ਮੁਲਾਕਾਤ ਵਿਚ ਸਵਾਲ ਰਤਾ ਕੁ ਅੰਤਰਮੁਖੀ ਹਨ ਪਰ ਸੰਧੂ ਦੇ ਜਵਾਬ ਉਸੇ ਤਰ੍ਹਾਂ ਦੇ ਹਨ ਜਿਵੇਂ ਫ਼ੱਕਰ ਲੇਖਕ ਦਵਿੰਦਰ ਸਤਿਆਰਥੀ ਨੇ ਆਪਣੀ ਧੀ ਬਾਰੇ ਬੰਦ ਲਿਖਿਆ ਸੀ-'ਬਿਸਕੁਟ ਵਾਂਗੂੰ ਭੁਰ ਭੁਰ ਜਾਵੇ, ਪਾਰੁਲ ਦੀ ਮੁਸਕਾਨ', ਵਾਂਗ ਭੁਰ-ਭੁਰੇ ਹਨ। ਖਸਤਾ।

ਇਸ ਤੋਂ ਇਲਾਵਾ ਸੰਤ ਸਿੰਘ ਸੇਖੋਂ, ਰਘਬੀਰ ਸਿੰਘ ਸਿਰਜਣਾ, ਸੁਤਿੰਦਰ ਸਿੰਘ ਨੂਰ, ਰਜਨੀਸ਼ ਬਹਾਦਰ ਸਿੰਘ, ਧਨਵੰਤ ਕੌਰ, ਮੋਹਨ ਭੰਡਾਰੀ, ਰਾਜਵਿੰਦਰ ਕੌਰ ਨੇ ਉਹਦੀਆਂ ਕਹਾਣੀਆਂ ਦੇ ਵੱਖ ਵੱਖ ਪਾਸਾਰਾਂ ਤੇ ਪ੍ਰਸੰਗਾਂ ਦੀ ਗੱਲ ਤੋਰੀ ਹੈ। ਇਸੇ ਤਰ੍ਹਾਂ ਹਰਿਭਜਨ ਸਿੰਘ, ਦਰਸ਼ਨ ਸਿੰਘ, ਜਸਵੰਤ ਸਿੰਘ ਵਿਰਦੀ, ਬੂਟਾ ਸਿੰਘ ਨੇ ਉਸ ਦੀ ਸ਼ਖ਼ਸੀਅਤ ਦੀਆਂ ਝਾਤੀਆਂ ਪੁਆਈਆਂ ਹਨ। ਨਵਜੀਤ ਸਿੰਘ ਜੌਹਲ ਨੇ ਉਸ ਦੇ ਸਾਹਿਤ, ਸ਼ਖ਼ਸੀਅਤ ਤੇ ਪੱਤਰਕਾਰੀ ਦੀ ਸਾਂਝ ਉਭਾਰੀ ਹੈ। ਇਨ੍ਹਾਂ ਸਾਰੀਆਂ ਲਿਖਤਾਂ ਵਿਚ ਕੁਝ ਗੱਲਾਂ ਸਾਂਝੀਆਂ ਹਨ। ਬੌਧਿਕ ਬੋਝਲਤਾ ਦੀ ਬੇਫ਼ਿਕਰੀ, ਉਸ ਦਾ ਹਾਸਾ, ਉਹਦੀਆਂ ਕਹਾਣੀਆਂ ਵਿਚ 1947 ਵਾਲੇ ਉਜਾੜੇ ਦਾ ਦਰਦ ਆਦਿ ਕੁਝ ਨੁਕਤੇ ਹਨ ਜਿਹੜੇ ਤਕਰੀਬਨ ਹਰ ਲੇਖਕ ਨੇ ਸਾਂਝੇ ਕੀਤੇ ਹਨ। ਦਰਅਸਲ ਇਹੀ ਨੁਕਤੇ ਉਸਦੀਆਂ ਲਿਖਤਾਂ ਅਤੇ ਸ਼ਖ਼ਸੀਅਤ ਦੀਆਂ ਚੂਲਾਂ ਹਨ। ਉਹ ਕਿਸੇ ਵਾਦ ਨੂੰ ਮੋਢੇ ਉੱਤੇ ਚੁੱਕੇ ਬਗ਼ੈਰ ਇਨਸਾਨ ਦੋਸਤ ਕਹਾਣੀਕਾਰ ਦਾ ਲਕਬ ਹਾਸਲ ਕਰਦਾ ਹੈ ਅਤੇ ਅਜਿਹੀਆਂ ਕਮਾਈਆਂ ਕਰਨੀਆਂ ਕੋਈ ਖਾਲਾ ਜੀ ਦਾ ਵਾੜਾ ਨਹੀਂ ਹਨ। ਖੁਸ਼ਵੰਤ ਸਿੰਘ ਉਸ ਦੇ ਨੇੜਲਿਆਂ ਵਿਚੋਂ ਹੈ ਅਤੇ ਉਹ ਵੀ ਖੁਸ਼ਵੰਤ ਵਾਂਗ ਛੋਟੇ ਛੋਟੇ ਫ਼ਿਕਰਿਆਂ ਵਿਚ ਅਜਿਹੇ ਤਿੱਖੇ ਵੇਗ ਨਾਲ ਲਿਖਦਾ ਹੈ ਕਿ ਲਿਖਤ ਧਿਆਨ ਖਿੱਚਦੀ ਹੈ। ਉਂਝ ਲਿਖਣ ਬਾਰੇ ਉਸ ਦਾ ਸਪਸ਼ਟ ਐਲਾਨ ਹੈ ਕਿ ਉਹ ਮਹਿਮਾ ਲਈ ਲਿਖਦਾ ਹੈ। ਆਪਣੇ ਘਰ ਰਹਿੰਦੇ ਕੇਸ਼ਵ ਕੁਮਾਰ ਦੀ ਬੱਚੀ ਦੇ ਹਵਾਲੇ ਨਾਲ ਗੱਲ ਕਰੀਏ ਤਾਂ ਉਹ 'ਗੁੱਡ' ਲੈਣ ਲਈ ਲਿਖਦਾ ਹੈ। ਇਹ 'ਗੁੱਡਾਂ' ਉਹ ਪੰਜਾਬੀ ਵਿਚ ਲਿਖ ਕੇ ਹੀ ਲੈਂਦਾ ਹੈ। ਇਸੇ ਕਰਕੇ ਜਦੋਂ ਉਹ ਭੇਤ ਅਤੇ ਭੇਦ, ਸਿੰਜਾਈ ਅਤੇ ਸਿੰਚਾਈ ਵਿਚ ਫ਼ਰਕ ਨਹੀਂ ਕਰਦਾ ਤਾਂ ਪੰਜਾਬੀ ਰਸੀਆਂ ਲਈ ਫ਼ਿਕਰ ਕਰਨਾ ਜਾਇਜ਼ ਹੈ। 'ਪਰਾਂ ਉੱਤੇ ਪਾਣੀ ਨਾ ਪੈਣ ਦੇਣਾ' ਵਾਲਾ ਮੁਹਾਵਰਾ ਜਦੋਂ 'ਪੈਰਾਂ ਉੱਤੇ ਪਾਣੀ ਨਾ ਪੈਣ ਦੇਣਾ' ਛਪਦਾ ਹੈ ਤਾਂ ਫ਼ਿਕਰ ਵਧਦਾ ਹੈ: ਜੇ ਸੰਧੂ ਵਰਗਾ ਲੇਖਕ ਇੰਦਾਂ ਦੇ ਭੁਲੇਖੇ ਖਾਂਦਾ ਹੈ ਤਾਂ ਨਵਿਆਂ ਤੋਂ ਕੀ ਆਸ ਰੱਖੀ ਜਾ ਜਾ ਸਕਦੀ ਹੈ ਜਿਨ੍ਹਾਂ ਦੀ ਵਾਕ ਬਣਤਰ ਹੁਣ ਹਿੰਦੀ ਅਤੇ ਅੰਗਰੇਜ਼ੀ ਦੇ ਅਸਰ ਹੇਠ ਪੰਜਾਬੀ ਵਾਲੀ ਨਹੀਂ ਰਹਿ ਗਈ। ਧਿਆਨ ਦੇਣ ਵਾਲੀ ਗੱਲ ਇਹ ਕਿ ਉਨ੍ਹਾਂ ਨੂੰ ਇਸ ਗ਼ਲਤੀ ਬਾਬਤ ਇਲਮ ਵੀ ਨਹੀਂ ਹੈ। ਖ਼ੈਰ...75 ਸਾਲਾਂ ਦੀ ਉਮਰ ਵਿਚ ਵੀ ਗੁਲਜ਼ਾਰ ਸਿੰਘ ਸੰਧੂ ਦੀ ਸਰਗਰਮੀ ਦੇ ਵਿਸ਼ਾਲ ਘੇਰੇ ਨੂੰ ਵੇਖਕੇ ਉਸ ਉੱਤੇ ਰਸ਼ਕ ਆਉਂਦਾ ਹੈ। ਇਸ ਕਿਤਾਬ ਦਾ ਪ੍ਰਕਾਸ਼ਨ ਵੀ ਰਸ਼ਕ ਵਾਲੀ ਗੱਲ ਹੈ।

- ਜਸਬੀਰ



## ਰਤਨ ਕੋਠੜੀ ਖੁੱਲ੍ਹੀ ਅਨੂਪਾ [ਨਰਪਿੰਦਰ ਰਤਨ]

‘ਰਤਨ ਕੋਠੜੀ ਖੁੱਲ੍ਹੀ ਅਨੂਪਾ’ (ਮੁੱਲ 75 ਰੁਪਏ, ਪੰਨੇ 78, ਪ੍ਰਕਾਸ਼ਕ ਸਾਰੰਗ ਲੋਕ, ਮੁਹਾਲੀ) ਪੁਸਤਕ ਵਿਚ ਐੱਨ. ਐੱਸ. ਰਤਨ ਨੇ ਆਪਣੇ ਪਿਤਾ ਗਿਆਨੀ ਮਹਿੰਦਰ ਸਿੰਘ ਰਤਨ ਦਾ ਸ਼ਬਦ-ਚਿਤਰ ਉਘਾੜਿਆ ਹੈ। ਇਸ ਵਿਚੋਂ ਗਿਆਨੀ ਮਹਿੰਦਰ ਸਿੰਘ ਰਤਨ ਦੀ ਅਜਿਹੀ ਸ਼ਖ਼ਸੀਅਤ ਦੇ ਦਰਸ਼ਨ ਹੁੰਦੇ ਹਨ ਜੋ ਗੁਰਬਾਣੀ ਦੇ ਚਿੰਤਨ ਪ੍ਰਵਾਹ ਵਿਚ ਪੂਰੀ ਤਰ੍ਹਾਂ ਰਮੀ ਹੋਈ ਸੀ ਅਤੇ ਜਿਸ ਨੇ ਆਪਣਾ ਪੂਰਾ ਜੀਵਨ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਅਤੇ ਹੋਰ ਧਾਰਮਿਕ ਪੁਸਤਕਾਂ ਦੀ ਛਪਾਈ, ਸੁਧਾਈ ਦੇ ਨਾਲ ਨਾਲ ਵੱਡੀਆਂ ਹਿੰਦੀ ਪੁਸਤਕਾਂ ਦੇ ਅਨੁਵਾਦ ਤੇ ਕਾਵਿ-ਰਚਨਾ ਦੇ ਲੇਖੇ ਲਾਈ ਰੱਖਿਆ। ਦਿਲਚਸਪ ਗੱਲ ਇਹ ਹੈ ਕਿ ਗੁਰਬਾਣੀ ਵਿਚ ਅਥਾਹ ਵਿਸ਼ਵਾਸ ਰੱਖਣ ਵਾਲੀ ਇਸ ਹਸਤੀ, ਜਿਸ ਦੀ ਇਤਿਹਾਸਕ ਬੰਸਾਵਲੀ ਸਤਾਰਵੀਂ ਸਦੀ ਦੇ ਗੁਰਬਾਣੀ ਸਾਧਕਾਂ ਨਾਲ ਜੁੜਦੀ ਹੈ, ਦਾ ਰੇਖਾ-ਚਿੱਤਰ ਆਪਣੇ ਆਪ ਨੂੰ ਇਸ ਪੁਸਤਕ ਦਾ ਸੰਪਾਦਕ-ਲੇਖਕ ਆਖਦਿਆਂ, ਉਹਨਾਂ ਦੇ ਅਜਿਹੇ ਪੁੱਤਰ ਨੇ ਚਿਤਰਿਆ ਹੈ, ਜੋ ਖ਼ੁਦ ਆਪਣੇ ਕਹਿਣ ਅਨੁਸਾਰ ਪੱਕਾ ਨਾਸਤਕ ਹੈ। ਐੱਨ. ਐੱਸ. ਰਤਨ ਨੂੰ ਉਸ ਦੇ ‘ਬਾਊ ਜੀ’ ਗਿਆਨੀ ਮਹਿੰਦਰ ਸਿੰਘ ਨੇ ਹੋਰ ਪਰਿਵਾਰਕ ਮੈਂਬਰਾਂ ਵਾਂਗ ਬਚਪਨ ਤੋਂ ਹੀ ਆਪਣੇ ਪ੍ਰੈੱਸ ਨਾਲ ਜੋੜ ਲਿਆ ਸੀ ਅਤੇ ਗੁਰਬਾਣੀ ਦੇ ਠੀਕ ਉਚਾਰਨ, ਪਦ ਖੰਡਾਂ ਦੀ ਭਿੰਨਤਾ ਅਤੇ ਇਹਨਾਂ ਵਿਚਲੇ ਸ਼ਬਦ-ਜੋੜਾਂ ਦੀ ਸੁਧਾਈ ਪ੍ਰਤੀ ਪ੍ਰਬੀਨ ਕਰਨਾ ਸ਼ੁਰੂ ਕਰ ਦਿੱਤਾ ਸੀ। ਬਾਅਦ ਵਿਚ ਇਸ ਪੁਸਤਕ ਦਾ ਸੰਪਾਦਕ ਲੇਖਕ ਨ੍ਰਿਪਇੰਦਰ ਰਤਨ ਭਾਵੇਂ ਵਿਚਾਰਧਾਰਕ ਪੱਧਰ ’ਤੇ ਆਪਣੇ ਬਾਊ ਜੀ ਤੋਂ ਬਹੁਤ ਦੂਰ ਜਾ ਚੁੱਕਿਆ ਸੀ ਪਰ ‘ਬਾਊ ਜੀ’ ਨੂੰ ਆਪਣੇ ਵੱਲੋਂ ਆਪਣੇ ਪੁੱਤਰ ਨੂੰ ਦਿੱਤੀ ਗੁਰਬਾਣੀ ਅਧਿਐਨ ਦੀ ਸਿੱਖਿਆ ਉੱਤੇ ਬੜਾ ਮਾਣ ਸੀ। ਇਸੇ ਲਈ ਸੰਨ 1992 ਵਿਚ ਬਾਊ ਜੀ ਨੇ ਭਾਈ ਵੀਰ ਸਿੰਘ ਦਾ ਸਦਨ ਦੇ ਸੰਚਾਲਕ ਡਾਇਰੈਕਟਰ ਤੇ ਟ੍ਰਸਟੀਆਂ ਨਾਲ ਹੋਏ ਸਮਝੌਤੇ ਅਨੁਸਾਰ ਆਦਿ ਗ੍ਰੰਥ ਦਾ ਜਿਹੜਾ ਪਹਿਲੇ 25 ਪੰਨਿਆਂ ਦਾ ਟੀਕਾ ਲਿਖਿਆ, ਉਸ ਦਾ ਪਹਿਲਾ ਅਧਿਐਨ ਅਤੇ ਉਸ ਉੱਤੇ ਟਿੱਪਣੀਆਂ ਕਰਨ ਦਾ ਅਧਿਕਾਰ ਐੱਨ. ਐੱਸ. ਰਤਨ ਨੂੰ ਹੀ ਦਿੱਤਾ। ਇਹ ਕਾਰਜ ਰਤਨ ਨੇ ਇਸ ਸੁਯੋਗਤਾ ਨਾਲ ਸਿਰੇ ਚੜ੍ਹਾਇਆ ਕਿ ‘ਬਾਊ ਜੀ’ ਦੇ ਮੂੰਹੋਂ ਇਹ ਸ਼ਬਦ ਨਿਕਲੇ-“ਤੁਸੀਂ ਤਾਂ ਬਿਲਕੁੱਲ ਮੇਰੇ ਵਰਗੀ ਭਾਸ਼ਾ ਵਰਤੀ ਹੈ।”

ਆਪਣੀ ਵਿਗਿਆਨਕ ਸੋਚ ਕਰਕੇ ਐੱਨ. ਐੱਸ. ਰਤਨ ਇਸ ਪੁਸਤਕ ਦੇ ਛੇਵੇਂ ਅਧਿਆਏ ‘ਸੋਵਤ ਜਾਗਤ ਏਕੋ ਨਾਮ’ ਦੇ ਹੱਕ ਵਿਚ ਨਹੀਂ ਸੀ, ਕਿਉਂਕਿ ਇਸ ਦਾ ਸੰਬੰਧ ਕੁਝ ਚਮਤਕਾਰੀ ਘਟਨਾਵਾਂ ਨਾਲ ਹੈ। ਪਰ ਪਰਿਵਾਰਕ ਮੈਂਬਰਾਂ ਦੇ ਜ਼ੋਰ ਪਾਉਣ ’ਤੇ ‘ਬਾਊ ਜੀ’ ਦੇ ਜੀਵਨ ਵਿਚ ਵਾਪਰੀਆਂ ਕੁਝ ਚਮਤਕਾਰੀ ਘਟਨਾਵਾਂ ਉਸ ਨੇ ਇਥੇ ਸ਼ਾਮਲ ਕਰ ਲਈਆਂ। ਵੈਸੇ ਸੰਥਿਆ ਪੋਥੀ ਦੇ ਅਧਿਐਨ ਲਈ ‘ਬਾਊ ਜੀ’ ਵੱਲੋਂ ਖ਼ੁਦ ਯਾਨੀ ਨ੍ਰਿਪਇੰਦਰ ਰਤਨ ਨੂੰ ਹੀ ਨਿਯਤ ਕਰਨ ਨੂੰ ਵੀ ਲੇਖਕ ਇਕ ਕੌਤਕ ਵਜੋਂ ਹੀ ਦੇਖਦਾ ਹੈ, ਅਤੇ ਪੁਸਤਕ ਦੀ ਭੂਮਿਕਾ ਵਿਚ ਦੱਸਦਾ ਹੈ ਕਿ “ਸਤਾਰਾਂ ਸਾਲ ਹੋ ਜਾਣ ਬਾਅਦ ਵੀ ਬਾਊ ਜੀ ਵੱਲੋਂ ਮੈਨੂੰ ਹੀ ਬਾਣੀ ਦੇ ਟੀਕੇ ਦਾ ਪਹਿਲਾ ਅਧਿਐਨ-ਕਰਤਾ ਨਿਸ਼ਚਤ ਕਰਨ ਦੇ ਕੌਤਕ ਦੇ ਅਰਥ ਅਜੇ ਤਕ ਸਮਝ ਨਹੀਂ ਆਏ।”

ਗਿਆਨੀ ਮਹਿੰਦਰ ਸਿੰਘ ਦੀ ਸਮੁੱਚੀ ਸ਼ਖ਼ਸੀਅਤ ਦੀ ਉਸਾਰੀ ਦੀ ਸਭ ਤੋਂ ਪ੍ਰਮੁੱਖ ਗੱਲ ਇਹ ਸੀ ਕਿ ਪ੍ਰਚੱਲਤ ਸਿਸਟਮੀ ਸਿੱਖਿਆ ਪ੍ਰਣਾਲੀ ਨੂੰ ਤਜ ਕੇ ਉਨ੍ਹਾਂ ਨੂੰ ਅਣਉਪਚਾਰਕ ਵਿੱਦਿਆ ਗ੍ਰਹਿਣ ਕਰਨ ਲਈ ਪ੍ਰੇਰਿਆ ਗਿਆ, ਜਿਸ ਦਾ ਸਿੱਧਾ ਸੰਬੰਧ ਵਿਹਾਰਕ ਗਿਆਨ ਨਾਲ ਹੈ। ਗਿਆਨੀ ਜੀ ਨੇ ਲਗਾਤਾਰ ਕਈ ਸਾਲ ਅੱਡ ਅੱਡ ਥਾਵਾਂ ’ਤੇ ਜਾ ਕੇ ਉੱਚ ਕੋਟੀ ਦੇ ਵਿਦਵਾਨਾਂ ਕੋਲੋਂ ਵਿਹਾਰਕ ਪੱਧਰ ’ਤੇ ਗੁਰਬਾਣੀ, ਵੇਦਾਂਤ ਤੇ ਪੁਰਾਣ ਕਥਾਵਾਂ ਸੰਬੰਧੀ ਡੂੰਘਾ ਗਿਆਨ ਹਾਸਲ ਕੀਤਾ। ਸਿੱਖਿਆ ਦੇਣ ਵਾਲਿਆਂ ਵਿਚ ਵਿਸ਼ੇਸ਼ ਤੌਰ ’ਤੇ ਗਿਆਨੀ ਸਰੋਵਰ ਸਿੰਘ, ਗਿਆਨੀ ਲਾਭ ਸਿੰਘ, ਸ੍ਰੀਮਾਨ ਸੰਤ ਅਮੀਰ ਸਿੰਘ ਸਤੋਵਾਲੀ ਤੇ ਸ੍ਰੀਮਾਨ ਤੁਲਸੀ ਦਾਸ ਦਾ ਜ਼ਿਕਰ ਕੀਤਾ ਗਿਆ ਹੈ।

ਇਹਨਾਂ ਵਿਦਵਾਨਾਂ ਕੋਲ ਇਕ ਇਕ ਸਾਲ ਰਹਿ ਕੇ ਗਿਆਨੀ ਮਹਿੰਦਰ ਸਿੰਘ ਨੇ ਗੁਰਬਾਣੀ ਅਧਿਐਨ ਵਿਚ ਪ੍ਰਬੀਨਤਾ ਗ੍ਰਹਿਣ ਕੀਤੀ। ਗੁਰਬਾਣੀ ਸੁਧਾਈ ਦੀ ਉੱਤਮ ਸੋਝੀ ਉਹਨਾਂ ਨੂੰ ਆਪਣੇ ਚਾਚਾ ਵੈਦ ਆਤਮਾ ਸਿੰਘ ਤੋਂ ਲਗਾਤਾਰ ਮਿਲਦੀ ਰਹੀ। ਗਿਆਨੀ ਮਹਿੰਦਰ ਸਿੰਘ ਨਿਤਨੇਮੀ ਨਹੀਂ ਸਨ। ਨਾ ਹੀ ਉਹਨਾਂ ਕਦੀ ਗਾਤਰਾ ਪਾਇਆ। ਹਰਿਮੰਦਰ ਸਾਹਿਬ ਗਿਆਂ ਵੀ ਲੰਮਾ ਸਮਾਂ ਲੰਘ ਜਾਂਦਾ ਸੀ। ਐਪਰ, ਪ੍ਰੈੱਸ ਵਿਚ ਭਾਂਤ ਭਾਂਤ ਦੇ ਗੁਰਬਾਣੀ ਵਿਦਵਾਨਾਂ ਨਾਲ ਮੁਲਾਕਾਤਾਂ ਹੁੰਦੀਆਂ ਰਹਿੰਦੀਆਂ ਸਨ। ਉਹ ਸੱਤ ਵਾਰ ਹਰਿਦੁਆਰ ਕੁੰਭ 'ਤੇ ਗਏ ਸਨ। ਹੋਰ ਤੀਰਥ ਸਥਾਨਾਂ 'ਤੇ ਵੀ ਜਾਣਾ ਹੁੰਦਾ ਰਿਹਾ। ਇੰਝ ਉਹ ਪੜ੍ਹੇ ਨਾਲੋਂ ਗੁੜ੍ਹੇ ਜ਼ਿਆਦਾ ਸੀ। ਗਿਆਨੀ ਜੀ ਦੇ ਰਹਿਨੁਮਾ ਭਾਵੇਂ ਪਿਤਾ ਬੁੱਧ ਸਿੰਘ ਜੀ ਹੀ ਸਨ, ਜਿਹਨਾਂ ਦੇ ਪਾਏ ਗੁਰਬਾਣੀ ਪੂਰਨਿਆਂ 'ਤੇ ਉਮਰ ਭਰ ਡਟ ਕੇ ਪਹਿਰਾ ਦਿੱਤਾ। ਪਰ ਉਹ ਆਪ ਪਿਤਾ ਵਾਂਗ ਗੁਰਦੁਆਰੇ ਜਾਣ ਦੇ ਨਿੱਤਨੇਮੀ ਨਹੀਂ ਸੀ। ਗਿਆਨੀ ਜੀ ਦੇ ਜੀਵਨ ਬਿਰਤਾਂਤ ਨੂੰ ਵਾਚਿਆਂ ਪਤਾ ਲਗਦਾ ਹੈ ਕਿ ਵਿਹਾਰਕ ਗਿਆਨ ਗ੍ਰਹਿਣ ਕਰਨਾ ਹੀ ਸਰਬੋਤਮ ਹੈ।

ਗਿਆਨੀ ਮਹਿੰਦਰ ਸਿੰਘ ਤੇ ਉਹਨਾਂ ਦੇ ਪਿਤਾ ਜੀ ਵੱਲੋਂ ਰਚੀਆਂ ਸ੍ਵੈ-ਜੀਵਨੀਆਂ ਦੇ ਅੰਸ਼ਾਂ ਨੂੰ ਸੰਪਾਦਤ ਕਰਦਿਆਂ ਲੇਖਕ ਨੇ ਉਹ ਮੁੱਦੇ, ਜੋ ਰਾਜਸੀ ਭਾਂਤ ਦੇ ਤੰਗ ਨਜ਼ਰੀਏ ਨੂੰ ਦਰਸਾਉਂਦੇ ਹਨ, ਇਸ ਪੁਸਤਕ ਵਿਚ ਪ੍ਰਮੁੱਖਤਾ ਨਾਲ ਦਰਜ ਕੀਤੇ ਹਨ। ਅਕਾਲ ਤਖਤ, ਚੀਫ ਖਾਲਸਾ ਦੀਵਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸੰਤ ਜਰਨੈਲ ਸਿੰਘ ਭਿੰਡਰਾਂਵਾਲਾ, ਭਾਈ ਵੀਰ ਸਿੰਘ ਸਦਨ ਦਾ ਜ਼ਿਕਰ ਕਈ ਵਾਰ ਆਇਆ ਹੈ। ਲੇਖਕ ਅਨੁਸਾਰ ਸਥਾਪਤ ਧਾਰਮਿਕ ਸੰਸਥਾਵਾਂ ਗੁਰਬਾਣੀ ਸੁਧਾਈ ਬਾਰੇ ਬਾਊ ਜੀ ਵੱਲੋਂ ਕਹੀਆਂ ਗੱਲਾਂ ਦਾ ਪਹਿਲਾਂ ਵਿਰੋਧ ਕਰਦੀਆਂ ਰਹੀਆਂ ਤੇ ਫਿਰ ਮਤੇ ਸੋਧ ਕੇ ਸਮਝੌਤੇ ਕਰਕੇ ਰਾਜਸੀ ਜੁਗਤਬੰਦੀ ਨਾਲ 'ਬਾਊ ਜੀ' ਤੋਂ ਗੁਰਬਾਣੀ ਦਾ ਕਾਰਜ ਵੀ ਕਰਾਉਂਦੀਆਂ ਰਹੀਆਂ। ਬਾਊ ਜੀ ਨੂੰ ਭਾਵੇਂ ਗੁਰਬਾਣੀ ਦੇ ਮਹਾਨ ਸੋਧਕ ਦਾ ਰੁਤਬਾ ਮਿਲ ਗਿਆ ਪਰ ਅਜੇ ਵੀ ਲਗਦਾ ਹੈ ਕਿ ਉਹਨਾਂ ਦਾ ਬ੍ਰਾਹਮਣ ਪਿਛੋਕੜ ਉਹਨਾਂ ਦੇ ਮਾਣ ਸਨਮਾਨ ਵਿਚ ਅੜਿਕੇ ਡਾਹ ਰਿਹਾ ਹੈ। ਇਸ ਸੰਬੰਧ ਵਿਚ ਭਾਈ ਵੀਰ ਸਿੰਘ ਵੱਲੋਂ ਆਰੰਭੀ ਸੰਥਿਆ ਪੋਥੀ ਨੂੰ ਪੂਰੀ ਕਰਨ ਦੀ ਜ਼ਿੰਮੇਵਾਰੀ ਜਦੋਂ ਗਿਆਨੀ ਜੀ ਨੂੰ ਸੌਂਪੀ ਗਈ ਤਾਂ ਉਸ ਸਮੇਂ ਕਲਗੀਧਰ ਦੇ ਪੈਰੋਕਾਰਾਂ 'ਚੋਂ ਇਕ ਵਕਤਾ ਦੀ ਉਹਨਾਂ ਬਾਰੇ ਦਿੱਤੀ ਇਹ ਟਿੱਪਣੀ ਕਾਫੀ ਮਹੱਤਵਸ਼ਾਲੀ ਹੈ "ਇਕ ਬ੍ਰਾਹਮਣ ਭਾਈ ਸਾਹਿਬ ਵਾਂਗ ਕਾਰਜ ਕਿਵੇਂ ਕਰ ਸਕਦਾ।"

ਗਿਆਨੀ ਮਹਿੰਦਰ ਸਿੰਘ ਨੇ ਆਪਣੇ ਲੰਬੇ ਅਮੀਰ ਜੀਵਨ 'ਚੋਂ ਕਈ ਨਿਚੋੜ ਕੱਢੇ ਹਨ ਜਿਵੇਂ: *'ਆਦਿ ਬੀੜ ਵਿਚ ਦਸਮ ਬਾਣੀ ਨੂੰ ਬਰਾਬਰਤਾ ਦੇਣ ਦੀ ਮੇਰੀ ਤੀਬਰ ਇੱਛਾ ਹੈ', 'ਮੈਂ ਚਾਹੁੰਦਾ ਹਾਂ ਕਿ ਗੁਰੂ ਗ੍ਰੰਥ ਸਾਹਿਬ ਦੀ ਸਮੂਹ ਬਾਣੀ ਵਿਸ਼ੇ ਅਨੁਸਾਰ ਇਕੱਠੀ ਕਰ ਦਿੱਤੀ ਜਾਵੇ ਤਾਂ ਕਿ ਜਿਸ ਮਜਬੂਨ ਬਾਰੇ ਵਿਦਵਾਨ ਨੂੰ ਵਿਚਾਰ ਕਰਨਾ ਪਵੇ ਉਹਨਾਂ ਨੂੰ ਸਾਰੀ ਬਾਣੀ ਇਕ ਥਾਂ ਮਿਲ ਜਾਵੇ। ਇਹ ਥੋੜ੍ਹਾ ਜਿਹਾ ਉਦਮ ਭਾਈ ਕਾਹਨ ਸਿੰਘ ਨਾਭਾ ਨੇ ਆਪਣੇ ਗੁਰਮਤ ਪ੍ਰਭਾਕਰ ਸੁਧਾਰਕ ਵਿਚ ਕੀਤਾ ਵੀ ਹੈ।'* ਗਿਆਨੀ ਮਹਿੰਦਰ ਸਿੰਘ ਵੱਲੋਂ ਆਰੰਭ ਤੋਂ ਹੀ ਗੁਰਬਾਣੀ ਦੀ ਸੁਧਾਈ ਬਾਰੇ ਜੋ ਉਕਤੀਆਂ ਦਿੱਤੀਆਂ ਜਾਂਦੀਆਂ ਰਹੀਆਂ ਹਨ, ਉਹ ਪਹਿਲਾਂ ਤਿੱਖੇ ਵਿਰੋਧਾਂ ਬਾਅਦ ਪ੍ਰਵਾਨ ਚੜ੍ਹਦੀਆਂ ਰਹੀਆਂ ਹਨ। ਇਸ ਲਈ ਉਹਨਾਂ ਵੱਲੋਂ ਕੀਤੇ ਐਲਾਨ ਗੰਭੀਰ ਹਨ।

ਆਪਣੇ ਪਿਤਾ ਦੀ ਜੀਵਨੀ ਲਿਖਣ ਬਾਰੇ ਦੁਚਿੱਤੀ ਵਿਚੋਂ ਹੀ ਐੱਨ. ਐੱਸ. ਰਤਨ ਨੇ ਲੇਖਕ ਨਾਲੋਂ ਜ਼ਿਆਦਾ ਸੰਪਾਦਕ ਬਣਨ ਨੂੰ ਤਰਜੀਹ ਦਿੱਤੀ ਹੈ ਅਤੇ ਲੇਖਕ ਸੰਪਾਦਕ ਵਜੋਂ ਆਪਣੀ ਕੁਸ਼ਲਤਾ ਵਿਖਾਈ ਹੈ। ਇਕ ਵੱਖਰੀ ਤਰ੍ਹਾਂ ਦੇ ਰੂਪਾਕਾਰ ਵਿਚ ਐੱਨ. ਐੱਸ. ਰਤਨ ਨੇ ਛੋਟੀ ਜਿਹੀ ਪੁਸਤਕ ਵਿਚ ਇਕ ਵੱਡੇ ਇਨਸਾਨ ਬਾਰੇ ਤੇ ਗੁਰਬਾਣੀ ਅਧਿਐਨ ਬਾਰੇ ਬੜੀਆਂ ਵੱਡੀਆਂ ਗੱਲਾਂ ਸੰਖੇਪਤਾ ਨਾਲ ਕੀਤੀਆਂ ਹਨ। ਇਹ ਪੁਸਤਕ ਸਿਰਜਦਿਆਂ ਜਿਹੜੀ ਸਹਿਜਤਾ ਦੀ ਮਿਸਾਲ ਲੇਖਕ ਵੱਲੋਂ ਦਿੱਤੀ ਗਈ ਹੈ, ਉਹ ਸ਼ਾਇਦ ਨ੍ਰਿਪਇੰਦਰ ਰਤਨ ਨੂੰ ਵਿਰਸੇ 'ਚੋਂ ਹੀ ਮਿਲੀ ਹਨ।

**-ਮਨਦੀਪ ਸਿੰਘ**





ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕ : **ਰਘਬੀਰ ਸਿੰਘ** ਪ੍ਰਕਾਸ਼ਨ ਮਿਤੀ : 1 ਅਕਤੂਬਰ, 2010

**SIRJANA** Literary Punjabi Quarterly Chandigarh

No. 158 October-December 2010

Registered with the Registrar of Newspapers for India vide R.N. 10215/65